ਤਤਕਰਾ


੧ੴ ਸਤਿਗੁਰ ਪ੍ਰਸਾਦਿ ॥


# ਸ੍ਰੀ ਗੁਰੂ ਨਾਨਕ ਪ੍ਰਕਾਸ਼ ਪ੍ਰਬੋਧ

## ਅਰਥਾਤ

## ਸ੍ਰੀ ਗੁਰੂ ਨਾਨਕ ਪ੍ਰਕਾਸ਼ ਵਿਚ ਆਏ ਸ਼ਬਦਾਂ ਦੇ ਸੰਪ੍ਰਦਾਈ ਅਰਥ ਅਤੇ ਪ੍ਰਿਯਾਇ


ਲੇਖਕ
ਸਿੰਘ ਸਾਹਿਬ ਗਿਆਨੀ ਮੱਲ ਸਿੰਘ
ਜਥੇਦਾਰ, ਤਖ਼ਤ ਸ੍ਰੀ ਕੇਸਗੜ ਸਾਹਿਬ, (ਸ੍ਰੀ ਅਨੰਦਪੁਰ ਸਾਹਿਬ)
ਸਾਬਕਾ ਹੈੱਡ ਗ੍ਰੰਥੀ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ।
ਸ੍ਰੀ ਅੰਮ੍ਰਿਤਸਰ ਸਾਹਿਬ।

ਸੋਧਕ
ਗਿਆਨੀ ਭਗਵਾਨ ਸਿੰਘ
ਵਿਦਿਆਰਥੀ ਸੰਪ੍ਰਦਾਇ ਭਿੰਡਰਾਂ
ਸੰਪਾਦਕ
ਸਿੰਘ ਸਾਹਿਬ ਗਿਆਨੀ ਅਮਰਜੀਤ ਸਿੰਘ, ਗ੍ਰੰਥੀ
(ਐਮ. ਏ. ਧਰਮ ਅਧਿਐਨ)
ਸੱਚਖੰਡ ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ ਸਾਹਿਬ।




ਭਾ. ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ

**SHRI GURU NANAK PRAKASH PRABODH**

*By*

*Singh Sahib Giani Mal Singh*

ISBN : 81-7601-826-0

**ਪਹਿਲੀ ਐਡੀਸ਼ਨ : ਅਪ੍ਰੈਲ 2007**

**ਭੇਟਾ : 200-00**



**ਭਾ. ਚਤਰ ਸਿੰਘ ਜੀਵਨ ਸਿੰਘ**

**ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)**

**ਫੋਨ/ਫੈਕਸ** : (0183) 2542346, 2547974, 2557973

E.Mail : csjs@vsnl.com, csjsexports@vsnl.com

Visit our Website: csjs.com

**(Printed in India)**

*ਪ੍ਰਿੰਟਰ : ਜੀਵਨ ਪ੍ਰਿੰਟਰਜ਼, 312, ਈਸਟ ਮੋਹਨ ਨਗਰ, ਅੰਮ੍ਰਿਤਸਰ। ਫੋਨ : 2705003*

# ਸਮਰਪਣ

ਮਹਾਨ ਚੂੜਾਮਣਿ ਕਵੀ ਸਤਿਕਾਰ ਯੋਗ
ਭਾਈ ਸੰਤੋਖ ਸਿੰਘ ਜੀ
ਅਤੇ
ਪੰਥ ਰਤਨ ਦਮਦਮੀ ਟਕਸਾਲ
ਦੇ
ਬਾਰਵੇਂ ਮੁਖੀ ਮਹਾਨ ਵਿਦਵਾਨ
ਬ੍ਰਹਮ ਗਿਆਨੀ ਸੰਤ
ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ
ਨੂੰ

## ਏਸ ਕਲਮ ਤੋਂ ਪ੍ਰਕਾਸ਼ਤ :

1. ਗੁਰ ਸਾਗਰ ਰਤਨੀ ਭਰਪੂਰੇ
2. ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨ ਹੈ
3. ਗੁਰਵਾਕ ਵਿਸ਼ਾ ਪ੍ਰਬੋਧ
4. ਸ੍ਰੀ ਗੁਰੂ ਨਾਨਕ ਪ੍ਰਕਾਸ਼ ਪ੍ਰਬੋਧ
5. ਗੁਰਵਾਕ ਵਿਸ਼ਾ ਪ੍ਰਬੋਧ (ਭਾਗ ਦੂਜਾ)

## ਪ੍ਰੈਸ ਵਿਚ ਛਪਣ ਯੋਗ :

1. ਦਸ ਗੁਰ ਜੋਤ

(ਅਰਥਾਤ ਗੁਰ ਇਤਿਹਾਸ ਦਸ ਪਾਤਿਸ਼ਾਹੀਆਂ)

# ਤਤਕਰਾ

ੴ ਸ੍ਰੀ ਵਾਹਿਗੁਰੂ ਜੀ ਸਹਾਇ॥

# ਮੁੱਖ ਬੰਧ

੧. ਸ੍ਰੀ ਗੁਰੂ ਨਾਨਕ ਪ੍ਰਕਾਸ਼ ਪ੍ਰਬੋਧ ਦਾ ਸੰਕਲਨ ਸ੍ਰੀ ਗੁਰੂ ਨਾਨਕ ਪ੍ਰਕਾਸ਼ ਵਿਚ ਆਏ ਮੰਗਲਾਂ ਦੇ ਅੱਖਰੀ ਅਤੇ ਅੰਤਰੀਵ ਅਨੁਭਵੀ ਅਰਥਾਂ ਦੇ ਨਾਲ ਨਾਲ ਕਠਨ ਪਦਾਂ ਦੇ ਅਰਥਾਂ ਦਾ ਨਿਰੂਪਣ ਕੀਤਾ ਗਿਆ ਹੈ। ਮੰਗਲ ਨਾਮ ਜਸ ਅਤੇ ਖੁਸ਼ੀ ਦਾ ਹੈ ਮੰਗਲ ਦਾ ਅਰਥ ਕੁਝ ਵਿਦਵਾਨ ਸੰਧੀ ਛੇਦ ਲਾ ਕੇ (ਮੰਗ) ਮੰਗਣਾ (ਲ) ਲੈਣਾ ਜਿਸਦਾ ਭਾਵ ਹੈ ਆਪਣੇ ਇਸਟ ਤੋਂ ਜਾਚਨਾ ਕਰਕੇ ਦਾਤ ਪ੍ਰਾਪਤ ਕਰਨੀ। ਆਸਤਕ ਬਿਰਤੀ ਵਾਲੇ ਵਿਦਵਾਨ ਹਰ ਗ੍ਰੰਥ ਦੀ ਆਰੰਭਤਾ ਕਰਨ ਸਮੇਂ ਨਾਸਤਿਕ ਪੁਣੇ ਦੀ ਭ੍ਰਾਤੀ ਨੂੰ ਨਵਿਰਤ ਕਰਨ ਲਈ ਇਸ਼ਟ ਉਪਾਸ਼ਨਾਂ ਦਾ ਮੰਗਲ ਕਰਦੇ ਹਨ। ਚਾਰ ਤਰ੍ਹਾਂ ਦੇ ਮੰਗਲ ਵਿਦਵਾਨ ਸੱਜਣ ਆਦਿ ਕਾਲ ਤੋਂ ਕਰਦੇ ਆਏ ਹਨ, ਪਰੰਤੂ ਅਨੁਭਵੀ ਅਤੇ ਵਿਦਿਆ ਦੇ ਗੂੜ ਗਿਆਤਾ ਵਿਦਵਾਨ ਇਸ ਤੋਂ ਵਧੇਰੇ ਮੰਗਲਾਂ ਦੀ ਰਚਨਾ ਕਰਨ ਦੀ ਗਿਆਤ ਰੱਖਦੇ ਹਨ। ਚਾਰ ਪ੍ਰਕਾਰ ਦੇ ਮੰਗਲ ਇਸ ਪ੍ਰਕਾਰ ਹਨ :

੧. ਵਸਤੂ ਨਿਰਦੇਸ ਆਤਮਿਕ ਮੰਗਲ :- ਵਸਤੂ ਦਾ ਅਰਥ ਹੋਂਦ ਹਸਤੀ ਨਿਰਦੇਸ ਦਾ ਅਰਥ ਨਿਰਣਾ ਅਤੇ ਆਤਮਿਕ :- ਦਾ ਭਾਵ ਰੂਪ ਹੈ ਜਿਸ ਵਿਚ ਨਿਰਗੁਣ ਤੇ ਸਰਗੁਣ ਰੂਪ ਵਸਤੂ ਦਾ ਨਿਰਣੇ ਪੂਰਬਿਕ ਜਸ ਹੋਵੇ ਅਰਥਾਤ ਨਿਰਗੁਣ ਸਰਗੁਣ ਬ੍ਰਹਮ ਦੀ ਮਹਿਮਾਂ ਕਥਨ ਕੀਤੀ ਹੋਵੇ। ਉਸਨੂੰ ਵਸਤੂ ਨਿਰਦੇਸ ਮੰਗਲ ਕਹਿੰਦੇ ਹਨ।

੨. ਨਮਸਕਾਰ ਆਤਮਿਕ ਮੰਗਲ :- ਇਸਟ ਦੇਵ ਨੂੰ ਨਮਸਕਾਰ ਕਰਨੀ ਅਤੇ ਕਾਰਜ ਸਿੱਧੀ ਵਾਸਤੇ ਇਸਟ ਦੇ ਸਨਮੁਖ ਮੱਥਾ ਟੇਕਣਾ।

੩. ਅਸ਼ੀਰਵਾਦ ਆਤਮਿਕ ਮੰਗਲ :- ਆਪਣੇ ਪ੍ਰਯੋਜਨ ਦੀ ਸਫਲਤਾ ਵਾਸਤੇ ਇਸਟ ਤੋਂ ਅਸ਼ੀਸ਼ ਪ੍ਰਾਪਤ ਕਰਨੀ।

੪. ਚਿੰਤਨ ਆਤਮਿਕ ਮੰਗਲ :- ਆਪਣੇ ਵਾਸਤਵ ਸਰੂਪ ਦਾ ਜਿਸ ਵਿਚ ਚਿੰਤਨ ਕੀਤਾ ਗਿਆ ਹੋਵੇ ਅਤੇ ਚਿੱਤ ਨੂੰ ਟਿਕਾ ਕੇ ਆਪਣੇ ਇਸਟ ਦਾ ਚਿੰਤਨ ਕਰਨਾ।

ਇਹ ਚਾਰ ਪ੍ਰਕਾਰ ਦੇ ਮੰਗਲ ਕੀਤੇ ਜਾਂਦੇ ਹਨ। ਸਤਿਗੁਰੂ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਅੰਦਰ, ਬਾਬਨ ਅੱਖਰੀ ਵਿਚ ਇਹ ਚਾਰ

ਪ੍ਰਕਾਰ ਦੇ ਮੰਗਲ ਸੰਕੇਤਕ ਰੂਪ ਵਿਚ ਇਸ ਸਲੋਕ ਰਾਹੀਂ ਦਰਸਾਏ ਹਨ। ਸਲੋਕ॥ ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥੧॥ (ਅੰਗ ੨੫੬)

ਡੰਡਉਤਿ ਬੰਦਨ ਅਨਿਕ ਬਾਰ :- ਇਹ ਨਮਸਕਾਰ ਆਤਮਿਕ ਮੰਗਲ ਹੈ। ਸਰਬ ਕਲਾ ਸਮਰਥ॥ :- ਇਹ ਵਸਤੂ ਨਿਰਦੇਸ ਆਤਮਿਕ ਮੰਗਲ ਹੈ। ਡੋਲਨ ਤੇ ਰਾਖਹੁ ਪ੍ਰਭੂ :- ਇਹ ਅਸ਼ੀਰਵਾਦ ਆਤਮਿਕ ਮੰਗਲ, "ਨਾਨਕ ਦੇ ਕਰਿ ਹਾਥ॥ :- ਇਸ ਨੂੰ ਚਿੰਤਨ ਆਤਮਿਕ ਮੰਗਲ ਮੰਨਦੇ ਹਨ। ਇਸ ਪ੍ਰਕਾਰ ਆਸਤਕਿ ਭਾਵਨਾ ਵਾਲੇ ਕਵੀ ਸੱਜਣ ਕਾਵਿ ਗ੍ਰੰਥਾਂ ਦੀ ਆਰੰਭਤਾ ਕਰਨ ਸਮੇਂ ਮੰਗਲਾਂ ਦੁਆਰਾ ਇਸਟ ਉਪਾਸਨਾ ਕਰਦੇ ਹਨ। ਸਨਾਤਨ ਮਤ ਦੇ ਧਾਰਨੀ ਵਿਦਵਾਨ ਗਣੇਸ਼ ਦੇਵ ਦਾ ਅਤੇ ਸੁਰਸਤੀ ਦੇਵੀ ਦਾ ਅਰਾਧਨ ਕਰਦੇ ਹਨ। ਮਹਾਨ ਵਿਦਵਾਨ ਕਵੀ ਸੰਤੋਖ ਸਿੰਘ ਜੀ ਮਹਾ ਕਾਵਿ ਸ੍ਰੀ ਗੁਰ ਨਾਨਕ ਪ੍ਰਕਾਸ਼ ਅਤੇ ਗੁਰਪ੍ਰਤਾਪ ਸੂਰਜ ਗ੍ਰੰਥ ਵਿਚ ਇਸਟ ਅਕਾਲ ਪੁਰਖ ਅਤੇ ਦਸ ਗੁਰੂ ਸਾਹਿਬਾਨਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਉਪਾਸਨਾ ਦੇ ਮੰਗਲ ਕਰਦੇ ਹਨ।

ਕੁਝ ਸਨਾਤਨੀ ਵਿਚਾਰਧਾਰਾ ਦੇ ਧਾਰਨੀ ਵਿਦਵਾਨਾਂ ਨੇ ਕਵੀ ਜੀ ਦੀ ਭਾਵਨਾ ਨੂੰ ਸਨਾਤਨੀ ਰੰਗਤ ਦੇਣ ਦੀ ਕੋਸ਼ਿਸ਼ ਕੀਤੀ ਹੈ ਪ੍ਰੰਤੂ ਦਮਦਮੀ ਟਕਸਾਲ ਦੇ ਮਹਾਂਪੁਰਖਾਂ ਨੇ ਭਾਈ ਸੰਤੋਖ ਸਿੰਘ ਜੀ ਦੀ ਗੁਰੂ ਘਰ ਪ੍ਰਤੀ ਸ਼ਰਧਾ ਅਤੇ ਭਾਵਨਾ ਦੇ ਆਸ਼ੇ ਨੂੰ ਤਰਜੀਹ ਦੇ ਕੇ ਮੰਗਲਾਂ ਦੀ ਗੁਰਮਤਿ ਆਸ਼ੇ ਅਨੁਸਾਰ ਸਿਧਾਂਤਿਕ ਪ੍ਰੰਪਰਾ ਨੂੰ ਪਹਿਲ ਦਿੱਤੀ ਹੈ। ਦਮਦਮੀ ਟਕਸਾਲ ਦੇ ਮਹਾਨ ਵਿਦਵਾਨ ਸਤਿਕਾਰ ਯੋਗ ਸਿੰਘ ਸਾਹਿਬ ਗਿਆਨੀ ਮੱਲ ਸਿੰਘ ਜੀ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਜੀ ਨੇ ਗੁਰੂ ਨਾਨਕ ਪ੍ਰਕਾਸ਼ ਪ੍ਰਬੋਧ ਗ੍ਰੰਥ ਦੁਆਰਾ ਬਹੁਤ ਕਠਿਨ ਘਾਲਣਾ ਘਾਲ੍ਹਦਿਆਂ ਕਠਨ ਪਦਾਂ ਦੀ ਅਤੇ ਮੰਗਲਾਂ ਦੀ ਅਨੁਭਵੀ ਵਿਆਖਿਆ ਦੇ ਨਾਲ ਨਾਲ ਸ੍ਰੀ ਗੁਰ ਨਾਨਕ ਪ੍ਰਕਾਸ਼ ਵਿਚ ਆਏ ਗੁਰਬਾਣੀ ਦੇ ਸ਼ਬਦਾਂ ਦੀ ਜਿਹੜੇ ਸ਼ਬਦ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਸਾਹਿਬ ਨੇ ਉਚਾਰਨ ਕੀਤੇ ਹਨ ਅਤੇ ਇਤਿਹਾਸ ਦੇ ਸਿਧਾਂਤ ਨੂੰ ਦਰਸਾਉਂਦੇ ਕੁਝ ਬਿੰਦ ਜਿਹਨਾਂ ਨੂੰ ਇਤਿਹਾਸਿਕ ਸ਼ਬਦ ਮੰਨਿਆ ਜਾਂਦਾ ਹੈ ਉਹਨਾਂ ਦੀ ਸਰਲ ਸਪੱਸ਼ਟ ਅਤੇ ਗੰਭੀਰ ਵਿਆਖਿਆ ਕੀਤੀ ਹੈ। ਭਾਵੇਂ ਪਹਿਲਾਂ ਵੀ ਇਹਨਾਂ ਸ਼ਬਦਾਂ ਦਾ ਸਟੀਕ ਕੀਤਾ ਮਿਲਦਾ ਹੈ, ਕੁਝ ਟਕਸਾਲ ਦੇ ਪੁਰਾਣੇ ਵਿਦਿਆਰਥੀ ਵਿਦਵਾਨ ਗਿਆਨੀ ਸਿੰਘਾਂ ਪਾਸ ਕਾਪੀਆਂ ਦੇ ਉਤਾਰੇ ਕੀਤੇ ਉਪਲਬਧ ਹਨ, ਪਰ ਐਨੀ ਮਿਹਨਤ ਤੇ ਲਗਨ ਨਾਲ ਅਤੇ ਖੋਜ ਭਰਪੂਰ ਵਿਆਖਿਆ ਪਹਿਲੀ ਵਾਰ ਕੀਤੀ ਗਈ ਹੈ। ਵੱਡੇ ਮਹਾਂਪੁਰਸ਼ਾਂ ਬ੍ਰਹਮ ਗਿਆਨੀ

ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਸਮੇਂ ਤੋਂ ਸੀਨੇ ਬਸੀਨੇ ਇਹ ਵਿਆਖਿਆ ਕਾਪੀਆਂ ਉੱਤੇ ਪਰੰਪਰਾ ਅਨੁਸਾਰ ਮਿਲਦੀ ਹੈ।

ਕੁਝ ਟਕਸਾਲ ਦੇ ਵਿਦਵਾਨ ਕਾਪੀਆਂ ਤੇ ਲਿਖੀ ਕਥਾ ਨੂੰ ਆਪਣੇ ਤੱਕ ਸੀਮਤ ਰੱਖਦੇ ਹੋਏ ਜਗਿਆਸਾ ਭਾਵਨਾ ਰੱਖਣ ਵਾਲੇ ਨਵੀਨ ਵਿਦਿਆਰਥੀ ਸਿੰਘਾਂ ਨੂੰ ਦਰਸ਼ਨ ਕਰਾਉਣ ਮਾਤਰ ਤੋਂ ਵੀ ਸੰਕੋਚ ਰੱਖਦੇ ਹਨ। ਜਿਸਦਾ ਫਲਸਰੂਪ ਇਹ ਹੋਇਆ ਕਿ ਟਕਸਾਲ ਦੀ ਵਿਦਿਆ ਪ੍ਰਫੁੱਲਤ ਹੋਣ ਤੋਂ ਸੀਮਤ ਦਾਇਰਿਆਂ ਵਿਚ ਜਕੜੀ ਗਈ। ਜਿਸ ਕਾਰਨ ਗੁਰੂ ਸਿਧਾਂਤਾਂ ਤੋਂ ਥਿੜਕੇ ਹੋਏ ਨਾਸਤਕ ਲੋਕਾਂ ਦਾ ਪ੍ਰਚਾਰ ਦਾ ਵਾਧਾ ਰਿਹਾ ਹੈ। ਚਾਹੀਦਾ ਤਾਂ ਇਹ ਸੀ ਕਿ ਪੁਰਾਤਨ ਸਿੰਘ ਜਿਹਨਾਂ ਪਾਸ ਇਹ ਅਮੋਲਕ ਬ੍ਰਹਮ ਵਿਦਿਆ ਲਿਖਤ ਰੂਪ ਵਿਚ ਸੀ ਉਹ ਸਿੰਘ ਵੱਡੇ ਮਹਾਂਪੁਰਸ਼ਾਂ ਦੇ ਬਚਨ ਕਿ ਏਸ ਵਿਦਿਆ ਨੂੰ ਅੱਗੇ ਤੋਂ ਅੱਗੇ ਪ੍ਰਫੁੱਲਤ ਕਰਦੇ ਰਹਿਣਾ ਅਤੇ ਪਰਉਪਕਾਰੀ ਬਿਰਤੀ ਬਦਾ ਕੇ ਅਧਿਕਾਰੀ ਜਾਂ ਅਨਅਧਿਆਕਾਰੀ ਤੇ ਵੀ ਪਰਉਪਕਾਰ ਕਰਨ ਹਿੱਤ ਇਹ ਬ੍ਰਹਮ ਵਿਦਿਆ ਵੰਡਦੇ ਰਹਿਣਾ। ਪਰ ਅਫਸੋਸ ਨਾਲ ਕਹਿਣਾ ਅਤੇ ਲਿਖਣਾ ਪੈ ਰਿਹਾ ਹੈ ਕਿ ਸੰਕੀਰਨ ਬਿਰਤੀ ਛੱਡ ਕੇ ਖੁਲ੍ਹਦਿਲੀ ਨਾਲ ਇਹ ਸੇਵਾ ਪਰਉਪਕਾਰੀ ਕਰਨ ਵਾਸਤੇ ਇਮਾਨਦਾਰੀ ਨਾਲ ਆਪਣਾ ਯੋਗਦਾਨ ਪਾਉਣ ਦੀ ਕਿਰਪਾ ਕਰਨ। ਵਿਦਿਆ ਵੰਡਣ ਨਾਲ ਵਿਦਿਆ ਵਿਚ ਵਾਧਾ ਹੁੰਦਾ ਹੈ। ਆਉਣ ਵਾਲੇ ਸਮੇਂ ਨੂੰ ਧਿਆਨ ਵਿਚ ਰੱਖਦਿਆਂ ਨਵੇਂ ਗਿਆਨੀ ਪ੍ਰਚਾਰਕ ਕਥਾਵਾਚਕ ਪੈਦਾ ਕਰਨ ਵਿਚ ਲਗਨ ਨਾਲ ਧਿਆਨ ਦੇਣ। ਸਿੰਘ ਸਾਹਿਬ ਗਿ: ਮੱਲ ਸਿੰਘ ਜੀ ਨੇ ਖੁੱਲ੍ਹ ਦਿਲੀ ਨਾਲ ਏਸ ਵਿਆਖਿਆ ਨੂੰ ਸੰਗਤਾਂ ਤੱਕ ਜੋ ਸੀਨੇ ਬਸੀਨੇ ਪਰੰਪਰਾਗਤ ਚਲੀ ਆਉਂਦੀ ਸੀ ਉਸਨੂੰ ਛਾਪੇ ਦਾ ਰੂਪ ਦੇਣ ਵਿਚ ਆਪਣਾ ਸਨਮਾਨ ਯੋਗ ਯੋਗਦਾਨ ਪਾਇਆ ਹੈ ਤੇ ਏਸ ਗ੍ਰੰਥ ਤੋਂ ਵਿਦਵਾਨ, ਕਥਾਵਾਚਕ, ਵਿਦਿਆਰਥੀ ਅਤੇ ਟਕਸਾਲ ਸਮੂਹ ਵਿਦਿਆਰਥੀ ਲਾਭ ਪ੍ਰਾਪਤ ਕਰਨ ਲਈ ਯਤਨਸ਼ੀਲ ਹੋਣ। ਦਾਸ ਦਮਦਮੀ ਟਕਸਾਲ ਅਤੇ ਗੁਰਮਤਿ ਸਿਧਾਂਤ ਪ੍ਰਚਾਰਿਕ ਸੰਤ ਸਮਾਜ ਵਲੋਂ ਇਸ ਕਾਰਜ ਦੀ ਸਮੂਹ ਸੰਗਤਾਂ ਅਤੇ ਜਥੇ ਦੇ ਸਿੰਘਾਂ ਨੂੰ ਵਧਾਈ ਦੇਂਦਾ ਹੈ।

ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੇ ਪਾਵਨ ਚਰਨਾਂ ਵਿਚ ਜੋਦੜੀ ਹੈ ਕਿ ਸਿੰਘ ਸਾਹਿਬ ਗਿ : ਮੱਲ ਸਿੰਘ ਜੀ ਨੂੰ ਸਤਿਗੁਰੂ ਆਪਣੇ ਦਰ ਘਰ ਦੀ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਅਤੇ ਖਾਲਸਾ ਪੰਥ ਦੀ ਨਿਗਰ ਸੇਵਾ ਦਾ ਬਲ ਬਖਸ਼ਿਸ਼ ਕਰਨ, ਭੁੱਲ ਚੁੱਕ ਖਿਮਾ ਕਰਨੀ ਜੀ।

ਗੁਰੂ ਪੰਥ ਦਾ ਦਾਸ                    ਹਰਨਾਮ ਸਿੰਘ ਖਾਲਸਾ

ਮੁੱਖੀ ਦਮਦਮੀ ਟਕਸਾਲ ਜੱਥਾ ਭਿੰਡਰਾਂ ਮਹਿਤਾ ਅਤੇ ਚੇਅਰਮੈਨ ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ।

# ਭੂਮਿਕਾ

ਚੂੜਾਮਣਿ ਮਹਾਂ ਕਵੀ ਭਾਈ ਸੰਤੋਖ ਸਿੰਘ ਜੀ, ਜਿਹਨਾਂ ਨੇ ਸ੍ਰੀ ਗੁਰੂ ਨਾਨਕ ਪ੍ਰਕਾਸ਼ ਰੂਪ ਪੰਜਾਬ ਦਾ ਇਹ ਮਹਾਨ ਪ੍ਰਬੰਧ ਕਾਵਯ ਲਿਖਿਆ, ਖੋਜ ਦੇ ਮੁਤਾਬਿਕ ਪਿੰਡ ਨੂਰ ਦੀ ਸਰਾਇ ਵਿਚ, ਜਿਸ ਦਾ ਨਾਂ ਹੁਣ ਸਿੱਖ ਸੰਗਤਾਂ ਨੇ ਕਿਲ੍ਹਾ ਕਵੀ ਸੰਤੋਖ ਸਿੰਘ ਰੱਖ ਦਿੱਤਾ ਹੈ, ਮਿਤੀ ਅੱਸੂ ਵਦੀ ਇਕਾਦਸ਼ੀ ਸੰਮਤ ੧੮੪੪ ਬਿ: ਮੁਤਾਬਿਕ ੨੨ ਸਤੰਬਰ ਸੰਨ ੧੭੮੮ ਈ: ਨੂੰ ਸਮੇਂ, ਭਾਈ ਸਾਹਿਬ ਭਾਈ ਦੇਵਾ ਸਿੰਘ ਦੇ ਘਰ ਮਾਤਾ ਰਾਜ ਕੌਰ ਦੀ ਕੁੱਖੋਂ ਜਨਮ ਹੋਇਆ। ਮੁੱਢਲੀ ਸਿੱਖਿਆ ਆਪ ਨੇ ੧੧ ਸਾਲ ਦੀ ਉਮਰ ਤੱਕ ਆਪਣੇ ਪਿਤਾ ਦੇਵਾ ਸਿੰਘ ਹੋਰਾਂ ਤੋਂ ਹੀ ਪ੍ਰਾਪਤ ਕੀਤੀ ਤੇ ਫੇਰ ਆਪ ਉਨ੍ਹਾਂ ਦੇ ਭਾਈ ਰਾਮ ਸਿੰਘ ਦੀ ਮਾਰਫਤ, ਜੋ ਅੰਮ੍ਰਿਤਸਰ ਰਹਿੰਦੇ ਸਨ, ਅੰਮ੍ਰਿਤਸਰ ਦੇ ਪ੍ਰਸਿੱਧ ਗਿਆਨੀ ਸੰਤ ਸਿੰਘ ਜੀ ਦੇ ਸ਼ਾਗਿਰਦ ਬਣੇ। ਭਾਈ ਸੰਤੋਖ ਸਿੰਘ ਜੀ ਬਚਪਨ ਤੋਂ ਹੀ ਬੜੀ ਤੇਜ਼ ਅਕਲ ਦੇ ਮਾਲਿਕ ਸਨ। ਇਸ ਲਈ ਸਿੱਖ ਸਾਹਿਤ ਤੇ ਇਤਿਹਾਸ ਵਿਚ ਛੇਤੀ ਹੀ ਬੜੇ ਨਿਪੁੰਨ ਹੋ ਗਏ। ਇਸ ਦੇ ਨਾਲ ਹੀ ਬ੍ਰਿਜ ਭਾਸ਼ਾ ਤੇ ਸੰਸਕ੍ਰਿਤ ਵਿਚ ਵੀ ਆਪ ਨੇ ਬੜੀ ਯੋਗਤਾ ਪ੍ਰਾਪਤ ਕਰ ਲਈ। ਇਸ ਵਿਦਿਆ ਪ੍ਰਾਪਤੀ ਦੇ ਨਾਲ ਹੀ ਆਪ ਅੰਮ੍ਰਿਤਸਰ ਦੇ ਸਾਹਿਤਕ ਵਾਯੂ ਮੰਡਲ ਵਿਚ ਰਹਿ ਕੇ ਦਸ ਸਾਲਾਂ ਵਿਚ ਆਪ ਹਿੰਦੀ-ਪੰਜਾਬੀ ਦੇ ਅੱਛੇ ਕਵੀ ਬਣ ਗਏ।

ਅੰਮ੍ਰਿਤਸਰ ਰਹਿ ਕੇ ਵਿਦਿਆ ਪ੍ਰਾਪਤ ਕਰਨ ਤੋਂ ਬਾਅਦ ਭਾਈ ਸੰਤੋਖ ਸਿੰਘ ਨੇ ਸੰਸਕ੍ਰਿਤ ਦੀ ਉਚੇਰੀ ਸਿੱਖਿਆ ਪ੍ਰਾਪਤ ਕਰਨ ਲਈ ਠੀਕ ਉਸੇ ਤਰ੍ਹਾਂ ਜਿਸ ਤਰ੍ਹਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਚੋਣਵੇਂ ਸਿੰਘਾਂ ਨੂੰ ਨਿਰਮਲ ਭੇਖ ਵਿਚ ਬਨਾਰਸ ਭੇਜਿਆ ਸੀ ਇਨ੍ਹਾਂ ਨੇ ਬਨਾਰਸ ਵਿਚ ਉਸੇ ਤਰ੍ਹਾਂ ਇੱਕੀਆਂ ਸਾਲਾਂ ਦੀ ਜਵਾਨ ਉਮਰ ਵਿਚ ਕਾਸ਼ੀ (ਬਨਾਰਸ) ਵੱਲ ਪ੍ਰਸਥਾਨ ਕੀਤਾ। ਆਪ ਠੀਕ ਸੰਮਤ ੧੯੬੫ ਬਿ: ਵਿਚ ਬਨਾਰਸ ਗਏ ਤੇ ਪੂਰੇ ਪੰਜ ਸਾਲ ਉਥੇ ਹੀ ਉਪਨਿਸ਼ਦਾਂ ਤੇ ਛੇ ਸ਼ਾਸ਼ਤ੍ਰਾਂ ਦਾ ਅਧਿਐਨ ਕਰਦੇ ਰਹੇ। ਉਸ ਜਗ੍ਹਾ ਦਾ ਨਾਮ ਚੇਤਨ ਮਟ ਅਸਥਾਨ ਹੈ ਜਿਥੇ ਪੰਜਾ ਸਿੰਘਾਂ ਨੇ ਸੰਸਕ੍ਰਿਤ ਪੜੀ ਸੀ। ਚੋਖੀ ਸੰਸਕ੍ਰਿਤ ਆਪ ਨੇ ਪਹਿਲਾਂ ਅੰਮ੍ਰਿਤਸਰ ਰਹਿੰਦਿਆਂ ਹੀ ਪੜ੍ਹ ਲਈ ਸੀ ਤੇ ਬ੍ਰਿਜ ਭਾਸ਼ਾ ਵਿਚ ਆਪ ਭਾਈ ਗੁਰਦਾਸ ਜੀ ਦੀ ਤਰ੍ਹਾਂ ਉੱਚ ਪਾਏ ਦੀ ਕਵਿਤਾ ਲਿਖਣ ਦੇ ਮਾਹਿਰ ਸਨ। ਇਸ ਲਈ ਬਨਾਰਸ ਦੇ ਵਿਦਵਾਨ ਪੰਡਤਾਂ ਦੇ ਦਿਲਾਂ ਉੱਤੇ

ਆਪ ਦਾ ਬੜਾ ਗਹਿਰਾ ਪ੍ਰਭਾਵ ਪਿਆ। ਸੰਸਕ੍ਰਿਤ ਦਾ ਅਮਰ ਕੋਸ਼ ਨਾਮੀ ਗ੍ਰੰਥ ਉਸ ਸਮੇਂ ਲਗਭਗ ਸਾਰੇ ਵਿਦਵਾਨ "ਵਿਦਿਯਾ ਕੰਠ ਤੇ ਪੈਸਾ ਗੰਠ" ਅਖਾਣ ਦੇ ਅਨੁਸਾਰ ਜ਼ਬਾਨੀ ਯਾਦ ਕਰਦੇ ਸਨ, ਸੰਸਕ੍ਰਿਤ ਵਿਚ ਉਸ ਸਮੇਂ ਨਿਰੁਕਤ ਨ੍ਰਿਘੰਟੂ, ਨਾਮ ਮਾਲਾ, ਮੇਦਨੀ, ਹਲਾਯੁਧ, ਅਨੇਕਾਰਥ, ਕ੍ਰਿਆ ਕੋਸ਼ ਆਦਿ ਅਨੇਕ ਪ੍ਰਕਾਰ ਦੇ ਸ਼ਬਦ-ਕੋਸ਼ ਪ੍ਰਚਲਿੱਤ ਸਨ, ਪਰ ਉਨ੍ਹਾਂ ਵਿਚੋਂ ਅਮਰ ਕੋਸ਼ ਹੀ ਜਚਿਆ। ਇਸ ਲਈ ਭਾਈ ਸੰਤੋਖ ਸਿੰਘ ਨੇ ਇਸ ਸ਼ਬਦ ਕੋਸ਼ ਨੂੰ ਹੀ ਬ੍ਰਿਜ ਭਾਸ਼ਾ ਦੇ ਮਾਧਿਆਮ ਰਾਹੀਂ ਪੰਜਾਬੀਅਤ ਦੇ ਸੰਚੇ ਵਿਚ ਢਾਲਣ ਦਾ ਪਹਿਲਾ ਸਫਲ ਪ੍ਰਯਤਨ ਏਥੋਂ ਹੀ ਆਰੰਭਿਆ ਤੇ ਆਪ ਸੰਮਤ ੧੮੭੦ ਬਿ: ਵਿਚ ਕਾਸ਼ੀ ਤੋਂ ਚੱਲ ਬੂੜੀਏ ਪਿੰਡ ਆ ਟਿਕੇ।

ਦਰਿਆ ਜਮਨਾ ਕੰਢੇ ਬੂੜੀਆ ਉਸ ਸਮੇਂ ਭੰਗੀ ਮਿਸਲ ਦੇ ਰਾਜਾ ਭਗਵਾਨ ਸਿੰਘ ਦੀ ਰਾਜਧਾਨੀ ਸੀ। ਜਨਰਲ ਸ: ਦਿਆਲ ਸਿੰਘ ਦੇ ਸਹਿਯੋਗ ਨਾਲ ਭਾਈ ਸੰਤੋਖ ਸਿੰਘ ਜੀ ਭਗਵਾਨ ਸਿੰਘ ਦੇ ਦਰਬਾਰੀ ਬਣ ਗਏ। ਇਸ ਤਰ੍ਹਾਂ ਨਗਰ ਬੂੜੀਏ ਦੇ ਦਿਆਲਗੜ੍ਹ ਨਾਮਕ ਸਥਾਨ ਪਰ ਟਿਕਣ ਤੇ ਭਾਈ ਸੰਤੋਖ ਸਿੰਘ ਨੇ ਆਪਣੀ ਕਾਵਿ-ਪ੍ਰਤਿਭਾ ਨੂੰ ਉਜਾਗਰ ਕਰਨ ਹਿਤ ਪਹਿਲਾ ਕਦਮ ਇਹ ਪੁੱਟਿਆ ਕਿ ਅਮਰ ਕੋਸ਼ ਦਾ ਭਾਖਾ-ਅਨੁਵਾਦ ਨਾਮ ਕੋਸ਼ ਸਿਰਲੇਖ ਹੇਠ ਜਿਸ ਦੇ ਤਿਆਰ ਕਰਨ ਦਾ ਬਨਾਰਸ ਰਹਿੰਦਿਆਂ ਹੀ ਇਰਾਦਾ ਕੀਤਾ ਸੀ, ਛੇਤੀ ਹੀ ਸੰਮਤ ੧੮੭੮ ਬਿ: ਵਿਚ ਲਿਖ ਕੇ ਪੂਰਾ ਕਰ ਦਿੱਤਾ।

ਫੇਰ ਇਸ ਤੋਂ ਬਾਅਦ ਭਾਈ ਸੰਤੋਖ ਸਿੰਘ ਜੀ ਗੁਰ-ਇਤਿਹਾਸ ਦੀ ਤਿਆਰੀ ਵਿਚ ਰੁੱਝ ਗਏ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ-ਕਾਵਿ "ਸ੍ਰੀ ਗੁਰੂ ਨਾਨਕ ਪ੍ਰਕਾਸ਼" ਨਾਂ ਹੇਠ ਲਿਖਣ ਲੱਗੇ। ਇਸ ਮਹਾਨ ਕਾਰਜ ਨੂੰ ਸਿਰੇ ਚਾੜ੍ਹਨ ਲਈ ਉਨ੍ਹਾਂ ਨੇ ਗੁਰੂ ਕੀ ਨਗਰੀ ਸ੍ਰੀ ਅੰਮ੍ਰਿਤਸਰ ਵਿਖੇ ਆਉਣਾ ਕੀਤਾ ਤੇ ਸ੍ਰੀ ਅੰਮ੍ਰਿਤਸਰ ਤੋਂ ਜਨਮ ਸਾਖੀ ਗੁਰੂ ਨਾਨਾ (ਭਾਈ ਬਾਲਾ ਜੀ) ਤੇ ਗਿਆਨ ਰਤਨਾਵਲੀ ਵਾਰਾਂ (ਭਾਈ ਗੁਰਦਾਸ ਜੀ) ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਭਾਈ ਮਨੀ ਸਿੰਘ ਜੀ), ਮਹਿਮਾ ਪ੍ਰਕਾਸ਼ (ਬਾਵਾ ਸਰੂਪ ਦਾਸ) ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀਆ ਫੁਟਕਲ ਸਾਖੀਆਂ ਆਦਿ ਖੋਜ-ਸਾਮਗ੍ਰੀ ਜੋ ਵੀ ਜਿਥੋਂ ਕਿਤੋਂ ਮਿਲੀ, ਇਕੱਤਰ ਕਰਕੇ ਚੰਗੀ ਤਰ੍ਹਾਂ ਪੜ੍ਹੀ ਤੇ ਉਸ ਵਿਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਾਖੀਆਂ ਨੂੰ ਕਵਿਤਾ ਦਾ ਰੂਪ ਦੇ ਕੇ ਇਸ ਗ੍ਰੰਥ "ਸ੍ਰੀ ਨਾਨਕ ਪ੍ਰਕਾਸ਼" ਵਿਚ ਚਾੜ੍ਹਿਆ, ਜਿਵੇਂ ਕਿ ਆਪ ਇਸ਼ਾਰੇ ਵਜੋਂ ਇਸ ਗ੍ਰੰਥ ਦੇ ਅੰਤ ਵਿਚ ਲਿਖਦੇ ਹਨ:

**ਆਦਿ ਸੁਧਾਸਰ ਜੇ ਇਸ ਥਾਨਾ॥ ਖੋਜਿ ਖੋਜਿ ਨੀਕੇ ਬਿਧਿ ਨਾਨਾ॥**

ਲਿਖੀ ਦੇਖਿ ਕੇਤੀ ਬਹੁ ਥਾਈ॥ ਕੇਤੀ ਸੁਨੀ ਜੁ ਮਨ ਮਹਿ ਭਾਈ॥ ੧੦੪॥
ਬੀਨਿ ਬੀਨਿ ਗੁਰ ਮਹਿਮਾ ਆਛੀ॥ ਮਾਖਨ ਜਿਉ ਲੀਨੀ ਤਜਿ ਛਾਛੀ॥
ਕਵਿਤਾ ਤਾਕੀ ਰੁਚਿਰ ਬਨਾਈ॥ ਸਤਿਗੁਰੂ ਸਿਖਨ ਕੇ ਮਨ ਭਾਈ॥ ੧੦੫॥

(ਸ੍ਰੀ ਗੁਰੂ ਨਾਨਕ ਪ੍ਰਕਾਸ਼, ਉਤਰਾਰਧ, ਅਧਿ: ੫੭)

ਤੇ ਇਹ ਗ੍ਰੰਥੀ ਸ੍ਰੀ ਗੁਰੂ ਨਾਨਕ ਪ੍ਰਕਾਸ਼ ਇਸ ਤਰ੍ਹਾਂ ਮਿਹਨਤ ਕਰਕੇ ਕੱਤਕ ਸੁਦੀ ੧੫ ਸੰਮਤ ੧੮੮੦ ਬਿ : (ਸੰਨ ੧੮੨੪ ਈ:) ਨੂੰ ਸ੍ਰੀ ਅੰਮ੍ਰਿਤਸਰ ਹੀ ਪੂਰਾ ਕਰ ਦਿੱਤਾ ਸੀ।

ਜਿਸ ਤਰ੍ਹਾਂ ਮਹਾਂ ਭਾਰਤ ਦਾ ਵਿਸ਼ਾਲ ਯੁੱਧ-ਕਾਵਯ ਰੂਪ ਵਿਚ ਮਹਾਂ ਭਾਰਤ ਗ੍ਰੰਥ ਨੂੰ ਮਹਾਂਰਿਸ਼ੀ ਵਿਆਸ ਜੀ ਨੇ ਵੱਡੇ-ਵੱਡੇ ਅਠਾਰਾਂ ਪਰਬਾ ਦਾ ਰੂਪ ਦੇ ਕੇ ਪ੍ਰਤੀ ਪਰਬ ਅਨੇਕਾਂ ਅਧਿਆਵਾਂ ਤੇ ਪੁਰਾਣਿਕ ਆਖਯਾਨਾਂ ਵਿਚ ਵੰਡਿਆ ਤੇ ਇਸ ਤਰ੍ਹਾਂ ਆਪਣੀ ਅਲੌਕਿਕ ਕਾਵਿ ਦਾ ਚਮਤਕਾਰ ਦਿਖਾਇਆ ਹੈ, ਪਰ ਸਾਡੇ ਚੂੜਾਮਣਿ ਕਵੀ ਸੰਤੋਖ ਸਿੰਘ ਜੀ ਨੇ ਇਸ ਤੋਂ ਵੀ ਬਹੁਤ ਅੱਗੇ ਵੱਧ ਕੇ ਛਾਲ ਮਾਰੀ ਹੈ ਆਪ ਜੀ ਨੇ ਦਸ ਗੁਰੂਆਂ ਦੇ ਤੇਜ਼ ਪ੍ਰਤਾਪ ਨੂੰ ਸੂਰਜ ਦੀ ਉਪਮਾ ਦੇ ਕੇ ਭਾਰਤੀ ਜੋਤਿਸ਼ ਦੇ ਮੁਤਾਬਿਕ ਇਕ ਸਾਲ ਨੂੰ ਬਾਰਾ ਰਾਸਾਂ, ਛੇ ਰੁੱਤਾਂ ਤੇ ਦੋ ਐਨਾ ਵਿਚ ਬੜੀ ਵਿਲੱਖਣ ਬੁੱਧੀ ਨਾਲ ਇਸ ਤਰ੍ਹਾਂ ਦਿੱਤਾ ਹੇ ਕਿ ਜਿਸ ਨੂੰ ਦੇਖ ਕੇ ਇਨਸਾਨੀ ਅਕਲ ਦੰਗ ਰਹਿ ਜਾਂਦੀ ਹੇ। ਦਸ ਗੁਰੂ ਸਾਹਿਬਾਨ ਦੇ ਅਸਚਰਜ ਚਰਿਤ੍ਰ ਇਸ ਤਰ੍ਹਾਂ ਨੰਬਰਵਾਰ ਮੂਰਤੀਮਾਨ ਹੋ ਕੇ ਫ਼ਿਲਮ ਦੀਆਂ ਚੱਲਦੀਆਂ ਫਿਰਦੀਆਂ ਸਜੀਵ ਤਸਵੀਰਾਂ ਵਾਂਗੂੰ ਆਪਣੇ ਆਪ ਬੜੇ ਪ੍ਰਭਾਵਕ ਢੰਗ ਨਾਲ ਉੱਤਮ ਵਕਤਿਆਂ ਦੁਆਰਾ ਸ੍ਰੋਤਿਆਂ ਅੱਗੇ ਆਉਂਦੇ ਸਪੱਸ਼ਟ ਦ੍ਰਿਸ਼ਟੀਗਤ ਹੁੰਦੇ ਹਨ।

ਫੇਰ ਚੂੜਾਮਣਿ ਕਵੀ ਸੰਤੋਖ ਸਿੰਘ ਜੀ ਨਾਨਕ ਪ੍ਰਕਾਸ਼ ਸੰਪੂਰਨ ਕਰਕੇ ਅੰਮ੍ਰਿਤਸਰੋਂ ਗਿਆਨੀ ਸੰਤ ਸਿੰਘ ਜੀ ਦੀ ਫੁਰਮਾਇਸ਼ ਨਾਲ ਮਹਾਰਾਜ ਕਰਮ ਸਿੰਘ ਦੇ ਜ਼ੋਰ ਦੇਣ ਤੇ ਪਟਿਆਲੇ ਪਹੁੰਚ ਗਏ ਤੇ ਮਹਾਰਾਜੇ ਦੇ ਦਰਬਾਰੀ ਕਵੀਆਂ ਵਿਚ ਸ਼ਾਮਲ ਹੋ ਗਏ ਸਨ।

ਸਿੱਖ ਰਾਜੇ ਮਹਾਰਾਜਿਆਂ ਨੂੰ ਇਸ ਸਮੇਂ ਆਪਣੇ ਰਾਜ ਦਰਬਾਰਾਂ ਵਿਚ ਸ੍ਰੀ ਕਲਗੀਧਰ ਦੇ ਅਨੰਦਪੁਰੀ ਦਰਬਾਰ ਵਾਂਗ ਹੀ ਚੋਣਵੇਂ ਕਵੀ ਰੱਖਣ ਦਾ ਬੜਾ ਸ਼ੌਕ ਸੀ। ਇਸੇ ਕਾਰਣ ਖਾਲਸਾ ਦਰਬਾਰ ਲਾਹੌਰ, ਰਿਆਸਤ ਕਪੂਰਥਲਾ, ਨਾਭਾ, ਪਟਿਆਲਾ, ਜੀਂਦ (ਸੰਗਰੂਰ) ਆਦਿ ਪੰਜਾਬੀ ਕਵੀਆਂ ਦੀ ਗਹਿਮਾ-ਗਹਿਮ ਸੀ। ਇਸੇ ਪੁਰਾਤਨ ਰਿਵਾਜ ਦੇ ਮੁਤਾਬਿਕ ਭਾਈ ਭਗਤੂ ਵੰਸੀ ਭਾਈ ਲਾਲ ਸਿੰਘ ਦੇ ਸਮੇਂ ਰਿਆਸਤ ਕੈਂਥਲ ਵਿਚ ਵੀ ਕਵੀ ਵਿਦਵਾਨਾਂ ਦਾ ਜ਼ੋਰ ਸੀ। ਭਾਈ ਲਾਲ

ਸਿੰਘ ਤੋਂ ਬਾਅਦ ਜਦ ਪਹਿਲਾਂ ਉਨ੍ਹਾਂ ਦਾ ਪੁੱਤਰ ਪ੍ਰਤਾਪ ਸਿੰਘ ਤੇ ਛੋਟਾ ਬੇਟਾ ਉਦੈ ਸਿੰਘ ਗੱਦੀ ਤੇ ਬੈਠਾ ਤਾਂ ਰਾਜ ਮਾਤਾ ਸਾਹਿਬ ਕੌਰ ਦੇ ਜ਼ੋਰ ਦੇਣ ਤੇ ਮਹਾਰਾਜਾ ਕਰਮ ਸਿੰਘ ਜੀ ਪਟਿਆਲਾ ਨੇ ਉਥੋਂ ਚੂੜਾਮਣਿ ਕਵੀ ਭਾਈ ਸੰਤੋਖ ਸਿੰਘ ਨੂੰ ਕੈਥਲ ਭੇਜ ਦਿੱਤਾ ਜਿਸ ਨੂੰ ਰਾਜਾ ਭਾਈ ਉਦੈ ਸਿੰਘ ਨੇ ਬਹੁਤ ਸਤਿਕਾਰ ਦਿੱਤਾ ਤੇ ਉਸ ਦੇ ਕਹਿਣ ਤੇ ਭਾਈ ਸੰਤੋਖ ਸਿੰਘ ਨੇ ਪਹਿਲਾਂ ਜਪੁਜੀ ਸਾਹਿਬ ਦਾ ਗਰਬ ਗੰਜਨੀ ਟੀਕਾ ਸੰਮਤ ੧੮੮੨ ਬਿ: ਵਿਚ ਤਿਆਰ ਕੀਤਾ। ਫੇਰ ਭਾਈ ਉਦੈ ਸਿੰਘ ਨੂੰ ਉਸ ਸਮੇਂ ਚੂੰ ਕਿ ਗੁਰਬਾਣੀ ਤੇ ਗੁਰ ਇਤਿਹਾਸ ਦੇ ਨਾਲ ਹੀ ਉਪਨਿਸ਼ਦਾਂ, ਵੇਦਾਂਤ, ਯੋਗ ਆਦਿ ਤੇ ਰਾਮਾਇਣ ਪੜ੍ਹਨ ਦਾ ਵੀ ਬੜਾ ਸ਼ੌਂਕ ਸੀ। ਇਸ ਲਈ ਉਪਨਿਸ਼ਦਾਂ ਦੇ ਆਧਾਰ ਤੇ ਆਤਮ ਪੁਰਾਣ ਸੰਮਤ ੧੮੮੬ ਬਿ: ਵਿਚ ਤੇ ਬਾਲਮੀਕੀ ਰਾਮਾਇਣ ਦਾ ਛੰਦ ਵੱਧ ਭਾਸ਼ਾ ਅਨੁਵਾਦ ਸੰਮਤ ੧੮੯੧ ਬਿ: ਵਿਚ ਤਿਆਰ ਕਰ ਕੇ ਬਹੁਤ ਸਤਿਕਾਰ ਪ੍ਰਾਪਤ ਕੀਤਾ ਤੇ ਇਸ ਬਾਲਮੀਕੀ ਰਾਮਾਇਣ ਦੇ ਇਨਾਮ ਵਜੋਂ ਉਹਨਾਂ ਨੂੰ ਮੋਥਲੀ ਪਿੰਡ ਪਟੇ ਸਮੇਤ ਬੜੇ ਆਦਰ ਨਾਲ ਦਿੱਤਾ ਗਿਆ। ਇਸ ਤੋਂ ਬਿਨਾਂ ਬਹੁਤ ਕੁਝ ਹੋਰ ਸਨਮਾਨ ਵੀ ਮਿਲਿਆ।

ਸ੍ਰੀ ਗੁਰੂ ਨਾਨਕ ਪ੍ਰਕਾਸ਼ ਦੀ ਰਚਨਾ ਸਮੇਂ ਜਿਵੇਂ ਭਾਈ ਸੰਤੋਖ ਸਿੰਘ ਜੀ ਨੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਪ੍ਰਾਰੰਭ ਵਿਚ ਵੀ ਇਕ ਥਾਵੇਂ ਲਿਖਿਆ ਹੈ, ਮੁਕੰਮਲ ਗੁਰ-ਇਤਿਹਾਸ ਲਿਖਣ ਦੀ ਉਨ੍ਹਾਂ ਦੀ ਦਿਲੀ ਭਾਵਨਾ ਸੀ :

ਪੂਰਬ ਮੈਂ ਸ੍ਰੀ ਨਾਨਕ ਕਥਾ। ਛੰਦਨ ਮਾਹਿ ਲਿਖੀ ਪਤਿ ਯਥਾ।
ਰਚਯੋ ਚਾਹਿਤੋ ਗੁਰਨਿ ਬ੍ਰਿਤਾਂਤਾ। ਨਹਿ ਪਾਯੋ ਤਿਸ ਤੇ ਪਸਚਾਤਾ॥ ੯॥

ਪਰ ਇਸ ਬਾਰੇ ਉਨ੍ਹਾ ਦੇ ਸਾਹਮਣੇ ਸਾਰੀ ਇਤਿਹਾਸਕ ਸਮੱਗਰੀ ਨੂੰ ਖੋਜ ਖੋਜ ਕੇ ਇਕ ਥਾਵੇਂ ਇਕੱਤਰ ਕਰਨਾ ਮੁਸ਼ਕਿਲ ਗੱਲ ਸੀ, ਜਿਵੇਂ ਕਿ ਕਥਨ ਹੈ:

ਸ੍ਰੀ ਗੁਰੂ ਕੋ ਇਤਿਹਾਸ ਜਗਤ ਮਹ। ਰਲ ਮਿਲ ਰਹਯੋ ਏਕ ਥਲ ਸਭਿ ਨਹਿ।
ਜਿਮ ਸਿਕਤਾ ਮਹਿ ਕੰਚਨ ਮਿਲੇ। ਬੀਨ ਡਾਵਲਾ ਲੇਤਹਿ ਭਲੇ॥ ੫॥
ਤਥਾ ਸਫਲ ਕਰਨ ਕੇ ਕਾਰਨ। ਕਰਿ ਹੌਂ ਸਤਿਗੁਰੂ ਸੁਰਸ ਉਚਾਰਨ॥ ੬॥

(ਗੁਰ : ਪ੍ਰ : ਸੂ ਰਾਸਿ ੧, ਅੰਸੂ ੫)

ਸੋ ਗੁਰ-ਇਤਿਹਾਸ ਨੂੰ, ਜੋ ਥਾਉਂ ਥਾਈਂ ਖਿੰਡਿਆ ਪਿਆ ਸੀ, ਖੋਜ ਖੋਜ ਕੇ ਇਕੱਠਾ ਕਰਨਾ ਕਿਸੇ ਸਹਾਇਤਾ ਤੋਂ ਬਿਨਾਂ ਬੜਾ ਔਖਾ ਕੰਮ ਸੀ। ਇਸ ਮੁਸ਼ਕਿਲ ਦੇ ਹੱਲ ਕਰਨ ਲਈ ਦਰਬਾਰ ਕੈਂਥਲ ਵਲੋਂ ਰਾਜਾ ਭਾਈ ਉਦੈ ਸਿੰਘ ਨੇ ਪੂਰਾ

ਪੂਰਾ ਭਰੋਸਾ ਭਾਈ ਸਾਹਿਬ ਕਵੀ ਸੰਤੋਖ ਸਿੰਘ ਜੀ ਨੂੰ ਦਿਵਾਇਆ ਤੇ ਇਸ ਸੰਬੰਧ ਵਿਚ ਮਹਾਰਾਜ ਕੈਂਥਲ ਵਲੋਂ ਸਮੁੱਚੇ ਭਗਤ, ਅਫਗਾਨਿਸਤਾਨ ਆਦਿ ਵਿਚ ਹਰ ਤਰੀਕੇ ਨਾਲ ਤਾਕੀਦੀ ਸਰਕੂਲਰ ਭੇਜੇ ਗਏ, ਇਸ ਲਈ ਛੇਤੀ ਕੈਂਥਲ ਦੇ ਸਥਾਨ ਪਰ ਗੁਰ-ਇਤਿਹਾਸ ਸੰਬੰਧੀ ਹਰ ਪ੍ਰਕਾਰ ਦਾ ਇਤਿਹਾਸਿਕ ਮਸਾਲਾ ਇਕੱਤ੍ਰ ਹੋਣ ਲੱਗ ਪਿਆ।

## ਗੁਰ ਇਤਿਹਾਸ ਵਿਚ ਮਿਥਹਾਸ ਰਲਣ ਦਾ ਕਾਰਣ

ਰਿਆਸਤ ਕੈਂਥਲ ਦੀ ਇਸ ਸਮੇਂ ਅੰਦਰੂਨੀ ਸਥਿਤੀ ਕੁਝ ਇਸ ਤਰ੍ਹਾਂ ਦੀ ਸੀ ਕਿ ਮੁਗਲ ਹਕੂਮਤ ਸਮੇਂ ਧਾਰਮਿਕ ਅਸਥਾਨ ਥਨੇਸਰ, ਕੁਰਖੇਤ੍ਰ ਆਦਿ ਥਾਵੀਂ ਸੀਨਾਜ਼ੋਰੀ ਨਾਲ ਅੰਨ੍ਹੀ ਲੁੱਟ-ਖਸੁੱਟ ਕਰਕੇ ਜੋ ਧਰਮ-ਮੰਦਿਰ ਤੋੜੇ ਗਏ ਤੇ ਸਰਦੇ ਪੁੱਜਦੇ ਹਿੰਦੂ ਪਰਿਵਾਰਾਂ ਸਮੇਤ ਗੁਲਾਮ ਬਣਾ ਕੇ ਗਜ਼ਨੀ ਆਦਿ ਥਾਵੀਂ ਲਿਜਾਏ ਗਏ ਤੇ ਬਾਕੀ ਰਹਿੰਦੇ ਖੂੰਹਦੇ ਹਿੰਦੂ ਇਥੋਂ ਉਜਾੜੇ ਗਏ, ਉਹ ਸਭ ਇਸ ਤੋਂ ਪਿਛੋਂ ਅਠਾਰ੍ਹਵੀਂ ਸਦੀ ਵਿਚ ਸਿੱਖਾਂ ਦੀਆਂ ਬਾਰਾਂ ਮਿਸਲਾਂ ਦੀ ਜਦੋ-ਜਹਿਦ ਕਾਰਣ ਇਸ ਇਲਾਕੇ ਦੇ ਆਜ਼ਾਦ ਹੋਣ ਤੇ ਉਹੋ ਹਿੰਦੂ ਮੁੜ ਏਥੇ ਸਿੱਖਾਂ ਨੇ ਲਿਆ ਵਸਾਏ ਤੇ ਉਨ੍ਹਾਂ ਨੂੰ ਆਜ਼ਾਦੀ ਨਾਲ ਹਰ ਪ੍ਰਕਾਰ ਦੇ ਪੂਜਾ-ਪਾਠ ਦੀ ਖੁੱਲ੍ਹ ਦੇ ਦਿੱਤੀ, ਪਰ ਉਹ ਹਿੰਦੂ ਸਨਾਤਨ ਧਰਮੀ ਏਥੇ ਸਿੱਖਾਂ ਦੇ ਕੀਤੇ ਪਰਉਪਕਾਰ ਨੂੰ ਭੁੱਲ ਕੇ ਉਲਟੇ ਬੜੇ ਵਿੰਗੇ-ਟੇਢੇ ਤਰੀਕੇ ਵਰਤ ਕੇ ਬੁੱਤਪ੍ਰਸਤੀ ਦਾ ਪਹਿਰਾਵਾ ਪਹਿਨ ਕੇ ਸਿੱਖ ਧਰਮ ਨੂੰ ਹੀ ਢਾਹ ਲਾਉਣ ਲੱਗ ਪਏ ਤੇ ਹੋਰ ਵੀ ਗੁੱਝੇ ਢੰਗ ਨਾਲ ਅਨੇਕ ਪ੍ਰਕਾਰ ਦੀਆਂ ਮਨਮਤਾਂ ਫੈਲਾਉਣੀਆਂ ਸ਼ੁਰੂ ਕਰ ਦਿੱਤੀਆਂ।

ਮਹਾਰਾਜਾ ਉਦੈ ਸਿੰਘ ਜੀ ਆਪਣੇ ਪਿਤਾ ਤੇ ਦਾਦਾ ਸਮੇਤ ਹੋਰ ਸਿੱਖ ਰਾਜਿਆਂ ਵਾਂਗ ਹੀ ਹੱਦ ਦਰਜੇ ਦੇ ਵਿਦਿਆ ਪ੍ਰੇਮੀ ਸਨ, ਇਸ ਲਈ ਉਹਨਾਂ ਨੇ ਆਪਣੀ ਰਾਜਧਾਨੀ ਕੈਂਥਲ ਨੂੰ ਹਰ ਪੱਖੋਂ ਉੱਨਤ ਕਰਨ ਲਈ ਇਕ ਹਜ਼ਾਰ ਤੋਂ ਉੱਪਰ ਬ੍ਰਾਹਮਣ-ਪਰਿਵਾਰ ਕੈਂਥਲ ਵਿਚ ਲਿਆ ਵਸਾਏ ਸਨ। ਜੋ ਆਖਰ, ਰਿਆਸਤ ਕੈਂਥਲ ਲਈ ਤੇ ਸਿੱਖ ਕੌਮ ਲਈ ਬੜੇ ਨੁਕਸਾਨ ਦੇਹ ਸਾਬਤ ਹੋਏ। ਇਨ੍ਹਾਂ ਬ੍ਰਾਹਮਣਾਂ ਤੋਂ ਇਲਾਵਾ ਬਹੁਤੇ ਵੈਰਾਗੀ ਤੇ ਸੰਨਿਆਸੀ ਸਾਧੂ ਵੀ ਸਨ, ਜੋ ਥਾਉਂ ਥਾਈਂ ਯੋਗ ਆਸ਼੍ਰਮ, ਸੰਨਿਆਸ ਆਸ਼ਰਮ, ਵੈਸ਼ਣਵ ਆਸ਼ਰਮ ਆਦਿ ਨਾਵਾਂ ਹੇਠ ਆਸ਼ਰਮ ਥਾਪ ਕੇ ਆਪਣਾ ਪਾਖੰਡ ਜਾਲ ਫੈਲਾਉਣ ਲੱਗੇ। ਮਹਾਰਾਜ ਉਦੈ ਸਿੰਘ ਜੀ ਕਿਸੇ ਅਣਗੌਲੀ ਗੁਪਤ ਪ੍ਰੇਰਣਾ ਦੇ ਅਧੀਨ ਉਨ੍ਹਾਂ ਤੋਂ ਲੰਮੀ ਉਮਰ ਵਧਾਉਣ ਦੇ ਝਾਂਸੇ ਹੇਠ ਆ ਕੇ ਕੁਝ ਯੋਗ ਸਾਧਨ ਦਾ ਅਭਿਆਸ ਵੀ ਕਰਨ ਲੱਗੇ, ਪਰ ਇਸ ਗੱਲੋਂ ਕੀ ਲਾਭ ਜਾਂ ਨੁਕਸਾਨ ਹੋਵੇਗਾ। ਇਸ ਬਾਰੇ ਚੜ੍ਹਦੀ ਜਵਾਨੀ ਦੇ

ਕਾਰਣ ਉਨ੍ਹਾਂ ਨੂੰ ਕੁਝ ਵੀ ਪਤਾ ਨਾ ਲੱਗਾ ਤੇ ਇਹ ਵੀ ਨਾ ਦੱਸਿਆ ਗਿਆ ਕਿ ਗੁਰਮਤਿ ਦੇ ਅਨੁਸਾਰ ਹੱਠ ਯੋਗ ਸਾਧਨ ਦਾ ਕਿਤੇ ਵੀ ਵਿਧਾਨ ਨਹੀਂ ਹੈ।

ਇਸ ਦੇ ਨਾਲ ਹੀ ਦੂਜੀ ਨੁਕਸ ਵਾਲੀ ਗੱਲ ਹੋਈ ਕਿ ਰਾਜਾ ਉਦੈ ਸਿੰਘ ਨੇ ਕਵੀ ਭਾਈ ਸੰਤੋਖ ਸਿੰਘ ਉਤੇ ਗੁਰ ਪ੍ਰਤਾਪ ਸੂਰਜ ਦੀ ਰਚਨਾ ਸਮੇਂ ਕੁੰਡਾ ਰੱਖਣ ਲਈ ਚਾਰ ਮਸ਼ਹੂਰ ਬ੍ਰਾਹਮਣ-ਪੰਡਿਤਾਂ ਨੂੰ ਚਾਰ ਹਵੇਲੀਆ ਦੇ ਦਿੱਤੀਆਂ ਤਾਂ ਕਿ ਉਹ ਇਸ ਸ਼ੁਭ ਕਾਰਜ ਦੀ ਹਮੇਸ਼ਾਂ ਨਿਗਰਾਨੀ ਰੱਖਦੇ ਰਹਿਣ। ਉਹ ਚਾਰੇ ਹਵੇਲੀਆਂ ਕ੍ਰਮਵਾਰ (੧) ਰਜੌਂਦੀਏ ਬ੍ਰਾਹਮਣਾਂ ਦੀ ਹਵੇਲੀ, (੨) ਮੋਟੇ ਬ੍ਰਾਹਮਣ ਦੀ ਹਵੇਲੀ, (੩) ਹਵੇਲੀ ਮਾਤ੍ਰ ਮਿਸ੍ਰ ਦੀ ਅਤੇ (੪) ਹਵੇਲੀ ਪੰਡਿਤ ਚੰਦ੍ਰ ਸ਼ੇਖਰ ਦੀ। ਉਨ੍ਹਾਂ ਪੰਡਿਤਾਂ ਦੀ ਇਹ ਨਿਗਰਾਨੀ ਗੁਰਮਤਿ ਤੇ ਸਿੱਖ ਸਾਹਿਤ ਦੇ ਇਸ ਸ਼ੁਭ ਕਾਰਜ ਵਿਚ ਕਦਮ ਕਦਮ ਤੇ ਵਿਘਨ ਪਾਉਣ ਤੋਂ ਸਿਵਾਇ ਹੋਰ ਕੁਝ ਨਹੀਂ ਸੀ, ਕਿਉਂਕਿ ਉਹ ਗੁਰਮਤਿ ਭਰਪੂਰ ਗੁਰੁ ਨਾਨਕ ਦੇ ਸੰਸਾਰ ਸੁਧਾਰਕ ਮਿਸ਼ਨ ਤੋਂ ਉੱਕੇ ਹੀ ਅਨਜਾਣ ਸਨਾਤਨੀ ਮੱਤ ਅਨੁਸਾਰ ਬੁੱਤ ਪ੍ਰਸਤੀ ਦੇ ਪੂਰੇ ਪੂਰੇ ਪੈਰੋਕਾਰ ਸਨ, ਇਸ ਲਈ ਮਹਾਂ-ਕਵੀ ਭਾਈ ਸੰਤੋਖ ਸਿੰਘ ਜੀ ਉਨ੍ਹਾਂ ਪੰਡਿਤਾਂ ਦੇ ਖੁਸ਼ਕ ਰਵੱਈਏ ਤੋਂ ਕਈ ਵੇਰ ਤੰਗ ਆ ਕੇ ਕੈਂਥਲ ਦਾ ਵਸੇਬਾ ਤਿਆਗ ਕੇ ਨੱਸਦੇ ਤੇ ਰਾਜਾ ਉਦੈ ਸਿੰਘ ਜੀ ਪਤਾ ਲੱਗਣ ਤੇ ਹਰੇਕ ਦਫ਼ਾ ਬੜੀ ਅਧੀਨਗੀ ਨਾਲ ਵਾਪਸ ਮੋੜ ਲਿਆਉਂਦੇ ਰਹੇ। ਇਹ ਸੀ ਕਵੀ ਸੰਤੋਖ ਸਿੰਘ ਦੀ ਇਕ ਮਹਾਨ ਬਿਪਤਾ ਜਿਸ ਦੇ ਨਾਲ ਉਨ੍ਹਾਂ ਦੀ ਹਮੇਸ਼ਾਂ ਟਾਕਰਾ ਹੁੰਦਾ ਰਹਿੰਦਾ ਸੀ।

ਇਸ ਗੱਲ ਵਿਚ ਵੀ ਕੋਈ ਸ਼ੱਕ ਨਹੀਂ ਕਿ ਰਾਜਾ ਉਦੈ ਸਿੰਘ, ਭਾਈ ਭਗਤੂ ਜੀ ਦੇ ਪੂਜ ਘਰਾਣੇ ਨਾਲ ਲਹੂ-ਮਾਸ ਦਾ ਸੰਬੰਧ ਹੋਣ ਕਰਕੇ ਪੱਕਾ ਸਿੱਖ ਸੀ ਤੇ ਰਾਜ ਕਰਮਚਾਰੀ ਤੇ ਦਰਬਾਰੀ ਵੀ, ਜੋ ਬ੍ਰਾਹਮਣਾਂ ਦੇ ਮੁਕਾਬਲੇ ਤੇ ਗਿਣਤੀ ਵਿਚ ਬੜੇ ਘੱਟ ਸਨ, ਪੱਕੇ ਸਿੱਖ ਹੋਣ ਕਰਕੇ ਹਮੇਸ਼ਾਂ ਸਿੱਖ ਰਹੁ-ਰੀਤਾਂ ਨੂੰ ਹੀ ਅਪਣਾਉਂਦੇ ਸਨ ਤੇ ਬ੍ਰਾਹਮਣ ਉਨ੍ਹਾਂ ਦੇ ਇਸ ਸੁਭਾਓ ਤੋਂ ਖੁਣਸ ਖਾਂਦੇ ਸਨ। ਮਹਾਂ-ਕਵੀ ਸੰਤੋਖ ਸਿੰਘ ਜੀ ਸਿੱਖ ਧਰਮ ਨੂੰ, ਜਿਵੇਂ ਕਿ ਉਨ੍ਹਾਂ ਦੀਆ ਲਿਖਤਾਂ ਤੋਂ ਪਤਾ ਲੱਗਦਾ ਹੈ, ਹਿੰਦੂ ਮੁਸਲਮਾਨਾਂ ਤੋਂ ਬਿਲਕੁਲ ਨਿਆਰਾ ਤੇ ਤੀਸਰਾ ਪੰਥ ਮੰਨਦੇ ਸਨ ਤੇ ਸਿੱਖ ਪੰਥ ਦੇ ਮੂਲ ਪ੍ਰਵਰਤਕ ਜਗਤ ਸੁਧਾਰਕ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਦਸ ਸਿੱਖ ਗੁਰੂਆਂ ਨੂੰ ''ਗੁਰੁ ਪਰਮੇਸਰੁ ਏਕੋ ਜਾਣੁ॥'' (ਗੋਂਡ ਮ : ੫, ਅੰਗ ੮੬੪) ਗੁਰਵਾਕ ਅਨੁਸਾਰ ''ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ'' (ਅੰਗ ੧੩੯੫), ਸਵੱਯੇ ਮਹਲੇ ੩ ਕੇ) ਕਹਿ ਕੇ ਸਤਿ ਚਿਤ ਆਨੰਦ ਰੂਪ ਪਾਰਬ੍ਰਹਮ ਪ੍ਰਮੇਸ਼ਰ ਦੇ ਅਵਤਾਰ ਸਮਝਦੇ ਸਨ। ਇਸ ਲਈ ਉਨ੍ਹਾਂ ਬ੍ਰਾਹਮਣਾਂ, ਸੰਨਿਆਸੀਆਂ ਤੇ

ਵੈਰਾਗੀਆਂ ਨੂੰ ਭਾਈ ਸਾਹਿਬ ਦੀ ਇਹ ਧਾਰਣਾ ਪਸੰਦ ਨਹੀਂ ਸੀ, ਜਿਸ ਕਰਕੇ ਉਹ ਸਿੱਖਾਂ ਨੂੰ ਆਪਣੀ ਆਜ਼ਾਦੀ ਦੇ ਦਾਤਾ ਤੇ ਅੰਨ ਦਾਤਾ ਮੰਨ ਕੇ ਵੀ ਸਿੱਖਾਂ ਨਾਲ ਅੰਦਰ ਖਾਤਿਉਂ ਵਿਰੋਧ ਰੱਖਦੇ ਸਨ।

ਇਹ ਸਨ ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਦੀਆਂ ਮੁਸ਼ਕਲਾਂ ਹੋਣ ਦੇ ਬਾਵਜੂਦ ਮੁੱਢਲੇ ਪ੍ਰਯਤਨ ਜੋ ਉਨ੍ਹਾਂ ਨੇ ਦਸ ਗੁਰੂ ਸਾਹਿਬਾਨ ਦੇ ਜੀਵਨ-ਇਤਿਹਾਸ ਦੀ ਕ੍ਰਮ ਵੱਧ ਸਹੀ ਰੂਪ-ਰੇਖਾ ਉਲੀਕਣ ਲਈ ਕੀਤੇ, ਪਰ ਫੇਰ ਵੀ ਸੰਭਵ ਹੈ ਕਿ ਗੁਰ-ਇਤਿਹਾਸ ਸੰਬੰਧੀ ਬਹੁਤ ਕੁਝ ਹੱਥ ਲਿਖਤ ਸਾਹਿਤ, ਜੋ ਪੰਜਾਬ ਅਤੇ ਭਾਰਤ ਦੀਆਂ ਦੂਰੀ ਨੇੜੇ ਦੀਆਂ ਵੱਖੋ-ਵੱਖ ਨੁੱਕਰਾਂ ਵਿਚ ਬਹੁਤ ਸਾਰੇ ਸਿੱਖ ਘਰਾਣਿਆਂ ਪਾਸ ਸੀ, ਇਤਨਾ ਪਰਬਲ ਪ੍ਰਯਤਨ ਕਰਨ ਤੇ ਵੀ ਭਾਈ ਸੰਤੋਖ ਸਿੰਘ ਦੇ ਹੱਥਾਂ ਤੱਕ ਨਾ ਪਹੁੰਚਾਇਆ ਹੋਵੇ, ਪਰ ਫੇਰ ਵੀ ਉਨ੍ਹਾਂ ਨੇ ਇਹ ਸਾਰੇ ਖਰੜੇ ਵਾਚ ਕੇ ਨਾਨਕ ਪ੍ਰਕਾਸ਼ ਤੋਂ ਉਪਰੰਤ ਸੰਮਤ ੧੮੯੧ ਵਿਚ ਬੜੀ ਸੁਘੜਤਾ ਨਾਲ ਇਨ੍ਹਾਂ ਹੱਥ ਲਿਖਤਾਂ ਦੇ ਆਧਾਰ ਤੇ ਸਮੁੱਚਾ ਗੁਰ-ਇਤਿਹਾਸ ਕਾਵਜ ਦੇ ਰੂਪ ਵਿਚ ਲਿਖਣਾ ਸ਼ੁਰੂ ਕਰ ਦਿੱਤਾ ਤੇ ਇਸ ਦਾ ਨਾਂ ਰੱਖਿਆ 'ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰੰਥ।'

'ਗੁਰ ਪ੍ਰਤਾਪ ਸੂਰਜ ਗ੍ਰੰਥ' ਮੁੱਢੋਂ ਹੀ ਅਜਿਹੇ ਪ੍ਰਬੰਧ ਕਾਵਯ ਦੇ ਰੂਪ ਵਿਚ ਅਲੰਕਾਰਿਕ ਢੰਗ ਨਾਲ ਉਲੀਕਿਆ, ਜਿਸ ਵਿਚ ਦਸ ਗੁਰੂ ਸਾਹਿਬਾਨ ਦੇ ਪਵਿੱਤ੍ਰ ਜਸ ਨੂੰ ਬੜੀ ਖੂਬਸੂਰਤੀ ਨਾਲ ਸੂਰਜ ਦਾ ਰੂਪ ਦੇ ਕੇ ਸੁਚੱਜੀ ਚਾਲ ਦੇ ਮੁਤਾਬਿਕ ਇਕ ਸਾਲ ਦੇ ਬਾਰਾਂ ਰਾਸਾਂ ਰੂਪ ਬਾਰਾਂ ਮਹੀਨੇ, ਉਨ੍ਹਾਂ ਬਾਰਾਂ ਮਹੀਨਿਆਂ ਦੀਆਂ ਕ੍ਰਮਵਾਰ ਛੇ ਰੁੱਤਾਂ-ਬਸੰਤ, ਗ੍ਰੀਖਮ, ਪਾਵਸ, ਸ਼ਰਦ, ਹੇਮੰਤ ਤੇ ਸਿਸੀਅਰ ਦੋ ਐਨਾ (ਉਤਰਾਇਣ ਤੇ ਦੱਖਣਾਇਨ) ਦੀ ਸ਼ਕਲ ਵਿਚ ਤਰਤੀਬਿਆ। ਫੇਰ ਉਨ੍ਹਾਂ ਵਿਚੋਂ ਹਰੇਕ ਰਾਸ, ਰੁੱਤ ਤੇ ਐਨ ਨੂੰ ਬੜੀ ਦੂਰੰਦੇਸ਼ੀ ਨਾਲ ਗੁਰ-ਇਤਿਹਾਸ ਦੇ ਅਨੁਸਾਰ ਸੂਰਜ ਦੀਆਂ ਵਖੋ-ਵੱਖ ਪ੍ਰਚੰਡ ਕਿਰਣਾਂ ਅਰਥਾਤ ਅਧਿਆਇ ਦੇ ਥਾਂ—ਅੰਸ਼ੂਆਂ ਦਾ ਰੂਪ ਦਿੱਤਾ, ਕਿਉਂਕਿ (ਅੰਸੂ) ਦਾ ਅਰਥ ਹੈ ਕਿਰਣ, ਜਿਸ ਕਰਕੇ ਤਾਂਕਿ ਭਾਰਤੀ ਜੋਤਿਸ਼ ਦੇ ਅਨੁਸਾਰ ਗੁਰ ਪ੍ਰਤਾਪ ਸੂਰਜ ਗ੍ਰੰਥ ਕੋਈ ਵੀ ਅੰਗ ਸਾਹਿਤ ਤੋਂ ਬਾਹਰ ਨਾ ਰਹੇ ਤੇ ਇਤਿਹਾਸਕ ਪੱਖੋਂ ਵੀ ਇਸ ਵਿਚ ਕੋਈ ਕਮੀ ਬਾਕੀ ਨਾ ਰਹੇ।

ਚੂੜਾਮਣਿ ਮਹਾਂ-ਕਵੀ ਭਾਈ ਸੰਤੋਖ ਸਿੰਘ ਜੀ ਨੇ ਇਸ ਮਹਾਨ ਪ੍ਰਬੰਧ ਕਾਵਯ ਵਿਚ ਸ੍ਰੀ ਗੁਰੂ ਨਾਨਕ ਪ੍ਰਕਾਸ਼ ਵਿਚ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗਾਥਾ ਤੇ ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰੰਥ ਵਿਚ ਦੂਜੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਇਨ੍ਹਾਂ ਸਾਰੇ ਗੁਰੂ-

ਸਾਹਿਬਾਨ ਦੇ ਜੀਵਨ ਇਤਿਹਾਸ ਨੂੰ, ਸਿੱਖ ਧਰਮ ਦੇ ਮੂਲ ਪ੍ਰਵਰਤਕ ਸ੍ਰੀ ਗੁਰੂ ਨਾਨਕ ਦੇਵ ਜੀ ਸਮੇਤ, ਕ੍ਰਮਵਾਰ ਪ੍ਰਮੁੱਖ ਅੰਗਾਂ ਦੇ ਉਪ ਅੰਗਾਂ ਵਿਚ ਤਰਤੀਬਿਆ ਹੈ:

| ਕ੍ਰਮ : | ਨਾਮ-ਗ੍ਰੰਥ | ਭਾਗ | ਅਧਿਆਇ/ਅੰਸੂ | ਰਚਨਾ ਕਾਲ |
|---|---|---|---|---|
| ੧. | ਸ੍ਰੀ ਗੁਰੂ ਨਾਨਕ ਪ੍ਰਕਾਸ਼ | ਪੂਰਬਾਰਧ : | ੭੩ | ਸੰਮਤ |
| | ਸ੍ਰੀ ਗੁਰੂ ਨਾਨਕ ਪ੍ਰਕਾਸ਼ | ਉੱਤਰਾਰਧ : | ੫੭ | ੧੮੮੦ ਬਿ: |
| | | ਜੋੜ | ੧੩੦ | ਅਧਿਆਇ |
| ੨. | ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ ਦੀ | ਰਾਸ਼ਿ ਪਹਿਲੀ | ਅੰਸੂ-੬੮ | |
| ੧. | ਸ੍ਰੀ ਗੁਰੂ ਅੰਗਦ ਦੇਵ ਜੀ | ਰਾਸ਼ਿ ਦੂਜੀ | ਅੰਸੂ-੫੭ | |
| ੨. | ਸ੍ਰੀ ਗੁਰੂ ਅਮਰਦਾਸ ਜੀ | ਰਾਸ਼ਿ ਤੀਜੀ | ਅੰਸੂ-੬੯ | |
| ੩. | ਸ੍ਰੀ ਗੁਰੂ ਸ੍ਰੀ ਰਾਮਦਾਸ ਜੀ | ਰਾਸ਼ਿ ਚੌਥੀ | ਅੰਸੂ-੬੬ | |
| ੪. | ਸ੍ਰੀ ਗੁਰੂ ਅਰਜਨ ਦੇਵ ਜੀ | ਰਾਸ਼ਿ ਪੰਜਵੀਂ | ਅੰਸੂ-੬੬ | |
| | | | ਸੰਮਤ ੧੮੯੧ ਬਿ: ਤੋਂ | |
| ੫. | ਸ੍ਰੀ ਗੁਰੂ ਹਰਿਗੋਬਿੰਦ ਜੀ | ਰਾਸ਼ਿ ਛੇਵੀਂ | ਅੰਸੂ-੫੯ | |
| ੬. | ਸ੍ਰੀ ਗੁਰੂ ਹਰਿ ਰਾਇ ਜੀ | ਰਾਸ਼ਿ ਸਤਵੀਂ | ਅੰਸੂ-੬੧ | |
| ੭. | ਸ੍ਰੀ ਹਰਿ ਕ੍ਰਿਸ਼ਨ ਜੀ | ਰਾਸ਼ਿ ਅਠਵੀਂ | ਅੰਸੂ-੬੦ | |
| ੮. | ਸ੍ਰੀ ਗੁਰੂ ਤੇਗ ਬਹਾਦਰ ਜੀ | ਰਾਸ਼ਿ ਨੌਵੀਂ | ਅੰਸੂ-੬੦ | |
| | | ਰਾਸ਼ਿ ਦਸਵੀਂ | ਅੰਸੂ-੫੬ | |
| | | ਰਾਸ਼ਿ ਗਿਆਰ੍ਹਵੀਂ | ਅੰਸੂ-੬੧ | |
| | | ਰਾਸ਼ਿ ਬਾਰ੍ਹਵੀਂ | ਅੰਸੂ-੬੦ | |
| | | | ਜੋੜ ੭੫੧ ਅੰਸੂ | |

੯. ਸ੍ਰੀ ਗੁਰੂ ਕਲਗੀਧਰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ

| | | |
|---|---|---|
| ਰੁੱਤ ਪਹਿਲੀ | ਅੰਸੂ-੫੧ | |
| ਰੁੱਤ ਦੂਜੀ | ਅੰਸੂ-੫੦ | |
| ਰੁੱਤ ਤੀਜੀ | ਅੰਸੂ-੫੧ | ਸੰਮਤ |

ਰੁੱਤ ਚੌਥੀ ਅੰਸੂ-੫੧ ੧੯੦੦ ਬਿ: ਤੱਕ

ਰੁੱਤ ਪੰਜਵੀਂ ਅੰਸੂ-੫੨

ਰੁੱਤ ਛੇਵੀਂ ਅੰਸੂ-੫੮

ਤੇ ਕਲਗੀਧਰ ਦੇ ਚਾਰੇ ਸਾਹਿਬਜ਼ਾਦੇ :

ਦੋ ਐਨ ਐਨ ਪਹਿਲਾ ਅੰਸੂ-੫੧

ਐਨ ਦੂਜਾ ਅੰਸੂ-੩੬

ਜੋੜ ੪੦੦ ਅੰਸੂ

ਕੁਲ ੧੨ ਰਾਸਾਂ, ਛੇ ਰੁੱਤਾਂ ਤੇ ਦੋ ਐਨ-

ਕੁੱਲ ਜੋੜ ੧੧੫੧ ਅੰਸੂ

ਇਸ ਤਰ੍ਹਾਂ ਚੂੜਾਮਣਿ ਮਹਾਂ ਕਵੀ ਭਾਈ ਸੰਤੋਖ ਸਿੰਘ ਨੇ ਇਸ ਗੁਰ ਪ੍ਰਤਾਪ ਸੂਰਜ ਨਾਮੀ ਗ੍ਰੰਥ ਦੇ ਕਾਵਯ ਰੀਤਿ ਅਨੁਸਾਰ, ਛੰਦ, ਅਲੰਕਾਰ ਤੇ ਨੌਂ ਰਸ ਭਰਪੂਰ ਮਾਤਰਾ ਵਿਚ ਵਰਤੇ ਹਨ। ਸਾਰੇ ਛੰਦ ਇਸ ਗ੍ਰੰਥ ਵਿਚ ੬੨੦੦੦ ਹਨ ਤੇ ਢਾਈ ਲੱਖ ਉਨ੍ਹਾਂ ਦੀਆਂ ਤੁਕਾਂ ਦੀ ਗਿਣਤੀ ਮੰਨੀ ਹੈ। ਡਾ: ਭਾਈ ਵੀਰ ਸਿੰਘ ਜੀ ਦੀ ਟਿਪਣੀ ਸਹਿਤ ੧੪ ਜਿਲਦਾਂ ਹਨ, ਅਤੇ ੬੪੧੫-ਛੇ ਹਜ਼ਾਰ ਚਾਰ ਸੌ ਪੰਦਰਾਂ ਸਫੇ ਹਨ। ਬਸ, ਇਹੋ ਇਸ ਮਹਾਨ ਕਾਵਯ ਗ੍ਰੰਥ ਦਾ ਸੰਖੇਪ ਵਿਵਰਣ ਹੈ।

## ਗ੍ਰੰਥ ਦੀ ਸੰਪੂਰਨਤਾ ਤੇ
## ਮਹਾਂ ਕਵੀ ਸੰਤੋਖ ਸਿੰਘ ਜੀ ਦਾ ਅਕਾਲ-ਚਲਾਣਾ

ਇਸ ਤਰ੍ਹਾਂ ਲਗਾਤਾਰ ੨੦ ਵਰ੍ਹਿਆਂ ਦੀ ਘਾਲਣਾ ਤੇ ਅਣਥੱਕ ਮਿਹਨਤ ਨਾਲ ਸ੍ਰੀ ਗੁਰੂ ਨਾਨਕ ਪ੍ਰਕਾਸ਼ ਤੇ ਗੁਰੂ ਪ੍ਰਤਾਪ ਸੂਰਜ ਨਾਮੀ ਇਹ ਮਹਾਨ ਗ੍ਰੰਥ, ਜਿਵੇਂ ਕਿ ਇਸ ਦੇ ਅੰਤ ਵਿਚ ਲਿਖਿਆ ਹੈ। ਅਜੇ ਸਿਰੇ ਚੜ੍ਹਨ ਵਾਲਾ ਹੀ ਸੀ ਕਿ ਕੈਂਥਲ ਦੇ ਰਾਜਾ ਭਾਈ ਉਦੈ ਸਿੰਘ ਜੀ ੧੪ ਮਾਰਚ ੧੮੪੩ ਈ: ਨੂੰ ਜਦੋਂ ਕਿ ਉਨ੍ਹਾਂ ਦੀ ਉਮਰ ਮਸਾਂ ੩੫ ਵਰ੍ਹਿਆ ਦੀ ਸੀ। ਅਚਾਨਕ ਅਕਾਲ ਚਲਾਣਾ ਕਰ ਗਏ। ਉਨ੍ਹਾਂ ਦੀ ਇਸ ਬੇਵਕਤ ਮੌਤ ਦਾ ਕਾਰਣ ਇਹੋ ਸੀ ਕਿ ਉਹ ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ, ਇਕ ਸੰਨਿਆਸੀ ਪਾਸੋਂ ਯੋਗਾ ਅਭਿਆਸ ਕਰਨ ਲੱਗ ਪਏ ਸਨ ਤੇ ਅੰਤ ਇਹ ਯੋਗਾ ਅਭਿਆਸ ਉਨ੍ਹਾਂ ਦੀ ਸਿਹਤ ਲਈ

ਹਾਨੀਕਾਰ ਸਿੱਧ ਹੋਇਆ ਤੇ ਕੁਝ ਸਮਾਂ ਪਹਿਲਾਂ ਬੀਮਾਰ ਰਹਿਣ ਲੱਗ ਪਏ। ਉਨ੍ਹਾਂ ਦੀਆਂ ਦੋ ਰਾਣੀਆ ਸਨ- (੧) ਰਾਣੀ ਸੂਰਜ ਕੌਰ ਬੱਲਭ ਗੜ੍ਹ (ਦਿੱਲੀ) ਵਾਲੀ ਤੇ (੨) ਰਾਣੀ ਮਹਿਤਾਬ ਕੌਰ ਸ਼ਾਮ ਗੜ੍ਹ ਵਾਲੀ। ਇਨ੍ਹਾਂ ਦੋਹਾਂ ਦੇ ਪੇਟੋਂ ਸੰਤਾਨ ਕੋਈ ਨਹੀਂ ਸੀ। ਰਾਣੀ ਸੂਰਜ ਕੌਰ ਚੰਗੀ ਵਿਦਵਾਨ, ਗੁਰ ਇਤਿਹਾਸ ਤੋਂ ਭਲੀ ਪ੍ਰਕਾਰ ਜਾਣੂ ਸੀ, ਭਾਈ ਸੰਤੋਖ ਸਿੰਘ ਦੀ ਬੜੀ ਸ਼ਰਧਾਲੂ ਤੇ ਬਹੁਤ ਦੂਰ-ਅੰਦੇਸ਼ ਸੀ। ਮਹਾਰਾਜਾ ਕਰਮ ਸਿੰਘ ਜੀ ਪਟਿਆਲਾ ਤੇ ਰਾਜਾ ਭਾਈ ਉਦੈ ਸਿੰਘ ਜੀ ਵਿਦਜਕ ਯੋਗਤਾ ਤੇ ਕਾਵਯ-ਪ੍ਰਤਿਭਾ ਤੋਂ ਭਲੀ ਪ੍ਰਕਾਰ ਜਾਣੂ ਸਨ। ਜਿਸ ਕਰਕੇ ਮਹਾਰਾਜਾ ਕਰਮ ਸਿੰਘ ਦੀ ਪੁਰਜ਼ੋਰ ਸਿਫਾਰਿਸ਼ ਨਾਲ ਹੀ ਰਾਜਾ ਭਾਈ ਉਦੈ ਸਿੰਘ ਨੇ ਗੁਰ ਇਤਿਹਾਸ ਸ੍ਰੀ ਗੁਰ ਪ੍ਰਤਾਪ ਸੂਰਜ ਤਿਆਰ ਕਰਨ ਲਈ ਨਾ ਕੇਵਲ ਕਈ ਵਿਦਵਾਨ ਲਿਖਾਰੀ ਸਹਾਇਤਾ ਵਾਸਤੇ ਨੌਕਰ ਹੀ ਰੱਖੇ ਸਨ, ਸਗੋਂ ਹਰ ਪ੍ਰਕਾਰ ਦੀ ਮਾਲੀ ਸਹਾਇਤਾ ਵਾਸਤੇ ਵੀ ਆਪਣੇ ਨੌਕਰ ਹੀ ਰੱਖੇ ਸਨ। ਭਾਈ ਸੰਤੋਖ ਸਿੰਘ ਜੀ ਦੇ ਨਾਲ ਉਨ੍ਹਾਂ ਦਾ ਵਰਤਾਉ ਵੀ ਬੜਾ ਭਰਾਵਾਂ ਵਾਲਾਂ ਤੇ ਗੂੜ੍ਹਾ ਦੋਸਤਾਨਾਂ ਸੀ, ਇਸ ਲਈ ਪਿਛੇ ਦਸੇ ਚਾਰ ਨਿਗਰਾਨ ਪਡਿਤਾਂ ਦੇ ਕੁੰਡੇ ਤੋਂ ਬਗ਼ੈਰ ਇਨ੍ਹਾਂ ਦੇ ਰਾਹ ਵਿਚ ਹੋਰ ਔਕੜ ਵੀ ਕੋਈ ਨਹੀਂ ਸੀ। ਰਿਆਸਤ ਕੈਂਥਲ ਵਿਚ ਵੀ ਸੰਮਤ ੧੮੯੧ ਤੋਂ ੧੯੦੦ ਬਿ : (ਸੰਨ ੧੮੩੩-੧੮੪੩ ਈ :) ਵਿਚ ਹਰ ਪਾਸੇ ਪੂਰਾ ਪੂਰਾ ਅਮਨ ਅਮਾਨ ਸੀ, ਇਸ ਲਈ ਇਹ ਮਹਾਨ ਗੁਰ-ਇਤਿਹਾਸ ਗ੍ਰੰਥ ਪ੍ਰਬੰਧ ਕਾਵਯ ਪਹਿਲਾ ਸ੍ਰੀ ਗੁਰੂ ਨਾਨਕ ਦੇਵ ਜੀ, ਫੇਰ ਦੂਜੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਸਮਾਪਤੀ ਦੇ ਨੇੜੇ ਜਾ ਪੁੱਜਾ ਕਿ ਅਚਾਨਕ ਸੰਮਤ ੧੯੦੦ ਬਿਃ ਨੂੰ ਭਾਈ ਉਦੈ ਸਿੰਘ ਦਾ ਚਲਾਣਾ ਹੋਣ ਤੇ ਜਦ ਕਿ ਉਨ੍ਹਾਂ ਦੀ ਆਪਣੀ ਸੰਤਾਨ ਕੋਈ ਨਹੀਂ ਸੀ। ਕੈਂਥਲ ਉੱਤੇ ਉਪਰੋਂ ਅੰਗਰੇਜ਼ ਸਰਕਾਰ ਦਾ ਦਾਖ਼ਲ ਹੋਣ ਕਾਰਣ ਉਥੇ ਹਫੜਾ ਦਫੜੀ ਮੱਚਣੀ ਇਹ ਕੁਦਰਤੀ ਗੱਲ ਸੀ। ਇਸ ਲਈ ਇਸ ਰਾਜ-ਰੌਲੇ ਦਾ ਜ਼ਿਕਰ ਭਾਈ ਸੰਤੋਖ ਸਿੰਘ ਨੇ ਇਸ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਐਨ ੨, ਅੰਸੂ ੩੬ ਵਿਚ ਇਸ ਪ੍ਰਕਾਰ ਕੀਤਾ ਹੈ :

ਸੂਨ ਸੂਨ ਗ੍ਰਿਹ ਆਤਮਾ ਸੰਮਤ ਆਦਿ ਪਛਾਨ।
ਮਧੂ ਮਾਸ ਸਤਰੂਨ ਕਰਿ, ਭਾ ਉਤਪਾਨ ਮਹਾਨ॥ ੩੫॥
ਪਰੀ ਲੂਟ ਕਪਿਥਲ ਵਿਖੇ, ਮਿਲੇ ਚੋਰ ਬਟਪਾਰ।
ਆਪ ਆਪ ਕੋ ਭਜ ਚਲੇ, ਤਜਿ ਪਰਿ ਸਭਿ ਇਕ ਬਾਰ।੩੬।
ਸਿੰਘ ਫਰੰਗੀ ਗਹਿ ਲਏ, ਕੈਦ ਕਰੇ ਵਥੁ ਛੀਨ।

ਸੰਤਨ ਕੇ ਅਸਥਾਨ ਭੀ, ਲੂਟਿ ਕੂਟਿ ਭਯ ਦੀਨ।੩੭।

ਅਸ ਅਪਟਾ ਕੇ ਦਿਨਨਿ ਮੈ, ਸਤਿਗੁਰ ਭਏ ਸਹਾਇ।

ਭਯੋ ਨ ਬੰਕੋ ਬਾਰ ਭੀ, ਦੈ ਦੈ ਹਾਥ ਬਚਾਇ।੩੮।

ਚਹੁੰ ਦਿਸ ਅਪਨ ਬਿਰਾਨ ਨਰ, ਦੁਸਮਨ ਭੈ ਇਸ ਕਾਲ।

ਮਮ ਰਛਾ ਸਤਿਗੁਰ ਕਰੀ, ਸਭ ਮਹਿ ਬਿਦਤ ਹਵਾਲ।੩੯।

ਇਸ ਲੁੱਟ ਖਸੁੱਟ ਤੇ ਬਦ ਅਮਨੀ ਦਾ ਕਾਰਣ ਇਹ ਸੀ ਕਿ ਭਾਈ ਉਦੈ ਸਿੰਘ ਦੇ ਮਾਤਾ ਸਾਹਿਬ ਕੌਰ ਜੀ, ਜਿਨ੍ਹਾਂ ਨੂੰ ਉਸ ਸਮੇਂ ਅੰਮਾ ਜੀ ਕਿਹਾ ਜਾਂਦਾ ਸੀ। ਅਜੇ ਜਿੰਦਾ ਸਨ ਤੇ ਉਹ ਸਰਕਾਰ ਅੰਗਰੇਜ਼ੀ ਦੇ ਮੁਨਸੀ ਬਾਬੂ ਰੱਜਬ ਅਲੀ ਦੀ ਸ਼ਰਤ ਮੰਨ ਕੇ ਸਮਝੌਤੇ ਲਈ ਤਿਆਰ ਸਨ, ਪਰ ਇਕ ਆਪ ਹੁਦਰੇ ਅੰਗਰੇਜ਼ੀ ਅਫ਼ਸਰ ਦੀ ਜ਼ਿਆਦਤੀ ਕਾਰਣ ਝਗੜਾ ਵਧਣ ਤੇ ਨਗਰ ਕੈਂਥਲ ਵਿਚ ਲੁੱਟ ਮੱਚ ਗਈ, ਰਿਆਸਤ ਦੇ ਸਾਰੇ ਸਿੱਖ ਕਰਮਚਾਰੀ (ਅੰਗਰੇਜਾ) ਨੇ ਗ੍ਰਿਫ਼ਤਾਰ ਕਰਕੇ ਰਿਆਸਤ ਉੱਤੇ ਸਰਕਾਰ ਅੰਗਰੇਜ਼ੀ ਦਾ ਕਬਜ਼ਾ ਹੋ ਗਿਆ।

ਇਹ ਰਾਜ ਪਲਟਾ ਚੂੜਾਮਣਿ ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਦੀਆਂ ਅੱਖਾਂ ਸਾਹਮਣੇ ਹੋਇਆ, ਪਰ ਅਕਾਲ ਪੁਰਖ ਦੀ ਅਜਿਹੀ ਕ੍ਰਿਪਾ ਹੋਈ ਕਿ ਉਹ ਇਸ ਬਿਪਤਾ ਸਮੇਂ ਵਾਲ ਵਾਲ ਬਚੇ ਰਹੇ ਤੇ ਇਸ ਤਰ੍ਹਾਂ ਨਗਰ ਕੈਂਥਲ ਦੀ ਇਸ ਲੁੱਟ ਖਸੁੱਟ ਤੇ ਰਾਜ ਪਲਟੇ ਤੋਂ ਪੂਰੇ ਤਿੰਨ ਮਹੀਨੇ ਬਾਅਦ ਮਹੀਨਾ ਸਾਵਣ ਵਿਚ ਇਹ ਗ੍ਰੰਥ ਸਮਾਪਤ ਹੋਇਆ, ਜਿਵੇਂ ਕਿ ਕਵੀ ਜੀ ਲਿਖਦੇ ਹਨ :

ਸਾਵਣ ਮਹਿ ਇਸ ਗ੍ਰੰਥ ਕੀ ਭਈ ਸਮਾਪਤਿ ਆਇ॥

ਬਿਘਨ ਬ੍ਰਿੰਦ ਤੇ ਬਚ ਰਹੇ ਸ੍ਰੀ ਕਰਤਾਰ ਸਹਾਇ॥ ੪੦॥

ਸੋ ਇਸ ਖੁਸੀ ਵਿਚ ਇਹ ਮਹਾਨ ਗ੍ਰੰਥ ਨਿਰਵਿਘਨ ਸਮਾਪਤ ਹੋ ਗਿਆ ਤੇ ਇਸ ਦੀ ਇਕ ਹੋਰ ਸੁੰਦਰ ਨਕਲ ਵੀ ਨਾਲੋ ਨਾਲ ਤਿਆਰ ਹੋ ਗਈ ਸੀ। ਭਾਈ ਸੰਤੋਖ ਸਿੰਘ ਜੀ ਇਸ ਗ੍ਰੰਥ ਨੂੰ ਇਕ ਪਾਲਕੀ ਵਿਚ ਲੈ ਕੇ ਬੜੀ ਛੇਤੀ ਅੰਮ੍ਰਿਤਸਰ ਪਹੁੰਚੇ ਤੇ ਸ੍ਰੀ ਅਕਾਲ ਤਖ਼ਤ ਦੇ ਸਥਾਨ ਪਰ ਉਹ ਆਪਣੇ ਵਿਦਿਆ ਦਾਤੇ ਗਿਆਨੀ ਸੰਤ ਸਿੰਘ ਜੀ ਦੇ ਸਪੁੱਤਰ ਭਾਈ ਗੁਰਮੁਖ ਸਿੰਘ ਨੂੰ ਦੇ ਆਏ। ਪਰ ਫੇਰ ਛੇਤੀ ਹੀ ਮਹਾਰਾਜਾ ਸ਼ੇਰ ਸਿੰਘ ਜੀ ਲਾਹੌਰ ਅਤੇ ਸਮੇਤ ਗਿਆਨੀ ਗੁਰਮੁਖ ਸਿੰਘ ਦੇ ਕਤਲ ਹੋਣ ਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਇਹ ਕਾਪੀ ਡੋਗਰਿਆਂ ਹੱਥੋਂ ਕਿਸੇ ਪਾਸੇ ਲੁੱਟ ਦਾ ਸ਼ਿਕਾਰ ਹੋ ਕੇ ਗੁੰਮ ਗਈ ਜਿਸ ਕਾਰਣ ਹੁਣ ਇਸ ਦਾ ਕੋਈ ਥਹੁ ਪਤਾ ਨਹੀਂ ਲੱਗਦਾ।

ਨਗਰ ਕੈਂਥਲ ਤੇ ਲਾਹੌਰ ਦੇ ਇਸ ਰਾਜ-ਪਲਟੇ ਤੋਂ ਮਗਰੋਂ ਸੰਮਤ ੧੯੦੦ ਬਿ: ਮੁਤਾਬਿਕ ੨੧ ਅਕਤੂਬਰ ਸੰਨ ੧੮੪੩ ਈ: ਨੂੰ ੫੬ ਸਾਲ ੧ ਮਹੀਨੇ ਦੀ ਉਮਰ ਵਿਚ ਦੀਪ ਮਾਲਾ ਤੋਂ ਚਾਰ ਦਿਨ ਪਹਿਲਾਂ, ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਕੁਝ ਬੀਮਾਰ ਰਹਿਣ ਤੇ ਨਗਰ ਕੈਂਥਲ ਵਿਚ ਆਪਣੇ ਸਥਾਨ ਪਰ ਹੀ ਅਕਾਲ ਚਲਾਣਾ ਕਰ ਗਏ। ਗੁਰ ਪ੍ਰਤਾਪ ਸੂਰਜ ਨੂੰ ਦੁਬਾਰਾ ਸੋਧਣ ਬਾਰੇ ਉਨ੍ਹਾਂ ਦੀ ਪ੍ਰਬਲ ਇੱਛਾ ਦਿਲ ਹੀ ਦਿਲ ਵਿਚ ਰਹਿ ਗਈ। ਇਹੋ ਕਾਰਣ ਹੈ ਕਿ ਇਸ ਗ੍ਰੰਥ ਦੇ ਅਨੇਕਾਂ ਪੁਰਾਣਿਕ ਪ੍ਰਸੰਗ, ਜੋ ਗੁਰਮਤਿ ਦੇ ਨਾਲ ਕੁਝ ਸੰਬੰਧ ਨਹੀਂ ਰੱਖਦੇ ਅਤੇ ਗੁਰਮਤਿ ਦੀ ਕਸਵੱਟੀ ਤੇ ਪੂਰੀ ਨਹੀਂ ਉਤਰਦੇ ਅਜੇ ਤੱਕ ਗੁਰਮਤਿ ਪ੍ਰੇਮੀ ਪਾਠਕਾਂ ਦੇ ਦਿਲ ਵਿਚ ਖਟਕਦੇ ਹਨ ਤੇ ਉਹ ਕਿਸੇ ਕੀਲੇ ਵੀ ਸੁਧਾਰੇ ਨਹੀਂ ਜਾ ਸਕੇ।

ਗੁਰ-ਇਤਿਹਾਸ ਇਸ ਤਰ੍ਹਾਂ ਇਸ ਤੋਂ ਪਹਿਲਾਂ ਸਿਵਾਇ ਜਨਮ ਸਾਖੀਆਂ ਤੇ ਗੁਰ ਬਿਲਾਸ ਆਦਿ ਦੇ ਕ੍ਰਮ ਬੱਧ ਰੂਪ ਵਿਚ ਲਿਖਿਆ ਨਹੀਂ ਸੀ ਗਿਆ। ਇਸ ਲਈ ਇਸ ਬਾਰੇ ਭਾਈ ਸੰਤੋਖ ਸਿੰਘ ਨੇ ਸ੍ਰੀ ਗੁਰੂ ਨਾਨਕ ਪ੍ਰਕਾਸ਼ ਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਰੂਪ ਵਿਚ ਹੋਣ ਦੇ ਬਾਵਜੂਦ ਵੀ ਇਸ ਸੰਬੰਧ ਵਿਚ ਇਕ ਪ੍ਰਕਾਰ ਦਾ ਮੀਲ ਪੱਥਰ ਹੈ, ਕਿਉਂਕਿ ਇਸ ਕਾਵਯ-ਰਚਨਾ ਰਾਹੀਂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਬੰਦਾ ਬਹਾਦਰ (ਗੁਰਬਖਸ਼ ਸਿੰਘ) ਜੀ ਤੱਕ ਦੀ ਰੂਪ ਰੇਖਾ ਬੜੇ ਸੁਚੱਜੇ ਢੰਗ ਨਾਲ ਚਿਤ੍ਰਿਤ ਕੀਤੀ ਗਈ ਹੈ ਅਤੇ ਇਸ ਪ੍ਰਬੰਧ ਕਾਵਯ ਦੇ ਕੁਝ ਪੁਰਾਣਿਕ ਪ੍ਰਸੰਗ ਜੋ ਨਿਰੋਲ ਨਾਵਲੀ ਢੰਗ ਨਾਲ ਕਲਪਨਾ ਦੇ ਰੂਪ ਵਿਚ ਹੋਣ ਕਰਕੇ ਕਵੀਆਂ ਲਈ ਤਾਂ ਬੇਸ਼ਕ ਦਿਲਚਸਪ ਹੋਣ, ਪਰ ਮੁਹੱਕਕਾਂ ਲਈ ਉਨ੍ਹਾਂ ਦੀ ਕੋਈ ਕੀਮਤ ਨਹੀਂ ਹੈ। ਪੁਰਾਣਿਕ ਗ੍ਰੰਥਾਂ ਵਿਚ ਸੰਸਾਰ ਦੀ ਉਤਪਤੀ ਪ੍ਰਲੋ, ਪਿੱਤਰਾਂ ਦੇ ਦੇਵਤਿਆਂ ਦੀ ਵੰਸਾਵਲੀ, ਮਨੁ ਰਾਜ ਦਾ ਸਮਾਂ, ਸੂਰਜ ਵੰਸੀ ਤੇ ਚੰਦ੍ਰ ਵੰਸੀ ਰਾਜਿਆਂ ਦੇ ਹਾਲ ਹੋਣੇ ਉਨ੍ਹਾਂ ਦੇ ਜ਼ਰੂਰੀ ਅੰਗ ਹਨ। ਪੁਰਾਣਾਂ ਦੀਆਂ ਇਹ ਸਿਫਤਾਂ ਸਾਨੂੰ ਸ੍ਰੀ ਗੁਰੂ ਨਾਨਕ ਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਕੁਝ ਬਦਲ ਬਦਲ ਕਰਕੇ ਮਿਲਦੀਆਂ ਹਨ। ਪ੍ਰਾਚੀਨ ਕਾਲ ਵਿਚ ਦਰਅਸਲ ਪੁਰਾਣ ਤੇ ਇਤਿਹਾਸ ਦੋਵੇਂ ਇਕੱਠੇ ਤੇ ਕਦਮ ਨਾਲ ਕਦਮ ਮੇਲ ਕੇ ਚੱਲਦੇ ਸਨ, ਪਰ ਗੁਰਮਤਿ ਵਿਚ ਪ੍ਰਾਣਿਕ ਪ੍ਰਸੰਗਾਂ ਨੂੰ ਕੋਈ ਥਾਂ ਨਹੀਂ ਹੈ। ਸੋ ਸ੍ਰੀ ਗੁਰੂ ਨਾਨਕ ਪ੍ਰਕਾਸ਼ ਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਨੂੰ ਗੁਰਮਤਿ ਤੇ ਗੁਰ ਸ਼ਬਦ ਦੀ ਕਸਵੱਟੀ ਤੇ ਪਰਖਣਾ ਹੈ। ਜਿਹੜਾ ਗੁਰ ਸ਼ਬਦ ਦੀ ਕਸਵੱਟੀ ਤੇ ਪੂਰਾ ਉਤਰੇ ਉਹ ਗੁਰ ਇਤਿਹਾਸ ਹੈ, ਬਾਕੀ ਮਿਥਿਹਾਸ ਸਮਝਣਾ ਕਰੀਏ ਅਤੇ ਇਸ ਸ੍ਰੀ ਗੁਰੂ ਨਾਨਕ ਪ੍ਰਕਾਸ਼ ਪ੍ਰਬੋਧ ਵਿਚ ਮੰਗਲਾਂ ਦੇ ਅਰਥ ਅਤੇ ਆਏ ਸ਼ਬਦਾਂ ਦੇ ਅਰਥ, ਤੇ ਪ੍ਰਿਯਾਇ, ਜੋ ਟਕਸਾਲੀ ਅਰਥ ਸੰਤ

ਗਿਆਨੀ ਗੁਰਬਚਨ ਸਿੰਘ ਜੀ (ਖਾਲਸਾ) ਜੀ ਤੋਂ ਲੈ ਕੇ ਹੁਣ ਤੱਕ ਕਾਪੀਆਂ ਦੇ ਵਿਚ ਚੱਲੇ ਆਂਵਦੇ ਸਨ, ਉਹਨਾਂ ਨੂੰ ਦਾਸ ਨੇ ਪਾਠਕਾਂ ਤੱਕ ਪੁਚਾਵਣ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ। ਇਸ ਗ੍ਰੰਥ ਵਿਚ ਜਿਸ ਜਿਸ ਨੇ ਮਦਦ ਕੀਤੀ ਕਾਪੀਆਂ ਦੇ ਰੂਪ ਵਿਚ ਜਾਂ ਸੋਧਨ ਵਿਚ, ਉਹਨਾਂ ਸਾਰਿਆਂ ਦਾ ਦਾਸ ਧੰਨਵਾਦ ਕਰਦਾ ਹੈ। ਸੰਤ ਗਿਆਨੀ ਹਰਨਾਮ ਸਿੰਘ ਜੀ ਮੁੱਖੀ ਦਮਦਮੀ ਟਕਸਾਲ ਜਥਾ ਭਿੰਡਰਾ ਮਹਿਤਾ। ਸੰਤ ਗਿਆਨੀ ਸੁਰੈਣ ਸਿੰਘ ਜੀ, ਗਿਆਨੀ ਗੁਰਨਾਮ ਸਿੰਘ ਜੀ, ਗਿਆਨੀ ਭਗਵਾਨ ਸਿੰਘ ਜੀ, ਗਿਆਨੀ ਗੁਰਮੀਤ ਸਿੰਘ ਜੀ (ਸੰਤ) ਅਤੇ ਭਾਈ ਅਮਰਜੀਤ ਸਿੰਘ ਸੰਪਾਦਕ ਉਪਰੋਕਤ ਇੰਨ੍ਹਾਂ ਸਾਰਿਆ ਦਾ ਦਾਸ ਤਹਿ ਦਿਲੋ ਧੰਨਵਾਦੀ ਹੈ। ਚੂੜਾਮਣਿ ਕਵੀ ਸੰਤੋਖ ਸਿੰਘ ਜੀ ਦੀ ਕਠਨ ਘਾਲਣਾ ਬਾਰੇ ਆਪ ਜੀ ਨੇ ਪਿਛੇ ਪੜ ਹੀ ਲਿਆ ਹੈ। ਉਹਨਾਂ ਦੀ ਘਾਲਣਾ ਅੱਗੇ ਸਿਰ ਝੁਕਦਾ ਹੈ, ਪਰ ਇਸ ਗ੍ਰੰਥ ਵਿਚ ਮਿਥਹਾਸਕ ਪ੍ਰਸੰਗਾਂ ਬਾਰੇ ਵੀ ਆਪ ਨੇ ਪੜ੍ਹ ਹੀ ਲਿਆ ਹੈ। ਪਰ ਫੇਰ ਵੀ ਮਹਾਂ ਕਵੀ ਸੰਤੋਖ ਸਿੰਘ ਜੀ ਦੇ ਕਥਨ ਅਨੁਸਾਰ "ਮਾਖਨ ਜਿਉ ਲੀਨੀ, ਤਜਿ ਛਾਛੀ॥ ਗੁਰਸਿਖ ਬਕਤੇ ਅਤੇ ਸਰੋਤੇ ਜਨਾਂ ਨੂੰ ਗੁਰ ਇਤਿਹਾਸ ਰੂਪ ਮੱਖਣ ਗ੍ਰਹਿਣ ਕਰਨਾ ਚਾਹੀਦਾ ਹੈ। ਆਸ ਹੈ ਦਾਸ ਵੱਲੋਂ ਲਿਖੇ ਨਾਨਕ ਪ੍ਰਕਾਸ਼ ਪ੍ਰਬੋਧ ਗ੍ਰੰਥ ਨੂੰ ਪੜ ਕੇ ਵਿਦਿਆਰਥੀ ਗੁਰਮੁਖ ਸਿੱਖ ਲਾਭ ਪ੍ਰਾਪਤ ਕਰਨਗੇ, ਦਾਸ ਵੱਲੋਂ ਹੋਈਆਂ ਭੁੱਲਾਂ ਦੀ ਖਿਮਾ ਕਰਨਗੇ।

ਗੁਰੂ ਪੰਥ ਦਾ ਦਾਸ


ਸਿੰਘ ਸਾਹਿਬ ਗਿਆਨੀ ਮੱਲ ਸਿੰਘ,

ਜਥੇਦਾਰ ਤਖਤ ਸ੍ਰੀ ਕੇਸਗੜ ਸਾਹਿਬ (ਸ੍ਰੀ ਅਨੰਦਪੁਰ ਸਾਹਿਬ)

ਸਾਬਕਾ ਹੈੱਡ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ,

ਸ੍ਰੀ ਅੰਮ੍ਰਿਤਸਰ।

ਮੋਬਾਇਲ ਨੰ : 09417542974

ੴ ਸਤਿਗੁਰ ਪ੍ਰਸਾਦਿ॥

# ਸ੍ਰੀ ਗੁਰੂ ਨਾਨਕ ਪ੍ਰਕਾਸ਼ ਪ੍ਰਿਯਾਇ ਅਰੰਭ

## ਪੂਰਬਾਰਧ ਅਧਿਆਇ ਪਹਿਲਾ

ਪਹਿਲੇ ਵਸਤੂ ਨਿਰਦੇਸ ਮੰਗਲ ਉਚਾਰਨ ਕਰਦੇ ਹਨ ਭਾਈ ਸਾਹਿਬ ਅਥ-ਹੁਣ ਸ੍ਰੀ ਗੁਰੂ ਨਾਨਕ ਦੇਵ ਜੀ ਦੋ (ਅਨਿਕ ਰਹਿਤ ਪ੍ਰਮਾਤਮਾ ਜੋਈ॥ ਨਾਨਕ ਨਾਮ ਕਹਾਵੈ ਸੋਈ)॥ ਵਾ (ਨਾ)=ਨਾਮ ਪੁਰਖ ਦਾ ਹੈ=(ਅਕ)= ਨਾਮ ਦੁੱਖ ਦਾ ਹੈ=(ਅਨ) ਨਾਮ ਰਹਿਤ ਦਾ ਹੈ=ਜੋ ਪੂਰਨ ਪੁਰਖ ਪ੍ਰਮੇਸ਼ਰ ਦਾ ਰੂਪ ਦੁੱਖ ਤੋਂ ਰਹਿਤ ਸ੍ਰੀ ਗੁਰੂ ਨਾਨਕ ਦੇਵ ਜੀ ਹਨ= (ਜੋ ਅਨਕੰ ਨ ਬਿਦਜਤੇ ਜਸ ਮਨਸਾ ਸਾ ਨਾਨਕਾ)=ਉਨ੍ਹਾਂ ਨੇ ਅਵਤਾਰ ਧਾਰਕੇ ਜੋ ਮਹਾਨ ਉਪਕਾਰ ਕੀਤੇ ਹਨ, ਉਹ ਸਾਰੇ ਪਰਉਪਕਾਰਾਂ ਦਾ ਪ੍ਰਕਾਸ਼=ਵਾ ਚਾਨਣ ਹੋਵੇ ਜਿਸ ਵਿਚ ਕਥਨ ਕੀਤਾ ਹੋਵੇ ਅਤੇ ਜਿਨ੍ਹਾਂ ਦੇ ਪੜਨੇ ਕਰਕੇ (ਗੁ) ਗਿਆਨ ਦਾ=(ਰਥ) ਪ੍ਰਵਾਹ ਚਲ ਪਏ, ਐਸਾ ਨਾਨਕ ਪ੍ਰਕਾਸ਼ ਗ੍ਰੰਥ ਲਿਖਦੇ ਹਾਂ।

## (ਮੰਗਲ ਪਹਿਲਾ)

ਦੋਹਰਾ- (ਏਕੁੰਕਾਰਾ ਸਤਿਗੁਰੂ ਤਿਹਿ ਪ੍ਰਸਾਦਿ ਸਚੁ ਹੋਇ।
ਵਾਹਿਗੁਰੂ ਜੀ ਕੀ ਫਤੇ ਵਿਘਨ ਵਿਨਾਸ਼ਨ ਸੋਇ)॥੧॥

(੧) ਅਰਥ=ਇਸ ਦੋਹਰੇ ਵਿਚ ਭਾਈ ਸਾਹਿਬ ਆਦਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਅਤੇ ਦਸਮ ਪਾਤਿਸ਼ਾਹ ਦੇ ਮੰਗਲ ਦੀ ਅਭੇਦਤਾ ਅਤੇ ਉਸਦਾ ਫਲ ਵਰਨਣ ਕਰਦੇ ਹਨ ਏਕੁੰਕਾਰਾ ਸਤਿਗੁਰੂ ਤਿਹਿ ਪ੍ਰਸਾਦਿ, ੴ ਸਤਿਗੁਰ ਪ੍ਰਸਾਦਿ॥ ਇਹ ਆਦਿ ਮੰਗਲ ਉਚਾਰਨ ਤੋਂ (ਸਚ) "ਸੁੱਖ ਦੀ ਪ੍ਰਾਪਤੀ ਹੁੰਦੀ ਹੈ ਅਤੇ ਵਾਹਿਗੁਰੂ ਜੀ ਕੀ ਫਤਹਿ, ਇਹ ਦਸਮ ਪਾਤਸ਼ਾਹ ਦਾ ਮੰਗਲ ਉਚਾਰਣ ਤੋਂ, ਉਹ ਅਕਾਲ ਪੁਰਖ ਬਿਘਨਾਂ ਨੂੰ ਨਾਸ ਕਰਦਾ ਹੈ। ਇਹ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਦਸਮ ਗ੍ਰੰਥ ਸਾਹਿਬ ਜੀ ਦੇ ਮੰਗਲ ਦਾ ਭਾਵ ਹੈ।

(੨) ਅਰਥ=(ਏਕੁੰਕਾਰਾ ਸਤਿਗੁਰੂ) ਇਸ ਦੋਹਰੇ ਦਾ ਦੂਸਰਾ ਭਾਵ ਇਹ ਭੀ ਜ਼ਾਹਰ ਹੁੰਦਾ ਹੈ ਕਿ ੴ ਸਤਿਗੁਰ ਪ੍ਰਸਾਦਿ, ਇਸ ਦੇ ਅੰਤਰਗਤਿ ਸਾਰਾ ਹੀ ਮੂਲ ਮੰਤ੍ਰ ਆ ਜਾਂਦਾ ਹੈ। ਮੂਲ ਮੰਤਰ ਦੇ ਆਦਿ ਪਦ ੴ ਸਤਿ ਅਤੇ

ਅੰਤਲੇ ਪਦ, ਗੁਰ ਪ੍ਰਸਾਦਿ ਹਨ। ਕਟਾਹ ਕੁੰਡਲ ਨਿਆਇ ਸੇ ਜਿਸ ਤਰ੍ਹਾਂ ਕੜਾਹੇ ਦੇ ਦੋਵੇਂ ਕੁੰਡੇ ਫੜ ਕੇ ਚੁੱਕਣ ਨਾਲ ਵਿਚਾਲਾ ਹਿੱਸਾ ਆਪੇ ਹੀ ਚੁੱਕਿਆ ਜਾਂਦਾ ਹੈ ਐਸੇ ਹੀ ਸਾਰੇ ਮੂਲ ਮੰਤਰ ਦਾ ਗ੍ਰਹਣ ਹੈ। ਭਾਵ ਇਸ ਮੂਲ ਮੰਤਰ ਦੇ ਜਾਪ ਕਰਨ ਤੋਂ ਤਿਸ ਸੱਚ, ਸਰੂਪ ਦੀ ਪ੍ਰਾਪਤੀ ਹੋਣੀ। ਵਾਹਿਗੁਰੂ ਜੀ ਕੀ ਫਤੇ, ਇਸ ਤੁਕ ਵਿਚ ਭਾਈ ਸਾਹਿਬ ਜੋ ਗੁਰਸਿੱਖਾਂ ਦਾ, ਬੀਜ ਮੰਤਰ, ਵਾਹਿਗੁਰੂ ਗੁਰਮੰਤ੍ਰ ਹੈ ਇਸਦਾ ਜਾਪ ਕਰਨ ਤੋਂ ਇਸ ਜੀਵ ਦਾ ਸਦਾ ਹੀ ਫਤੇ ਕਲਿਆਣ ਹੁੰਦੀ ਹੈ ਅਤੇ ਉਹ ਪ੍ਰਭੂ ਸਭ ਬਿਘਨਾਂ ਨੂੰ ਨਾਸ ਕਰਦਾ ਹੈ ਇਹ ਮੂਲ ਮੰਤ੍ਰ ਦੀ ਦ੍ਰਿੜ੍ਹਤਾ ਦਾ ਫਲ ਰੂਪ ਅਤੇ ਅਭਦੇਤਾ ਰੂਪ ਅਰਥ ਹੈ।

(੩) ਅਰਥ=(ਏਕੁੰਕਾਰਾ ਸਤਿਗੁਰੂ) ਇਸ ਦੋਹਰੇ ਦਾ ਹੋਰ ਭਾਵ ਇਹ ਭੀ ਜ਼ਾਹਰ ਹੁੰਦਾ ਹੈ ਕਿ ਏਕੁੰਕਾਰਾ, ਇਕ ਜੋ ਅਵੈਤ ਤੇ ਸਭ ਦਾ ਪ੍ਰਕਾਸ਼ਕ ਸਰੂਪ ਹੈ, ਉਸਨੇ ਸਤਿਗੁਰੂ ਨਾਨਕ ਸਾਹਿਬ ਸਰੂਪ ਧਾਰਿਆ ਹੈ॥ "ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ।" ਤਿਸ ਸਤਿਗੁਰੂ ਮਹਾਰਾਜ ਦੀ ਕਿਰਪਾ ਦੁਆਰਾ, (ਸੱਚ) ਸਚੇ ਨਾਮ ਵਾਹਿਗੁਰੂ ਦੀ ਪ੍ਰਾਪਤੀ ਹੁੰਦੀ ਹੈ ਵਾਹਿਗੁਰੂ ਜੀ ਕੀ ਫਤੇ ਉਸ ਵਾਹਿਗੁਰੂ, ਗੁਰਮੰਤ੍ਰ ਦਾ ਅਭਿਆਸ ਕਰਦਿਆਂ ਇਸ ਜੀਵ ਦੀ ਸਦਾ ਵਿਕਾਰਾਂ ਤੇ ਫਤੇ=ਜਿੱਤ ਹੁੰਦੀ ਹੈ ਅਤੇ ਆਪ ਗੁਰੂ ਨਾਨਕ ਸਾਹਿਬ ਬਿਘਨਾਂ ਦਾ ਨਾਸ ਕਰਦੇ ਹਨ ਅਤੇ ਪ੍ਰਮਾਰਥ ਵਿਚ ਜੀਵ ਨੂੰ ਚੜ੍ਹਦੀਆਂ ਕਲਾਂ ਬਖ਼ਸ਼ਦੇ ਹਨ।

(੪) ਅਰਥ= (ਏਕੁੰਕਾਰਾ ਸਤਿਗੁਰੂ)॥ ਇਸੇ ਦੋਹਰੇ ਦਾ ਚੌਥਾ ਭਾਵ ਇਹ ਭੀ ਜ਼ਾਹਰ ਹੁੰਦਾ ਹੈ ਇਕ ਜੋ ਅਦ੍ਵੈਤ ਸਰੂਪ ਓਅੰਕਾਰ, ਸਾਰਿਆਂ ਦਾ ਪ੍ਰਕਾਸ਼ਕ ਤਿੰਨੇ ਕਾਲਾਂ ਵਿਚ ਨਾਸਤੋ ਰਹਿਤ ਅਬਿਨਾਸੀ (ਗੁਰੂ), ਚੈਤੰਨ ਸਰੂਪ ਹੈ ਤਿਸ ਦੀ ਕਿਰਪਾ ਨਾਲ (ਸੱਚ) ਸਭ ਨੂੰ ਸੱਤਾ ਸਫੁਰਤੀ ਦੇਵਣ ਵਾਲੇ ਤੁਰੀਆਂ ਪਦ ਦੀ ਪ੍ਰਾਪਤੀ ਹੁੰਦੀ ਹੈ ਵਾਹਿਗੁਰੂ ਜੀ ਕੀ ਫਤਹ (ਵਾਹਿ) ਜੋ ਅਸਚਰਜ ਹੈ (ਗੁ) ਅਗਿਆਨ ਦੇ ਹਨੇਰੇ ਨੂੰ ਨਾਸ ਕਰਕੇ (ਰੂ) ਗਿਆਨ ਦਾ ਪ੍ਰਕਾਸ਼ਕ ਹੈ ਓਸੇ ਪ੍ਰਭੂ ਦੀ ਸਦਾ ਸਦਾ, ਲੋਕ ਪ੍ਰਲੋਕ ਅਤੇ ਸਭ ਸਮਿਆਂ ਵਿਚ (ਫਤਹਿ), ਜਿੱਤ ਹੈ ਜੋ ਉਸਦੀ ਸਰਨ ਲੈਂਦਾ ਹੈ, ਉਹ ਉਸ ਦੇ ਸਾਰੇ ਬਿਘਨਾਂ ਨੂੰ ਨਾਸ ਕਰਦਾ ਹੇ ਤੇ ਸਭ ਕਾਰਜ ਰਾਸ ਕਰਦਾ ਹੈ।

ਇਸ ਅਰਥ ਵਿਚ ਉਸ ਅਕਾਲ ਪੁਰਖ ਦੇ ਸਰੂਪ ਵਰਨਣ ਅਤੇ ਉਸਦੀ ਕਿਰਪਾ ਦਾ ਫਲ ਉਚਾਰਣ ਕੀਤਾ ਹੈ।

(੫) ਅਰਥ=ਅਨੁਬੰਧਕ ਅਰਥ ਦੋਹਰੇ ਦਾ ਅੰਨਵੈ ਪਾਠ ੧. ਤਿਹ ਪ੍ਰਸਾਦਿ ਸਚ ਹੋਇ, ੨. ਸਤਿਗੁਰੂ, ੩. ਵਾਹਿਗੁਰੂ ਕੀ ਫਤਹਿ॥ ੪. ਵਿਘਨ ਵਿਨਾਸ਼ਨ ਸੋਇ ਏਕੰਕਾਰਾ ਹੋਇ॥

ਸ਼ਾਸ਼ਤ੍ਰਕਾਰਾਂ ਨੇ ਚਾਰ ਅਨੁਬੰਧ ਮੰਨੇ ਹਨ ੧. ਅਧਿਕਾਰੀ ਅਨੁਬੰਧ ੨. ਸਬੰਧ ਅਨੁਬੰਧ ੩. ਵਿਖੇ ਅਨੁਬੰਧ, ੪. ਪ੍ਰਯੋਜਨ ਅਨਬੰਧ। ਉਨ੍ਹਾਂ ਅਨੁਸਾਰ ਇਸ ਦੋਹਰੇ ਦਾ ਇਸ ਤਰ੍ਹਾਂ ਅਰਥ ਹੈ :

੧. (ਅਧਿਕਾਰੀ ਅਨੁਬੰਧ।) ਵੇਦਾਂਤ ਮੱਤ ਅਨੁਸਾਰ=ਚਾਰ ਸਾਧਨ-ਵੈਰਾਗ ਵਿਵੇਕ, ਖਟ ਸੰਪਤੀ, ਮੋਖ ਇਛਾ ਸੰਪੰਨ ਅਧਿਕਾਰੀ ਮੰਨਿਆ ਹੈ। ਪਰ ਇਸ ਜਗ੍ਹਾ ਵਿਚ ਕੇਵਲ "ਤਿਹਿ ਪ੍ਰਸਾਦਿ ਸਚੁ ਹੋਇ" ਤਿਸ ਸਤਿਗੁਰੂ ਜੀ ਦੀ ਕਿਰਪਾ ਦੁਆਰਾ, (ਸੱਚ) ਅਬਿਨਾਸੀ ਸਰੂਪ ਦੀ ਪ੍ਰਾਪਤੀ ਦੀ ਇੱਛਾ ਵਾਲਾ ਹੋਵੇ। ਭਾਵ ਗੁਰ ਕਿਰਪਾ ਦਾ ਪਾਤਰ ਅਧਿਕਾਰੀ ਹੈ।

੨. (ਸਬੰਧ ਅਨੁਬੰਧ)॥ ਵੈਦਾਂਤ ਮੱਤ ਅਨੁਸਾਰ, ਵੇਦਾਂਤ ਅਤੇ ਬ੍ਰਹਮ ਦਾ ਬੋਧਯ ਬੋਧਕ ਭਾਵ ਰੂਪ ਸਬੰਧ ਹੈ। ਪਰ ਇਸ ਜਗ੍ਹਾ (ਸਤਿਗੁਰੂ) ਸ੍ਰੀ ਗੁਰੂ ਨਾਨਕ ਸਾਹਿਬ ਆਦਿ ਦਸੋਂ ਗੁਰੂ ਸਾਹਿਬਾਨਾਂ ਦਾ ਇਸੇ ਗ੍ਰੰਥ ਨਾਲ, ਬੋਧਯ ਬੋਧਕ ਭਾਵ, ਰੂਪ ਸਬੰਧ ਹੈ, (ਬੋਧਯ), ਜਿਸ ਸਬੰਧ ਭਾਵ ਕਿਹਾ ਜਾਏ ਅਤੇ (ਬੋਧਕ) ਕਹਿਣ ਵਾਲਾ ਦਸੋਣ ਵਾਲਾ ਕਿਹਾ ਜਾਏ ਅਤੇ ਬੋਧਕ ਕਹਿਣ ਵਾਲਾ ਦਸੋਣ ਵਾਲਾ, ਭਾਵ ਦਸੋਂ ਸਤਿਗੁਰੂ ਸਾਹਿਬਾਨਾਂ ਦੇ ਜੱਸ ਦਾ ਅਤੇ ਇਸ ਗ੍ਰੰਥ ਦਾ ਬੋਧਯ ਬੋਧਕ ਭਾਵ ਰੂਪ ਸਬੰਧ ਹੈ।

੩. (ਵਿਖੇ ਅਨੁਬੰਧ) ਵੇਦਾਂਤ ਵਿਚ (ਜੀਵ=ਈਸਰ ਦੀ ਏਕਤਾ ਨੂੰ ਵਿਸ਼ੇ ਦੱਸਿਆ ਹੈ। ਪਰ ਇਸ ਜਗ੍ਹਾ (ਵਾਹਿਗੁਰੂ ਜੀ ਕੀ ਫਤੇ) ਵਾਹਿਗੁਰੂ ਅਤੇ ਜੀਵ ਦੀ ਏਕਤਾ ਹੋਣੀ ਇਸ ਗ੍ਰੰਥ ਦਾ ਮੁੱਖ ਵਿਸ਼ਯਾ ਉਲੇਖ=ਨਿਸ਼ਾਨ ਹੈ॥ (ਫਤੇ) ਕਾਮਾਦਿਕ ਅੰਦਰੂਨੀ ਅਤੇ ਬਾਹਰਲੇ ਸਤ੍ਰੂਆਂ ਪਰ ਜਿੱਤ ਪ੍ਰਾਪਤ ਕਰਕੇ ਹੀ ਹੋ ਸਕਦੀ ਹੈ ਅਤੇ ਫਤੇ ਉਪਰੰਤ ਏਕਤਾ ਹੀ ਸਿਧੀ ਬਿਨਾ ਰੋਕਣ ਤੇ ਅਨਿਵਾਰਯ ਹੈ।

੪. (ਪ੍ਰਯੋਜਨ ਅਨੁਬੰਧ) ਵੇਦਾਂਤ ਵਿਚ=ਮੂਲ ਅਗਿਆਨ ਸਹਿਤ=ਕਾਰਜ= ਸੰਸਾਰ ਦੇ ਦੁਖਾਂ ਦੀ ਨਿਵਿਰਤੀ ਪਰਮਾਨੰਦ ਦੀ ਪ੍ਰਾਪਤੀ ਪ੍ਰਯੋਜਨ ਹੈ। ਪਰ ਇਸ ਜਗ੍ਹਾ ਵਿਘਨ ਵਿਨਾਸਨ ਸੋਇ ਏਕੁੰਕਾਰਾ ਹੋਇ। ਜੀਵ ਨੂੰ ਵਿਵਿਹਾਰ ਅਤੇ ਪ੍ਰਮਾਰਥ ਵਿਚ ਪੈਣ ਵਾਲੇ ਬਿਘਨਾਂ ਦਾ ਨਾਸ ਅਤੇ ਇਕ ਅਕਾਲ ਪੁਰਖ ਨਾਲ ਅਭੇਦਤਾ ਹੋ ਜਾਣੀ ਇਹ ਪ੍ਰਯੋਜਨ ਫਲ ਹੈ॥੧॥

ਅਨੁਬੰਧਕ ਅਰਥ ਇਤੀ=ਸੰਪੂਰਣ ਹੋਇਆ

## (ਮੰਗਲ ਦੂਜਾ)

ਕਬਿੱਤ-ਤੀਨੋ ਲੋਕ ਬਰ ਦਾਨੀ ਤੀਨੋ ਜਾਚੈ ਮਹਾਰਾਨੀ,.......।

੧ (ਅਰਥ ਚੇਤਨ ਸਤਾ ਦਾ) ਹੇ ਬ੍ਰਹਮ ਦੀ ਚੇਤਨ ਸਤਾ ! ਤੂੰ ਤਿੰਨੇ ਉਤਮ ਮੱਧਮ ਕਨਿਸ਼ਟ ਨੂੰ (ਬਰ ਦਾਨੀ) ਬਰ=ਸ੍ਰੇਸਟਤਾਈ ਦੇਣ ਵਾਲੀ ਹੈਂ ਵਾ ਹੇ ਪ੍ਰਮੇਸ਼ਰ ਦੀ ਚੇਤਨ ਸਤਾ ਤਿਨਾਂ ਲੋਕਾਂ ਮੇਂ ਵਰਾਂ ਦੀ ਦਾਤੀ ਹੈਂ॥ ਵਾ ਹੇ ਚੇਤਨ ਸਤਾ ਤਿਨੇ ਲੋਕ ਤੇਰੀ ਸਤਾ ਕਰਕੇ ਪ੍ਰਫੁਲਤ ਹੋ ਰਹੇ ਹਨ। ਤੇਰੀ ਸਤਾ ਤੋਂ ਬਿਨਾ ਸਾਰੇ ਜੜ ਹਨ, ਮਨ, ਬੁੱਧ, ਪ੍ਰਾਣ, ਇੰਦ੍ਰੀਏ ਕੋਈ ਹਰਕਤ ਨਹੀਂ ਕਰ ਸਕਦੇ ਹਨ॥ (ਤੀਨੋ ਜਾਚੈਂ ਮਹਾਰਾਨੀ)॥ ਮਹਾਰਾਣੀ ਪਟਰਾਣੀ ਕਰਕੇ ਮੰਨਦੇ ਹਨ ਕੌਣ ਵਾ ਉਤਮ ਮਧਮ ਕਨਿਸਟ ਤੇਰੇ ਪਾਸੋਂ ਮੰਗਦੇ ਹਨ ਵਾ (ਤੀਨੋ ਜਾਚੈਂ) ਅਤੇ ਤਿਨੇ ਹੀ ਮਨੁੱਖ ਦੈਂਤ ਅਤੇ ਦੇਵਤੇ ਮਹਾਰਾਣੀ ਰਾਜਾ ਰੂਪ ਜਾਣ ਕੇ ਹੇ ਬ੍ਰਹਮ ਦੀ ਚੇਤਨ ਸਤਾ ! ਆਪ ਦੇ ਪਾਸੋਂ ਮੰਗਦੇ ਹਨ (ਤੀਨੋ ਤਾਪ ਹਾਨੀ) (ਤਿੰਨੇ ਤਾਪ) ਅਧੀ ਆਤਮਕ ਅਧੀ ਭੌਤਕ ਅਧੀ ਦੈਂਵ ਨੂੰ ਨਾਸ ਕਰਨ ਵਾਲਾ ਹੈ॥ ਤਿਨੇ ਤਾਪ ਆਧੀ ਉਪਾਧੀ ਬਿਆਧੀ ਨਾਸ ਕਰਨ ਵਾਲੀ ਹੇ ਬ੍ਰਹਮ ਦੀ ਚੇਤਨ ਸਤਾ ! (ਆਦਿ ਤੀਨੋ ਗੁਨ ਮੰਡਿਕਾ)॥ ਤੀਨੋ ਗੁਣਾਂ ਦੀ ਆਦੀ ਸਰੂਪ ਹੋਣੇ ਤੇ ਇਕ ਤਿੰਨਾਂ ਗੁਣਾਂ ਵਿਚ ਵਰਤ ਰਹੀ ਹੈ। ਤਿੰਨੇ ਤੇਰੇ ਕਰਕੇ ਸਸ਼ੋਭਤ ਹੋ ਰਹੇ ਹਨ ਕਿ ਇਕ ਹੋਣੇ ਤੇ ਤਿੰਨਾਂ ਗੁਣਾਂ ਨੂੰ ਭੂਖਸਤ ਕਰਨ ਵਾਲੀ ਹੈ। ਹੇ ਚੇਤੰਨ ਸਤਾ ! (ਤੀਨੋ ਕਾਲ ਮਾਨੀ) ਤਿੰਨਾ ਕਾਲਾਂ ਸਮੇਂ ਭੂਤ ਭਵਿਖ ਵਰਤਮਾਨ ਕਾਲ 'ਚ ਤਿੰਨਾਂ ਦੀ ਦਿਸਟਾ ਰੂਪ ਕਰਕੇ ਮੰਨੀ ਹੈ (ਤੀਨੋ ਸ਼ਕਤਿ ਪ੍ਰਧਾਨੀ ਤਵ) ਤਿੰਨ ਸ਼ਕਤੀਆਂ ਵਿਚ ਤੂੰ ਪ੍ਰਧਾਨ ਰੂਪ ਹੈਂ ਵਾ ਤੇਰੀ ਪ੍ਰਧਾਨਤਾਈ ਹੈ॥ ਬ੍ਰਹਮਾ ਵਾ, ਵਿਸ਼ਨੂੰ ਸ਼ਿਵ ਜੀ, ਏਹ ਤੇਰੀ ਚੇਤਨ ਸਤਾ ਨਾਲ ਬ੍ਰਹਮਾ ਪੈਦਾ ਕਰਦਾ ਹੈ, ਵਿਸ਼ਨੂੰ ਪਾਲਣਾ ਕਰਦਾ ਹੈ, ਸ਼ਿਵ ਜੀ ਸੰਘਾਰਦਾ ਹੈ ਇਹਨਾਂ ਵਿਚ ਤੇਰੀ ਪ੍ਰਧਾਨ ਤਾਈ ਹੈ।

(ਤੀਨੋ ਕ੍ਰਿਤਵਾਨੀ) ਤਿੰਨੇ ਦੇਵਤੇ ਤੇਰੀ ਕੀਰਤੀ ਕਰਨੇ ਵਾਲੇ ਹਨ (ਤੀਨੋ ਗਾਨੀ ਬਰ ਬੰਡਿਕਾ) ਤਿਨ੍ਹਾਂ ਲੋਕਾਂ ਨੇ ਵਾ ਦੇਵਤੇ ਦੈਂਤ ਮਨੁਸ, ਉਤਮ ਮਧਮ ਕਨਿਸਟਾ ਨੇ ਗਉਣਾ ਕੀਤਾ ਹੈ। ਹੇ ਵਰਾਂ ਨੂੰ ਵੰਡਣ ਵਾਲੀ, ਵਾ ਹੇ ਵੱਡੇ ਬਲ ਵਾਲੀ ਵਾ ਸ੍ਰੇਸਟਤਾਈ ਦੇ ਦੇਣ ਵਾਲੀ (ਦੀਨੀ ਰਜਧਾਨੀ ਬੱਜ੍ਰ ਗਾਨੀ ਕੋ ਕ੍ਰਿਪਾਨ ਪਾਨੀ)॥ ਹੇ ਕ੍ਰਿਪਾ ਰੂਪੀ ਕ੍ਰਿਪਾਨ ਨੂੰ ਸਤਾ ਰੁਪ ਹੱਥ ਵਿਚ ਵਾ ਹੁਕਮ ਰੂਪ ਹੱਥ ਵਿਚ ਪਕੜਨ ਵਾਲੀ ! ਤੈਂ ਜੀਵ ਰੂਪੀ ਇੰਦਰ ਨੂੰ ਤੁਰੀਆਂ ਪਦ ਰੂਪੀ ਵਾ ਸਰੂਪ ਰੂਪੀ ਤਖਤ ਤੇ ਕਾਇਮ ਕਰਨ ਰੂਪ ਰਾਜਧਾਨੀ ਬਖ਼ਸ਼ੀ ਵਾ=ਹੇ ਕ੍ਰਿਪਾਨ ਕਿਰਪਾ ਦੀ ਆਨ ਆਪਣੀ ਸਤਾ ਰੂਪੀ ਕ੍ਰਿਪਾ ਦੀ ਆਨ ਵਾਲੀ, ਹੱਥ ਵਿਚ ਸਤਾ ਰੂਪੀ ਕਿਰਪਾਨ ਪਕੜਨ ਵਾਲੀ ! ਬਜਰ ਪਾਨੀ ਕੌਣ ਹੈ ? ਇੰਦ੍ਰ ਹੈ। ਇੰਦਰ ਕਉਣ ਹੈ? ਜੀਵ ਹੈ ਏਸਨੂੰ ਤੁਰੀਆ ਪਦ ਰੂਪੀ ਰਾਜਧਾਨੀ ਆਪ ਹੀ ਬਖ਼ਸ਼ੀ ਹੈ॥ (ਜਾਨੀ ਮੈਂ ਭਵਾਨੀ)॥ ਸੰਸਾਰ ਨੂੰ ਲਿਆਉਣ ਵਾਲੀ ਜਾਨਣਾ ਕੀਤੀ ਹੈ॥ ਵਾ ਸੰਸਾਰ ਮੇਂ

ਆਈ ਹੋਈ ਹੈ ਵਾ ਏਸ ਕਰਕੇ ਭਵ=ਸੰਸਾਰ ਵਿਚ ਮੈਂ ਕਲਿਆਣ ਦੇ ਆਨ=ਲਿਆਉਣ ਵਾਲੀ ਹੇ ਚੇਤਨ ਸਤਾ ਬ੍ਰਹਮ ਦੀ ! ਮੈਂ ਤੈਨੂੰ ਸਮਝਿਆ ਹੈ (ਸੁਖ ਖਾਨੀ) ਸੁਖਾਂ ਦੀ ਖਾਨ ਹੈ। ੧੧ ਦਰਜੇ ਸੁਖ ਦੇ ਮੰਨੇ ਹਨ (ਖਲ ਖੰਡਿਕਾ) ਮੂਰਖਤਾਈ ਨੂੰ ਕੱਟਣ ਵਾਲੀ ਹੈਂ (ਖਲ) ਮੂਰਖ ਵਾ ਕਾਮ ਕ੍ਰੋਧ ਨੂੰ ਖੰਡਣ ਵਾਲੀ ਹੈਂ॥ (ਨਮੋ ਨਮੋ ਬਾਕ ਬਾਨੀ) ਬਚਨਾਂ ਤੇ ਬਾਨੀ ਰੂਪ ਹੋ ਕੇ ਵਸਣੇ ਵਾਲੀ ਹੈਂ॥ ਮਨ ਬਾਨੀ ਤੇ ਸਰੀਰ ਕਰਕੇ ਨਮਸਕਾਰ ਹੈ॥ (ਜੋਤਿ ਬਿਦਤਾਨੀ) ਹੇ ਚੇਤਨ ਸਤਾ! ਤੇਰੀ ਜੋਤ ਪ੍ਰਗਟ ਹੈ ਸੰਸਾਰ ਵਿਚ ਸਤਾ ਰੂਪ ਹੋ ਕੇ ਪ੍ਰਗਟ ਹੋ ਰਹੀ ਹੈ॥ (ਦਾਸ ਰਸਨਾ ਬਸਾਨੀ) ਦਾਸਾਂ ਦੀ ਰਸਨਾ 'ਤੇ ਵੱਸਣ ਵਾਲੀ ਹੈਂ! ਤੂੰ ਮੇਰੀ ਰਸਨਾ 'ਤੇ ਵੱਸ (ਜੈਤਿ ਜੈਤਿ ਮਾਤ ਚੰਡਿਕਾ) ਜੈ ਹੋਵੇ, ਜੈ ਹੋਵੇ, "ਹੇ ਮਾਤਾ"=ਸਾਰਿਆਂ ਦੇ ਮਾਤ ਬਰ ਇਤਬਾਰ ਕਰਨੇ ਜੋਗ (ਚੰਡਿਕਾ) ਤੀਖਨ ਤੇ ਤਿਖੇ ਪ੍ਰਕਾਸ਼ ਵਾਲੀ ਚੇਤਨ ਸਤਾ ! ਤੇਰੀ ਜੈ ਜੈ ਕਾਰ ਹੋਵੇ॥ ਹੇ ਚੇਤਨ ਸਤਾ ! ਤੇਰੀ ਜੈ ਜੈ ਕਾਰ ਹੋਵੇ॥ ਹੇ ਚੰਤਨ ਸਤਾ ! ਤੇਰੀ ਜੈ ਜੈ ਕਾਰ ਹੋਵੇ ਤਿਖੇ ਪ੍ਰਤਾਪ ਵਾਲੀ ਵਾ ਪ੍ਰਕਾਸ਼ ਕਰਨ ਵਾਲੀ ਹੈ॥

## ੨. ਅੰਤਰੀਵ ਅਰਥ ਗੁਰਬਾਣੀ ਦਾ

ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ॥ ਹੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ। ਤੂੰ (ਤੀਨੋ ਲੋਕ ਬਰਦਾਨੀ) ਤਿੰਨਾਂ ਲੋਕਾਂ ਵਿਚ ਮੁਕਤੀ ਰੂਪ ਵਰਾਂ ਨੂੰ ਦੇਣ ਵਾਲੀ ਹੈ ਵਾ ਸੰਗਤ ਦੀ ਪ੍ਰਾਪਤੀ ਰੂਪ ਵਰਾਂ ਨੂੰ ਦੇਣ ਵਾਲੀ ਹੈ ਗੁਰੂ ਕੀ ਬਾਣੀ ਅੰਮ੍ਰਿਤ ਰੂਪ ਹੈ॥ (ਤੀਨੋ ਲੋਕ ਜਾਚੈਂ ਮਹਾਰਾਨੀ)॥ ਤਿੰਨ ਪ੍ਰਕਾਰ ਦੇ ਲੋਕ ਦੇਵਤੇ ਦੈਤ ਮਨੁੱਖ ਤੈਨੂੰ ਸਾਰਿਆਂ ਤੋਂ ਵੱਡੀ ਰਾਣੀ ਮਹਾਂ ਰਾਣੀ ਜਾਣ ਕੇ ਮੰਗਦੇ ਹਨ। ਕੀ ਮੰਗਦੇ ਹਨ? ਧਰਮ ਅਰਥ ਕਾਮ ਮੋਖ ਫਲਾਂ ਨੂੰ ਵਾ ਪਦਾਰਥਾਂ ਨੂੰ ਪ੍ਰੇਮ ਪਦਾਰਥ, ਗਿਆਨ ਪਦਾਰਥ, ਨਾਮ ਪਦਾਰਥ, ਮੁਕਤ ਪਦਾਰਥ ਦੇਣ ਵਾਲੀ ਹੈ ਵਾ ਤਿਨੇ ਲੋਕ ਉਤਮ ਮੱਧਮ ਕਨਿਸ਼ਟ, ਹੇ ਗੁਰਬਾਣੀ ਮਹਾਰਾਣੀ। ਪ੍ਰੇਮ ਪਟਰਾਣੀ ਸਿਆਣੀ ਜਾਣਕੇ ਤਿੰਨੇ ਤੇਰੇ ਪਾਸੋਂ ਮੰਗਦੇ ਹਨ। (ਤੀਨੋ ਤਾਪ ਹਾਨੀ) ਤਿੰਨੇ ਤਾਪ (ਅਧਿਆਤਮਕ) ਮਨ ਦੇ ਆਸਰੇ ਕਾਮ ਕ੍ਰੋਧ ਆਦਿ ਉਤਪੰਨ ਹੋਣੇ॥ ਅਧੀ ਭੌਤਕ=ਤਤਾਂ ਦੀਆਂ ਖਿਲਤਾਂ ਕਰਕੇ ਵਾਇਪਿਤ ਕਫ ਰੁਧਰ ਵਿਗਾੜ ਹੋ ਜਾਨਾ॥ ਅਧੀਦੈਵਕ=ਕਿਸੇ ਦੇ ਸੋਟਾ ਡਾਂਗ ਮਾਰ ਦੇਣਾ ਜਾਂ ਕਿਸੇ ਪਾਸੋਂ ਖਾ ਲੈਨਾ॥ ਵਾ ਅਚਨਚੇਤ ਪ੍ਰੇਤ ਪੀੜਾ ਹੋ ਜਾਣੀ ਐਸੀ ਗੁਰਬਾਣੀ ਹੈ ਓਨਾਂ ਤਾਪਾਂ ਨੂੰ ਨਾਸ ਕਰਨ ਵਾਲੀ ਹੈ॥ (ਆਦਿ ਤੀਨੋ ਗੁਨ ਮੰਡਿਕਾ) ਤਿੰਨਾਂ ਗੁਣਾਂ ਦੀ ਆਦੀ ਸਰੂਪ ਹੈ ਸਤਿ ਚਿਤ ਅਨੰਦ ਆਦਿ ਦੀ (ਗੁਣ) ਗਿਆਨ ਨੂੰ ਭੂਸਤ ਕਰਨ ਵਾਲੀ ਹੈ॥ ਦੈਵੀ ਗੁਣਾਂ ਆਦਕਾਂ ਨੂੰ (ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ

ਮਨਿ ਆਏ॥) (ਅੰਗ ੬੭) ਦਾ ਆਦਿ ਰੂਪ (ਗੁਰਬਾਣੀ) ਜਿਹੜੇ ਤਿੰਨੇ ਗੁਣ ਹਨ ਰਾਜਸੀ ਤਾਮਸੀ ਸਾਤਕੀ ਉਹਦਾ ਆਦੀ ਸਰੂਪ ਜੋ ਹੈ ਸਤ ਚਿਤ ਅਨੰਦ ਸਰੂਪ ਉਸ ਅਨੰਦ ਵਿਚ ਭੂਖਸ਼ਤ ਕਰਨ ਵਾਲੀ ਹੈ ਤੂੰ ਹੈ ਗੁਰਬਾਣੀ। (ਤੀਨੋ ਕਾਲ ਮਾਨੀ) ਤਿੰਨਾਂ ਕਾਲਾਂ ਵਿਚ ਪੂਜਨੀਕ ਮੰਨੀ ਗਈ ਹੈ ਤਿੰਨਾਂ ਕਾਲਾਂ ਭੂਤ ਭਵਿੱਖਤ ਵਰਤਮਾਨ ਕਾਲ ਵਿਚ ਮਾਨਨੀਕ ਪੂਜਨੀਕ ਹੈ, ਹੇ ਗੁਰੂ ਕੀ ਬਾਣੀ! ਵਾ ਤਿੰਨਾਂ ਸਮਿਆਂ ਵਿਚ ਗੁਰਮੁਖਾਂ ਨੇ ਹੇ ਗੁਰਬਾਣੀ ! ਤੇਰਾ ਮੰਨਣ ਵਾਲਾ ਹੈ (ਤੀਨੋ ਸ਼ਕਤਿ ਪ੍ਰਧਾਨੀ ਤਵ)॥ ਇਹ ਤਿੰਨੇ ਤੇਰੇ ਮਹਾਂ ਰਾਜ ਸਤ ਚਿਤ ਅਨੰਦ ਰੂਪ, ਅਸਤੀ ਭਾਤੀ ਪ੍ਰੇਜ ਰੂਪ ਇਹ ਸ਼ਕਤੀਆਂ ਹੈ ਇਹ ਪ੍ਰਧਾਨ ਹਨ ਤੇਰੀਆਂ, ਨਾਮ ਤੇ ਰੂਪ ਜੇਹੜਾ ਹੈ ਮਾਇਆ ਕਰਕੇ ਹੈ॥ ਜਿਹੜੀਆਂ ਅਸਤੀ ਭਾਤੀ ਪ੍ਰੇਜਤਾ ਰੂਪ ਇਹ ਸ਼ਕਤੀਆਂ ਹੈ ਇਹਦੇ ਵਿਚ ਪ੍ਰਧਾਨ ਆਪ ਹੀ ਹੈ ਹੇ ਗੁਰਬਾਣੀ ! ਵਾ ਅਸਤੀ ਭਾਤੀ ਪ੍ਰੇਜ ਰੂਪ ਤੇ, ਸਤਿ ਚਿਤ ਅਨੰਦ ਤਿੰਨੇ ਬ੍ਰਹਮ ਦੀਆਂ ਸ਼ਕਤੀਆਂ ਵਿਚ ਪ੍ਰਧਾਨ ਤੂੰ ਆਪ ਹੀ ਹੈਂ॥ (ਤੀਨੋ ਕ੍ਰਿਤਵਾਨੀ)॥ ਤਿੰਨੇ ਲੋਕਾਂ ਵਿਚ ਕੀਰਤੀ ਵਾਲੀ ਹੈ॥ ਵਾ ਉਤਪਤ ਲੈਤਾ ਪਾਲਣਾਂ ਇਨ੍ਹਾਂ ਕ੍ਰਿਤਾਂ ਨੂੰ ਕਰਨ ਵਾਲੀ ਤਿਨਾਂ ਲੋਕਾਂ ਵਿਚ ਮਹਿਮਾ ਹੋ ਰਹੀ ਹੈ, ਹੇ ਅੰਮ੍ਰਿਤ ਰੂਪ ਗੁਰ ਬਾਣੀ॥ (ਤੀਨੋ ਗਾਨੀ ਬਰ ਬੰਡਿਕਾ) ਤਿਨਾਂ ਲੋਕਾਂ ਨੇ ਗਾਉਣਾ ਕੀਤੀ ਹੈ (ਵਰ) ਸ੍ਰੇਸ਼ਤਾਈ ਨੂੰ ਵੰਡਨ ਵਾਲੀ (ਵਰ) ਦਾਨ ਨੂੰ ਵੰਡਣ ਵਾਲੀ ਹੈ॥ (ਦੀਨੀ ਰਜਧਾਨੀ ਬੱਜ੍ਰ ਪਾਨੀ ਕੋ ਕ੍ਰਿਪਾਨ ਪਾਨੀ॥ ਹੇ ਕ੍ਰਿਪਾਨ ਕ੍ਰਿਪਾ ਰੂਪ ਕ੍ਰਿਪਾਨ ਨੂੰ ਹੱਥ ਵਿਚ ਪਕੜਨ ਵਾਲੀ ਹੇ ਗੁਰਬਾਣੀ ! (ਦੀਨੀ ਰਜਧਾਨੀ) ਸਰੂਪ ਨੰਦ ਰੂਪ ਰਾਜ (ਬੱਜ੍ਰ ਪਾਨੀ) ਜੀਵ ਨੂੰ ਤੈਂ ਦੇਣਾ ਕੀਤਾ ਹੈ ਗੁਰੂ ਬਾਨੀ ! ਤੇਰੇ ਗਿਆਨ ਕਰਕੇ ਸਰੂਪ ਦਾ ਗਿਆਨ ਹੋਂਦਾ ਹੈ। (ਕ੍ਰਿਪਾਨ ਪਾਨੀ) ਹੇ ਕਿਰਪਾ ਰੂਪ ਕ੍ਰਿਪਾਨ ਹੱਥ ਵਿਚ ਪਕੜਨ ਵਾਲੀ, ਤੂੰ ਤਿੰਨਾਂ ਕਾਲਾਂ ਮੇ ਮੁਕਤੀ ਰੂਪੀ ਵਰਾਂ ਨੂੰ ਵੰਡਨ ਵਾਲੀ ਹੈਂ॥ ਗਿਆਨ ਵਰ ਸ੍ਰੇਸ਼ਟ ਗੁਣਾਂ ਦੇ ਵਰਾ ਨੂੰ ਵੰਡਨ ਵਾਲੀ ਹੈ (ਦੀਨੀ ਰਜਧਾਨੀ)॥ ਜੀਵ ਰੂਪੀ ਇੰਦਰ ਨੂੰ ਸਰੂਪ ਦੀ ਸਖਿਆਤਤਾ ਰੂਪੀ ਰਾਜਧਾਨੀ ਦੇਣੇ ਵਾਲੀ ਹੈ, ਹੇ ਕ੍ਰਿਪਾ ਰੂਪੀ ਕ੍ਰਿਪਾਨ ਨੂੰ ਆਪਣੇ ਭਾਣਾ ਮਨੌਣ ਰੁਪ ਹੱਥ ਪਕੜਨ ਵਾਲ ਗੁਰ ਬਾਨੀ ! (ਜਾਨੀ ਮੈਂ ਭਵਾਨੀ)॥ ਤੈਨੂੰ ਮੈਂ ਕਲਿਆਣ ਦੀ ਪ੍ਰਾਪਤੀ ਕਰੌਣ ਵਾਲੀ ਜਾਣਿਆ ਹੈ॥ (ਸੁਖ ਖਾਨੀ) ਸੁੱਖਾਂ ਦੀ ਖਾਣ ਹੈਂ॥ (ਖਲ ਖੰਡਿਕਾ) ਮੂਰਖਤਾਈ ਵਾਲੇ ਸਭਾਂ ਨੂੰ ਕਟਣ ਵਾਲੀ ਹੈਂ॥ (ਨਮੋ ਨਮੋ ਬਾਕ ਬਾਨੀ)॥ ਸਾਧੂ ਮਹਾਤਮਾਂ ਦੀ ਰਸਨਾਂ ਤੇ ''ਪ੍ਰਭ ਜੀ ਬਸਹਿ ਸਾਧ ਕੀ ਰਸਨਾ॥'' ਵਸਨ ਵਾਲੀ ਹੇ ਅੰਮ੍ਰਿਤ ਰੂਪ ਗੁਰਬਾਣੀ ਆਪ ਨੋ ਨਮਸਕਾਰ ਹੋਵੇ (ਵਾਕ) ਸੁੰਦਰ ਬਾਣੀ ਰੂਪ ਸਤ ਚਿਤ ਅਨੰਦ ਰੂਪ ਸਾਖਿਆਤ ਵਾਲੀ॥ (ਜੋਤਿ ਬਿਦਤਾਨੀ) ਜੋ ਸਤਿ ਚਿਤ ਅਨੰਦ ਦੀ ਸਖਿਆਤਤਾ ਵਾਲੇ ਹੈ॥

ਉਨ੍ਹਾਂ ਵਿਚ ਜੋਤ ਪ੍ਰਗਟ ਹੋ ਗਈ ਹੈ ਵਾ-ਉਚ ਨੀਖ ਅਧਮਾਂ ਵਿਚ ਜੋਤ ਤੇਰੀ ਪ੍ਰਗਟ ਹੈ ਉਹਨਾਂ ਦੇ ਅੰਦਰ ਪ੍ਰੇਮ ਦੀ ਮਤ ਪਰਗਟ ਹੋ ਜਾਂਦੀ ਹੈ॥ (ਦਾਸ ਰਸਨਾ ਬਸਾਨੀ) ਜਿਹਨਾਂ ਦਾਸਾਂ ਸੇਵਕਾਂ ਦੀ ਰਸਨਾ ਤੇ ਵੱਸ ਗਈ ਹੈ॥ (ਜੈਤਿ ਜੈਤਿ ਮਾਤ ਚੰਡਿਕਾ) ਜੈ ਹੋਵੈ ਹੇ ਗੁਰੂ ਦੀ ਬਾਣੀ ਆਪ ਕੀ ਜੇ ਹੋਵੇ ਜੇਹੜੇ ਮਸਤ ਹੋ ਕੇ ਆਪਦੀ ਜੈ ਜੈ ਕਾਰ ਉਚਾਰਦੇ ਹਨ ਉਹਨਾਂ ਦੇ ਅਗਿਆਨ ਨੂੰ (ਚੰਡਿਕਾ) ਕਟਣ ਕਾਲੀ ਹੈਂ ਐ ਗੁਰਬਾਣੀ ਐਸਾ ਤੇਰਾ ਪ੍ਰਭਾਵ ਹੈ॥ ਦੇਸਾਂ ਪ੍ਰਦੇਸਾਂ ਵਿਚ ਤਿੰਨਾਂ ਲੋਕਾਂ ਤੇ ਤਿੰਨਾਂ ਸਮਿਆਂ ਵਿਚ ਜੈ ਜੈ ਕਾਰ ਸਾਰੇ ਕਰਦੇ ਹਨ॥੩ (ਆਦਿ ਤੀਨੋ ਗੁਨ ਮੰਡਿਕਾ) ਤਿੰਨਾਂ=ਰਜੋ ਤਮੋ ਸਤੋ ਗੁਣਾਂ ਨੂੰ (ਮੰਡਿਕਾ) ਰਚਨ ਵਾਲੀ=ਭੁਖਮਤ, ਸਜੌਣ ਵਾਲੀ ਹੈ, ਆਪ ਤਿੰਨਾਂ ਗੁਣਾਂ ਦੀ ਆਦਿ ਰੂਪ ਹੈ॥ (ਪ੍ਰਧਾਨੀ ਤਵ), ਪ੍ਰਧਾਨਤਾ ਹੈ ਤੇਰੀ॥ (ਤੀਨੋ ਕ੍ਰਿਤਵਾਨੀ) ਪਾਲਨਾ ਉਤਪਤੀ ਸੰਘਾਰ ਆਦਿ ਤਿਨਾਂ ਕ੍ਰਿਤਾਂ ਨੂੰ ਕਰਨਵਾਲੀ ਹੈ ਵਾ ਪਸੰਤੀ ਮੱਧਮ, ਬੈਖਰੀ ਇਹਨਾਂ ਤਿੰਨਾਂ ਬਾਣੀਆਂ ਦੇ ਕਰਨ ਵਾਲੀ ਹੈ ਅਤੇ ਆਪ ਪਰਾਂ ਰੂਪ ਹੈ॥ (ਭਵਾਨੀ) ਭਵ ਸੰਸਾਰ ਨੂੰ। (ਆਨੀ) ਲਿਆਉਣ ਵਾਲੀ ਹੈਂ॥੨॥

## (ਮੰਗਲ ਤੀਜਾ)

ਦੋਹਰਾ : ਸਰਬ ਬਜਾਪੀ ਨਿਤ ਨਯੋ, ਸਤਿ, ਚਿਤ, ਆਨੰਦ ਰੂਪ॥ ਮੋ ਉਰ ਮੈਂ ਪ੍ਰਗਟੋ ਸਦਾ, ਜੋ ਚਰ ਅਚਰ ਅਨੂਪ॥੩॥ ਕਵੀ ਜੀ ਹੁਣ ਨਿਰਗੁਣ ਸਰਗੁਣ ਰੂਪ ਪਰਮੇਸ਼ਰ ਨੂੰ ਕਥਨ ਕਰਦ ਹੋਏ ਸਾਂਝਾ ਮੰਗਲ ਕਰਦੇ ਹਨ (ਸਰਬ ਬਯਾਪੀ)॥ ਜੋ ਪ੍ਰਮੇਸ਼ਰ ਸਾਰਿਆਂ ਵਿਚ ਵਿਚ ਵਿਆਪਕ ਹੈ॥ (ਨਿਤ ਨਯੋ) ਨਿਤਾ ਪ੍ਰਤੀ (ਸਾਹਿਬ ਮੇਰਾ ਨੀਤ ਨਵਾ) (ਸਤਿ) ਆਪ ਜੀ ਦੀ ਸਤਾ ਸਾਰਿਆਂ ਵਿਚ ਹੈ (ਚਿਤ ਆਨੰਦ ਰੂਪ) ਸਾਰਿਆਂ ਵਿਚ ਚੇਤਨ ਸਤਾ ਨਾਲ ਹਰਕਤ ਕਰਾਉਂਦਾ ਹੈ। ਇੰਦ੍ਰੀਆਂ ਨੂੰ ਪ੍ਰਾਣਾਂ ਨੂੰ ਮਨ ਨੂੰ ਵਾ ਤੱਤਾਂ ਨੂੰ ਫੇਸ ਜੋ ਅਨੰਦ ਸਰੂਪ ਹੈ। ਹੇ ਮਹਾਰਾਜ ਮੇਰੇ ਹਿਰਦੇ ਵਿਚ ਸੱਤ ਚਿਤ ਅਨੰਦ ਸਰੂਪ ਸਦਾ ਵਾਸਤੇ ਪ੍ਰਗਟ ਹੋਵੋ ਜੀ॥ (ਜੋ ਚਰ ਅਚਰ ਅਨੂਪ)॥ ਜਿਹੜੇ ਮਹਾਰਾਜ ਸਾਹਿਬ ਜੀ (ਚਰ) ਵਿਚਰਨ ਵਾਲਿਆਂ 'ਚ ਵੀ (ਅਚਰ) ਰਹਿਣ ਵਾਲਿਆਂ ਵਿਚ ਵੀ ਜੜ ਚੇਤਨ ਨੇ ਅੰਦਰ ਜੋ ਇਕ ਰਸ ਹੈ ਅਤੇ ਉਪਮਾ ਤੋਂ ਰਹਿਤ ਹੈ ਜਿੰਨੇ ਜੰਗਮ ਹਨ ਉਹ ਚਰ ਹਨ ਤੇ ਜਿੰਨੇ ਅਸਥਾਵਰ ਹਨ ਉਹ ਅਚਰ ਹਨ॥ ਜੋ ਉਪਮਾ ਤੋਂ ਰਹਿਤ ਹੈ ਪ੍ਰਮੇਸ਼ਰ ਜੜ ਚੇਤਨ ਦੇ ਅੰਦਰ ਹੈ, ਏਸੇ ਪ੍ਰਕਾਰ ਜੜ ਜਿਵੇਂ ਬ੍ਰਿਛ ਹੈ ਪੱਥਰ ਆਦਿਕ ਹਨ ਤੇ ਚੇਤਨ ਪਸ਼ੂ ਪੰਛੀ ਆਦਿਕ ਜਿੰਨੀਆਂ ਜੂਨਾਂ ਹਨ॥ (ਅਨੂਪ) ਉਪਮਾ ਤੋਂ ਰਹਿਤ ਹੇ ਸਰਬ ਵਿਆਪਕ ਪ੍ਰਮੇਸ਼ਰ ਮੇਰੇ ਹਿਰਦੇ ਵਿਚ ਸਦਾ ਪ੍ਰਗਟ ਹੋਵੋ ਜੀ॥ ੩॥ (ਸ੍ਵੈਯਾ=ਅੰ=ਪਰਮਾਤਮ ਆਤਮਭੂ, ਪਦਮਾਪਤਿ ਪੰਚ ਖਤੰਗ ਅਰਾਤੀ)॥ ਅੰਹ=ਜੋ

ਸਾਰਿਆਂ ਵਿਚ ਇਕੋ ਹੈ (ਅੰ) ਜੋ ਸਾਰਿਆਂ ਦਾ ਅੰਸ ਪ੍ਰਕਾਸ਼ ਦਾ ਨਾਉ ਹੈ ਇਹ ਜਿਹੜਾ ਸਾਰਿਆਂ ਦਾ ਸਾਖੀ ਹੈ ਜੇਹੜਾ ਹਰੇਕ ਚੀਜ਼ ਨੂੰ ਸਹੀ ਕਰਨ ਵਾਲਾ ਇਕ ਹੈ ਉਹ ਅੰ ਉਸਦਾ ਨਾਉਂ ਹੈ॥ ਜੇਹੜਾ ਨੇਤਰਾਂ ਨਾਲ ਦੇਖਦਾ ਹੈ, ਕੰਨਾਂ ਨਾਲ ਸੁਣਦਾ ਹੈ ਅਤੇ ਬਾਣੀ ਨਾਲ ਬੋਲਕੇ ਦੱਸਦਾ ਹੈ॥ ਇਉਂ ਜੇਹੜਾ ਸਾਰਿਆਂ ਤੋਂ ਨਿਆਰਾ ਰਹਿੰਦਾ ਹੈ॥ ਉਸਦਾ ਨਾਉਂ ਅੰ ਹੈ॥ ਪਰਤਕ ਚੇਤਨ ਜਿਸ ਨੂੰ ਕਹਿੰਦੇ ਹਨ॥ ਜਿਸਨੂੰ ਸਾਖੀ ਰੂਪ ਕਰਕੇ ਕਹੀਦਾ ਹੈ (ਅੰ ਪਰਮਾਤਮਾ) ਉਹੀ ਪ੍ਰਮਾਤਮਾ ਸਰੂਪ ਇੱਕ ਹੈ॥ (ਆਤਮਭੂ) ਜਿਸਨੇ (ਆਤਮਭੂ) ਬ੍ਰਹਮਾ ਨੂੰ ਪੈਦਾ ਕੀਤਾ ਹੈ (ਪਦਮਾਪਤਿ) ਵਿਸ਼ਨੂੰ ਜਿਸਨੇ ਬਣਾਇਆ ਹੈ॥ (ਪੰਚ ਖਤੰਗ ਅਰਾਤੀ)॥ ਪੰਜਾਂ ਤੀਰਾਂ ਵਾਲਾ ਕੌਣ ਹੈ? ਪੰਜ ਕਾਮ ਦੇ ਤੀਰ ਹਨ॥ ਦੋਹਰਾ=ਮੋਹਨ ਤਾਪਨ ਵਸੀਕਰਨ ਉਦਮਾਦਨ ਉਚਾਟ॥ ਪਾਚ ਬਾਨ ਮਨ ਮਥਨ ਕੇ ਗਏ ਬਿਰਹੁ ਤਨ ਕਾਟ (ਹਨੂੰਮਾਨ ਨਾਟਕ)॥ ਇਕ ਤਾਂ ਮੋਹਤ ਕਰਨਾ, ਇਕ ਚਿੱਤ ਨੂੰ ਤਪਾ ਦੇਣਾ, ਵਸੀਕਰ ਕਰ ਲੈਦਾ, ਉਦਮਾਦਨ ਉਦਾਸੀ ਹੋ ਜਾਣੀ, ਉਚਾਟ ਲੱਗ ਜਾਣੀ ਇਹ ਪੰਜ ਤੀਰ ਹਨ ਕਾਮ ਦੇ ਇਹਦਾ (ਅਰਾਤੀ) ਵੈਰੀ ਕੌਣ ਹੈ? ਪੰਜ ਤੀਰਾਂ ਨੂੰ ਕਾਮਾਦਿ ਨੂੰ ਨਾਸ ਕਰਣ ਵਾਲਾ ਸ਼ਿਵਜੀ ਨੂੰ ਵੀ ਮੰਨਿਆ ਹੈ ਮੋਹਣੀ ਅਵਤਾਰ ਵੇਲੇ ਭਾਵੇਂ ਇਸ ਦੀਆਂ ਗੁੱਡੀਆਂ ਘੁਮਾ ਦਿੱਤੀਆਂ ਸੀ ਪਰ ਕਹਿੰਦੇ ਹਨ ਇਕ ਵਾਰੀ ਜਿਸ ਵਕਤ ਏਕ ਕਾਮ ਨੂੰ ਮੋਹਤ ਕਰਨ ਵਾਸਤੇ ਆਇਆ ਹੈ ਉਦੋ ਸ਼ਿਵ ਜੀ ਨੇ ਏਨੂੰ ਭਸਮ ਕਰ ਦਿੱਤਾ ਸੀ ਪਹਿਲਾਂ ਰੂਪ ਧਾਰਕੇ ਕਹਿੰਦੇ ਮੋਹ ਦਾ ਹੁੰਦਾ ਸੀ ਉਦੋਂ ਦਾ ਅਨੰਗ ਏਹਦਾ ਨਾਉਂ ਪਿਆ ਹੋਇਆ ਹੈ ਸ਼ਾਸਤ੍ਰਾਂ ਅਨੁਸਾਰ ਸ਼ਿਵ ਜੀ ਨੇ ਏਸ ਪ੍ਰਕਾਰ ਕਾਮ ਦਾ ਨਾਸ ਕਰ ਦਿੱਤਾ ਸੀ। ਇਉਂ ਪੰਜਾਂ ਤੀਰਾ ਵਾਲੇ ਦਾ ਦੁਸ਼ਮਨ ਸ਼ਿਵਜੀ ਨੂੰ ਮੰਨਿਆ ਹੈ॥ ਮੋਹਨੀ ਅਵਤਾਰ ਵੇਲੇ ਸ਼ਿਵ ਜੀ ਦੀ ਕੈਸੀ ਹਾਲਤ ਕੀਤੀ ਕਾਮਦੇਵ ਨੇ ਇਸ ਕਰਕੇ ਗੁਰਮਤਿ ਅਨੁਸਾਰ ਇਹ ਸਾਰੇ ਦੇਵਤੇ ਕਾਮ ਦੇ ਅਧੀਨ ਹਨ, ਹਜ਼ੂਰ ਦਾ ਫੁਰਮਾਨ ਹੈ : ਸਰਪਨੀ ਤੇ ਊਪਰਿ ਨਹੀ ਬਲੀਆ॥ ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ॥ (ਅੰਗ 480) ਪਰ ਫੇਰ ਭੀ ਸ਼ਿਵ ਜੀ ਨੂੰ ਸ਼ਾਸ਼ਤ੍ਰਾਂ ਅਨੁਸਾਰ ਕਾਮ ਦਾ ਵੈਰੀ ਮੰਨਿਆ ਹੈ। ਵਾ ਕਾਮ ਕੋਲ ਫੁੱਲਾਂ ਦਾ ਧਨੁੱਖ ਹੈ॥ (ਬਾਯੁ) ਵਾਯੂ ਪਉਣ (ਬਿਨਾਯਕ) ਬਰਨ ਦੇਵਤਾ ਪਾਣੀ ਦਾ ਰਾਜਾ ਬਰਨ ਦੇਵਤਾ॥ (ਬ੍ਰਿਖਾਬ੍ਰਿਖ) ਤੇ (ਬ੍ਰਿਖਾ) ਧਰਮੀ (ਬ੍ਰਿਖ) ਅਧਰਮੀ ਤੇ ਬਾਗ ਵਾ ਬਾਗੀਚੇ ਵਾ ਬਨਾਸਪਤੀ ਸਾਰੀ ਤੇ ਚੇਤਨ ਆਦਿਕ ਜਿਨੇ ਹਨ ਆਕਾਰ॥ (ਸੈਲਨ ਪਾਤੀ) ਪਰਬਤਾਂ ਦਾ ਪਾਤਕ ਸੈਲਾਂ ਨੂੰ ਪਾਤ ਕਰਨ ਵਾਲਾ ਪੁਰਾਣਕ ਪ੍ਰਸੰਗ ਹੈ ਇੰਦਰ ਨੇ ਪਹਾੜਾਂ ਨੂੰ ਕੱਟ ਕੱਟ ਕੇ ਇਕ ਪਾਸੇ ਪ੍ਰਿਥੁ ਰਾਜੇ ਨੇ ਪਹਾੜਾਂ

ਦੀਆਂ ਜੋ ਬਾਈ ਧਾਰਾਂ ਹਨ ਆਪਣੇ ਤੀਰਾਂ ਨਾਲ ਬਣਾਈਆਂ ਸਨ। ਪਹਿਲਾਂ ਖੰਭਾਂ ਵਾਲੇ ਪਹਾੜ ਹੋਣੇ ਕਰਕੇ ਇਹ ਖੇਤੀ ਨਹੀਂ ਸੀ ਪੈਦਾ ਹੋਣ ਦੇਂਦੇ। ਇੰਦਰ ਦੇ ਅੱਗੇ ਫਰਿਆਦ ਕੀਤੀ ਦੇਵਤਿਆਂ ਨੇ ਖੇਤੀ ਪੈਦਾ ਕਿਉਂ ਨਹੀਂ ਹੋਂਦੀ॥

ਉਸ ਵੇਲੇ ਇੰਦਰ ਨੇ ਫੇਰ ਇਹਨਾਂ ਪਹਾੜਾਂ ਦੇ ਸਾਰਿਆਂ ਦੇ ਖੰਭ ਕੱਟ ਦਿੱਤੇ ਸੀ, ਇਸ ਕਰਕੇ ਏਸਦਾ ਨਾਉ ਸੈਲਨਪਾਤੀ-ਸੈਲਾਂ ਨੂੰ ਕੱਟਣ ਵਾਲਾ, ਪਹਾੜਾਂ ਨੂੰ ਕੱਟਣ ਵਾਲਾ ਪਿਆ ਹੈ ਇਕ ਮੈਨਾਕ ਨਾਮੇ ਪਰਬਤ ਸੀ ਉਸਦੇ ਖੰਭ ਇੰਦਰ ਜਦੋਂ ਕੱਟਣ ਲੱਗਾ ਤਾਂ ਉਹ ਪਹਾੜ ਡਰਦਾ ਹੋਇਆ ਸਮੁੰਦਰ ਵਿਚ ਜਾ ਕੇ ਲੁੱਕ ਗਿਆ ਸੀ। ਫੇਰ ਉਸੇ ਮੈਨਾਕ ਨਾਮੇ ਪਹਾੜ ਨੇ ਲੰਕਾਂ ਸਾੜਨ ਜਾਂਦੇ ਸਮੁੰਦਰ ਤੋਂ ਉਡਦੇ ਹੋਏ ਹਨੂੰਮਾਨ ਨੂੰ ਸਾਹ ਦਵਾਇਆ ਸੀ। ਏਸ ਪ੍ਰਕਾਰ ਉਹ ਮੈਨਾਕ ਪਰਬਤ ਖੰਭਾਂ ਵਾਲਾ ਅਜੇ ਮੰਨਿਆ ਹੈ ਪੁਰਾਣੇ ਪਹਾੜ ਜਿਹੜੇ ਸੀ ਖੰਭਾਂ ਵਾਲੇ ਮੰਨੇ ਜਾਂਦੇ ਸਨ ਉਹਨਾਂ ਦੇ ਖੰਭ ਇੰਦਰ ਨੇ ਕੱਟੇ ਸੀ ਏਸੇ ਕਰਕੇ ਸੈਲਨਪਾਤੀ ਇੰਦਰ ਦਾ ਨਾਮ ਹੈ। (ਸ੍ਰੀਦਹਿ) ਸ੍ਰੀ ਲਛਮੀ ਨੂੰ (ਦਹਿ) ਦੇਣ ਵਾਲਾ ਕੁਬੇਰ ਭੰਡਾਰੀ ਹੈ। (ਸੂਰ) ਸੂਰਜ (ਸਸੀ) ਚੰਦਰਮਾ (ਉਡ) ਤਾਰੇ (ਅੰਤਕ) ਧਰਮ ਰਾਜਾ (ਮਾਨਵ) ਮਨੁੱਖ ਜੇਹੜੇ ਹਨ (ਦਾਨਵ) ਦੈਂਤ ਜਿੰਨੇ ਹਨ (ਦੇਵ) ਦੇਵਤੇ ਬ੍ਰਹਮਾ ਦੇ ਸੰਕਲਪ ਨਾਲ ਅਜਾਨ ਸੰਗਿਆਂ ਵਾਲੇ ਪੈਦਾ ਹੋਏ ਹਨ (ਸੰਗਾਤੀ) ਉਹਨਾਂ ਦੇ ਸੰਗਵਾਲੀਆਂ ਇਸਤਰੀਆਂ ਅਪੱਛਰਾਂ ਆਦਿਕ ਮਾਨਵ, ਦਾਨਵ ਆਦਿ ਦਾ ਵਾ (ਸੰਗਾ+ਤੀ) ਆਪਣੀਆਂ ਇਸਤਰੀਆਂ ਸਮੇਤ ("ਬੰਦਨਤਾ ਕਰ ਬੰਦਨ ਕੈ॥") ਇਹ ਸਾਰੇ ਜਿਸ ਵਾਹਿਗੁਰੂ ਪ੍ਰਮੇਸ਼ਰ ਦੇ ਤਾਈਂ ਬੰਦਨਾ ਕਰਦੇ ਹਨ। ਹੱਥ ਬੰਨ ਕਰਕੇ ਹਮੇਸ਼ਾਂ ਅਸੀਂ ਵੀ ਤਿਸ ਪ੍ਰਮੇਸ਼ਰ ਤੇ ਤਾਈਂ ਬੰਦਨਾ ਕਰਦੇ ਹਾਂ ਹੱਥ ਬੰਨ ਕਰਕੇ ਹਮੇਸ਼ਾਂ (ਕੰਦ) ਦਾਤਾ ਵਾ ਫਲ ਵਾ ਫਲਵਾ ਬੱਦਲ ਰੂਪ ਹੈ (ਮੁਕੰਦ) ਮੁਕਤੀ ਦਾਤਾ ਜੋ (ਖਯਾਤੀ) ਪ੍ਰਗਟ ਰੂਪ ਹੈ। ਜੋ ਸਾਰਿਆਂ ਵਿਚ ਆਤਮਾ ਰੂਪ ਉਸਦਾ ਵਸਤੂ ਨਿਰਦੇਸ਼ ਰੂਪ ਜੇਹੜਾ ਚਿੰਤਨ ਕਰਨ ਹੈ।

ਇਹ ਆਤਮਕ ਚਿੰਤਨ ਰੂਪ ਭਾਈ ਸਾਹਿਬ ਜੀ ਨੇ ਮੰਗਲ ਕੀਤਾ ਹੈ ਜੋ ਸਰਬ ਰੂਪਾਂ ਵਿਚ ਹੈ, ਜਿਸਦੀ ਆਗਿਆ ਵਿਚ ਸਾਰੇ ਹਨ, ਜਿਸਦੇ ਅੱਗੇ ਸਾਰੇ ਝੁਕਦੇ ਹਨ ਉਸ ਪ੍ਰਮੇਸ਼ਰ ਨੂੰ ਨਮਸਕਾਰ ਹੈ ਮੇਰੀ॥

## (ਮੰਗਲ ਚੌਥਾ)

(ਦੋਹਰਾ ਸ੍ਰੀ ਨਾਨਕ ਪੁਰਸ਼ੋਤਮੰ) ਭਾਈ ਸਾਹਿਬ ਜੀ ਅਕਾਲ ਪੁਰਖ ਜੀ ਦਾ ਮੰਗਲ ਕਰਕੇ ਹੁਣ ਸਤਿਗੁਰੂ ਨਾਨਕ ਦੇਵ ਜੀ ਦਾ ਮੰਗਲ ਕਰਦੇ ਹਨ (ਸ੍ਰੀ ਨਾਨਕ ਪੁਰਸ਼ੋਤਮੰ) ਨੋਟ : ਨਾਨਕ ਪਦ ਦੇ ਹੋਰ ਬੇਅੰਤ ਅਰਥ ਬਣਦੇ ਹਨ ਪਰ

ਏਥੇ ਸੰਕੋਚ ਭਾਵ ਨਾਲ ਲਿਖ ਰਹੇ ਹਾਂ ਅਨਕ ਰਹਿਤ ਪ੍ਰਮਾਤਮ ਜੋਈ॥ ਨਾਨਕ ਨਾਮ ਕਹਾਵੇ ਸੋਈ। ਅਨਕੰ ਨ ਬਿਦ੍ਜਤੇ ਜਸ ਮਨਸਾ ਸਾ ਨਾਨਕਾ ਵਾ ਨਾ=ਨਾਮ ਹੈ ਪੁਰਖ ਦਾ, ਅਕ ਨਾਮ ਹੈ ਦੁੱਖ ਦਾ, ਅਨ ਨਾਮ ਹੈ ਰਹਿਤ ਦਾ, ਜੋ ਦੁਖਾਂ ਤੋਂ ਰਹਿਤ ਹੋਵੇ ਸੋ ਕਹੀਏ ਨਾਨਕ ਜੋ ਅਨੇਕਤਾਈ ਤੋਂ ਰਹਿਤ ਹਨ ਗੁਰੂ ਸਾਹਿਬ ਜੀ ਪੂਰਨ ਸਤਿਗੁਰੂ ਨਾਨਕ ਦੇਵ ਜੀ ਹਨ ਉਨ੍ਹਾਂ ਸਤਿ ਚਿਤ ਅਨੰਦ ਰੂਪ ਭਗਤੀ ਦੇ ਵੱਸ ਹੋ ਕੇ ਅਵਤਾਰ ਧਾਰਿਆ ਹੈ ਉਹ (ਪੁਰਸ਼ੋਤਮੰ) ਪਰਮ ਪੁਰਸ਼ਾਂ ਦੇ ਵਿਚੋਂ ਉਤਮ ਬ੍ਰਹਮ ਰੂਪ ਹਨ (ਪਰਮ) ਹੇ ਮਹਾਰਾਜ ਜੀ ਪੁਰਸ਼ੋਤਮੰ ਤਾਂ ਬ੍ਰਹਮਾ ਜੀ ਨੂੰ ਮੰਨਿਆ ਹੈ, ਕਹਿੰਦੇ ਬ੍ਰਹਮਾ ਤੋਂ ਵੀ ਉਹ ਪਰਮ ਵੱਡੇ ਹਨ ਫੇਰ ਦੇਵਤਿਆਂ ਤੋਂ ਵੱਡੇ ਜੋ ਇੰਦਰ ਆਦਿਕ ਹਨ ਪਰਮ ਉਹਨਾਂ ਤੋਂ ਵੀ ਵੱਡੇ ਹਨ। ਇੰਦਰ ਆਦਿਕਾਂ ਤੋਂ ਤਾਂ ਮਹਾਰਾਜ ਜੀ ਬ੍ਰਹਮਾ ਆਦਿਕ ਵੱਡੇ ਹਨ ਬ੍ਰਹਮਾ ਆਦਿਕ ਜੋ (ਪਰਾਵਰ) ਦੇਵਤੇ ਹੈ, ਉਹਨਾਂ ਦੇ ਵੀ (ਨਾਥ) ਸੁਆਮੀ ਹਨ। (ਯੁਗਲ ਚਰਨ ਮਮੰ ਬੰਦਨਾ) ਜੁਗ ਦੋਵੇ ਚਰਨਾਂ ਤੇ ਸਾਡੀ ਨਮਸਕਾਰ ਹੈ। ਮੁਰ ਬੰਧਨਾ ਵੀ ਹੁੰਦਾ ਹੈ ਪਾਠ (ਧਰ ਪਰ ਧਰਿ ਕਰਿ ਮਾਥ) ਧਰਤੀ ਤੇ (ਪਰ) ਉੱਪਰ ਮੱਥਾ ਰੱਖ ਕੇ ਸਤਿਗੁਰੂ ਨਾਨਕ ਦੇਵ ਜੀ ਦੇ ਦੋਹਾਂ ਚਰਨਾਂ ਤੇ ਸਾਡੀ ਨਮਸਕਾਰ ਹੋਵੇ॥੫॥ (ਸ੍ਵੈਯਾ=ਬਰ ਚਾਰ ਪਦਾਰਥ ਦਾ ਬਰ ਚਾਰ) (ਅਰਬਿੰਦ ਬਿਖੇ ਗੁਨ ਏ ਸਭ ਹੋਹਿਂ ਤਬੈ ਉਪਮਾ ਪਗ ਸ੍ਰੀ ਗੁਰ ਪਾਵੈਂ॥੬॥ (ਬਰ) ਜੇ ਤੁਸੀਂ ਕਹੋ ਕਿ ਕਵਲ ਵਰਗੇ ਗੁਰੂ ਸਾਹਿਬ ਜੀ ਦੇ ਚਰਨ ਹਨ ਗੁਰੂ ਸਾਹਿਬ ਜੀ ਦੇ ਚਰਨਾਂ ਜੈਸਾ ਇਹ ਕਵਲ ਦਾਨ ਨਹੀਂ ਦੇ ਸਕਦਾ ਗੁਰੂ ਸਾਹਿਬ ਜੀ ਦੇ ਚਰਨ ਕੈਸੇ। (ਬਰ ਚਾਰ) (ਬਰ) ਜੋ ਸ੍ਰੇਸਟ ਗੁਰਮਤਿ ਅਨੁਸਾਰ ਇਹ ਚਾਰ ਪਦਾਰਥ ਹਨ-ਗਿਆਨ ਪਦਾਰਥ=ਪ੍ਰੇਮ ਪਦਾਰਥ=ਨਾਮ ਪਦਾਰਥ=ਮੁਕਤ ਪਦਾਰਥ ਹਨ ਅਥਵਾ ਚਾਰ ਪਦਾਰਥ ਧਰਮ ਅਰਥ ਕਾਮ ਮੋਖ ਇਹਨਾਂ ਪਦਾਰਥਾਂ ਦਾ ਦਾਨ (ਵਰ) ਦੇਣ ਵਾਲੇ ਹਨ (ਚਾਰ) ਸੁੰਦਰ ਗੁਰੂ ਸਾਹਿਬ ਜੀ ਦੇ ਚਰਨ (ਬਿਚਾਰ ਕੋ ਮੂਰ ਉਦਾਰ ਸੁਹਾਵੈਂ) ਫੇਰ ਗੁਰੂ ਸਾਹਿਬ ਜੀ ਦੇ ਚਰਨ ਕੈਸੇ ਹੈ ਬਿਚਾਰ ਦਾ (ਮੂਰ) ਮੂਲ ਕਾਰਨ ਹਨ। ਬ੍ਰਹਮ ਵੀਚਾਰ ਦੇਦ ਦਾ ਮੂਲ ਕਾਰਣ ਕਰਨ ਰੂਪ ਹਨ। ਬ੍ਰਹਮ ਵੀਚਾਰ ਦੇਣ ਦਾ ਮੂਲ ਕਾਰਣ ਕਰਨ ਰੂਪ ਹਨ। (ਉਦਾਰ) ਦਾਤੇ ਬੜੇ ਸੋਭਨੀਕ (ਉਪਕਾਰਿ ਸਖਾ ਸੁਖਕਾਰ ਸਦਾ) ਫੇਰ ਮਹਾਰਾਜ ਕੈਸੇ ਹੈ ਉਪਕਾਰ (ਸਖਾ) ਜਿਵੇਂ ਮਿੱਤਰ ਦੇ ਉਪਰ ਮਿੱਤਰ ਉਪਕਾਰ ਕਰਦਾ ਹੈ ਤਿਉਂ ਗੁਰੂ ਸਾਹਿਬ ਉਪਕਾਰ ਕਰਨ ਵਾਲੇ ਹਨ ਸਿੱਖਾਂ ਦੇ ਪਿਆਰੇ ਬਣ ਕੇ ਸਾਰਿਆਂ ਤੇ ਜੋ ਸ਼ਰਨ ਆਉਂਦਾ ਹੈ ਉਹਨਾਂ ਦੇ ਉਪਕਾਰ ਕਰਨ ਵਾਲੇ ਸੁੱਖਾਂ ਪਿਆਰੇ ਹਨ (ਸੁਖਕਾਰ ਸਦਾ) ਫੇਰ ਮਿੱਤਰ ਨੂੰ ਜਿਵੇਂ ਮਿੱਤਰ ਸੁੱਖ ਦੇਂਦਾ ਹੈ ਇਉਂ ਗੁਰੂ ਸਾਹਿਬ ਸੁੱਖ ਕਰਨ ਵਾਲੇ ਹਨ। ਸਦਾ ਵਾਸਤੇ ਸਾਰਿਆਂ ਨੂੰ (ਤਮ

ਪਾਰ ਕਰੈਂ ਉਰ ਮੋਂ ਬਸ ਜਾਵੈਂ) ਜਿਹਨਾਂ ਦੇ ਹਿਰਦੇ ਵਿਚ ਗੁਰੂ ਸਾਹਿਬ ਜੀ ਦੇ ਚਰਨ ਵੱਸ ਜਾਂਦੇ ਹੈ, ਉਹਨਾਂ ਨੂੰ ਅਗਿਆਨ ਦੇ ਅੰਧੇਰੇ ਤੋਂ ਪਾਰ ਕਰ ਦੇਂਦੇ ਹੈ ਵਾ ਮੁਕਤ ਰੂਪੀ ਪ੍ਰਕਾਸ਼ ਵਿਚ ਪੁਚਾ ਦੇਂਦੇ ਹਨ। (ਅਘ ਜਾਲਨਿ ਤੇ ਜਮ ਜਾਲਿਨਿ ਤੇ) ਪਾਪਾਂ ਦੇ ਜਾਲ ਸਮੂਹ ਤੋਂ (ਅਘ) ਪਾਪਾਂ ਦੇ ਜਿਹੜੇ ਜਾਲ ਹੈ, ਸਮੂਹ ਉਹਨਾਂ ਤੋਂ (ਤਤਕਾਲ ਛੁਡਾਵੈਂ) ਝੱਟ ਗੁਰੂ ਸਾਹਿਬ ਜੀ ਛੁਡਾ ਦੇਂਦੇ ਹਨ। (ਕਾਲ) ਅਤੇ ਕਲਜੁਗ ਦਾ ਜੇਹੜਾ ਕਾਲ=ਸਮਾਂ ਹੈ ਏਸ ਤੋਂ ਵੀ ਝਟ ਹੀ ਮਹਾਰਾਜ ਸਾਹਿਬ ਛੁਡਾ ਲੈਂਦੇ ਹਨ ਐਸੇ ਉਪਕਾਰੀ ਮਹਾਰਾਜ ਸਾਹਿਬ ਜੀ ਦੇ ਚਰਨ ਹਨ। (ਅਰਬਿੰਦ ਬਿਖੇ ਗੁਨ ਏ ਸਭਿ ਹੋਹਿਂ) ਏਹ ਜੇ ਕਵਲ ਵਿਚ ਸਾਰੇ ਗੁਣ ਹੋਣ। (ਤਬੈ ਉਪਮਾ) ਤਾਂ ਭਾਈ ਕਵਲ ਗੁਰੂ ਸਾਹਿਬ ਤੇ ਚਰਨਾਂ ਦੀ ਉਪਮਾ ਪਾ ਸਕਦਾ ਹੈ ਪਰ ਏਨੇ ਗੁਣ ਕਵਲ 'ਚ ਹੈ ਨਹੀਂ, ਏਸ ਕਰਕੇ ਗੁਰੂ ਸਾਹਿਬ ਜੀ ਦੇ ਚਰਨ ਚਰਨ ਹੀ ਹੈ। ਕਵਲ ਮਹਾਰਾਜ ਦੇ ਚਰਨਾਂ ਦੇ ਬਰਾਬਰ ਨਹੀਂ ਹੋ ਸਕਦਾ ਇਹ ਅਤ ਉਪਮਾ ਅਲੰਕਾਰ ਹੈ। ਕਿਉਂਕਿ ਕਵਲ ਚਾਰ ਪਦਾਰਥ ਨਹੀਂ ਦੇ ਸਕਦਾ ਕਵਲ ਮੁਕਤੀ ਨਹੀਂ ਦੇ ਸਕਦਾ, ਕਵਲ ਉਦਾਰ ਦਾਤਾ ਨਹੀਂ ਹੈ ਸਾਰਿਆਂ ਦਾ ਅਤੇ ਕਵਲ ਉਪਕਾਰੀ ਨਹੀਂ ਹੈ ਮਿੱਤਰ ਨਹੀਂ ਹੈ। ਸੁੱਖ ਕਰਨ ਵਾਲਾ ਨਹੀਂ ਜਮਾਂ ਦੇ ਹਨੇਰੇ ਤੋਂ ਵਾ ਅਗਿਆਨ ਤੋਂ ਪਾਰ ਕਰਨ ਵਾਲਾ ਨਹੀਂ ਹੈ ਅਤੇ ਜਿਸਦੇ ਰਿਦੇ 'ਚ ਗੁਰੂ ਦੇ ਚਰਨ ਵੱਸ ਜਾਂਦੇ ਹਨ, ਗੁਰੂ ਚਰਨ ਵਿਚੋਂ ਸਾਰੇ ਗੁਣ ਉਹਨਾਂ ਨੂੰ ਪ੍ਰਾਪਤ ਹੁੰਦੇ ਹੈ। ਪਾਪਾਂ ਦੇ ਜਾਲ ਤੋਂ ਬਚਾਉਣ ਵਾਲਾ ਕਵਲ ਨਹੀਂ ਹੈ। ਜਮਾਂ ਦੇ ਜਾਲ ਤੋਂ ਬਚਾਉਣ ਵਾਲਾ ਕਵਲ ਨਹੀਂ ਹੈ। ਕਲਜੁਗ ਦੇ ਸਮੇਂ ਤੋਂ ਬਚਾਉਣ ਵਾਲਾ ਕਵਲ ਨਹੀਂ। ਏਸ ਕਰਕੇ ਗੁਰੂ ਸਾਹਿਬ ਜੀ ਦੇ ਚਰਨਾਂ ਦੀ ਬਰਾਬਰੀ ਕਵਲ ਨਹੀਂ ਪਾ ਸਕਦਾ। ਗੁਰੂ ਸਾਹਿਬ ਜੀ ਦੇ ਜੇਹੜੇ ਚਰਨ ਹਨ ਇਹ ਕਵਲ ਨਾਲੋਂ ਵੀ ਉਚੇ ਹਨ॥

## (ਮੰਗਲ ਪੰਜਵਾਂ)

(ਦੋਹਰਾ—ਸ੍ਰੀ ਅੰਗਦ ਕੰਦਨ ਬਿਘਨ ਬਦਨ ਸੁ ਮੰਗਲ ਸਾਲ) ਸ੍ਰੀ ਗੁਰੂ ਅੰਗਦ ਦੇਵ ਮਹਾਰਾਜ ਸਾਹਿਬ ਜੀ ਕੈਸੇ ਹਨ? ਅੰਗਦ (ਅੰਗ) ਪੱਖ (ਦ) ਦੇਣ ਵਾਲੇ ਆਪਣੇ (ਦ) ਦਾਸਾਂ ਨੂੰ (ਅੰ) ਰਹਿਤ (ਗਦ) ਰੋਗਾਂ ਦੁੱਖਾਂ ਤੋਂ ਕਰਨ ਵਾਲੇ (ਕੰਦਨ ਬਿਘਨ) ਕੰਦਨ=ਕੱਟਣ ਵਾਲੇ ਸਮੂਹ ਬਿਘਨਾਂ ਨੂੰ ਮਹਾਰਾਜ ਜੀ (ਬਦਨ ਸੁ ਮੰਗਲ ਸਾਲ) ਸਤਿਗੁਰੂ ਸਾਹਿਬ ਜੀ ਦਾ ਜੇਹੜਾ ਚੇਹਰਾ ਹੈ ਸ੍ਰੇਸ਼ਟ ਮੰਗਲ ਦਾ (ਸਾਲ) ਘਰ ਹੈ। ਸਤਿਗੁਰੂ ਜੀ ਦੇ ਦਰਸ਼ਨ ਕਰਕੇ। (ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ) (ਅੰਗ ੧੩੯੨) ਜਦੋਂ ਸਤਿਗੁਰੂ ਸਾਹਿਬ ਜੀ ਸਮਾਧੀ ਤੋਂ ਉਠਿਆ ਕਰਦੇ ਬਹੁਤ ਦੁੱਖੀ ਲੋਗ, ਰੋਗੀ ਲੋਗ, ਬੂਹੇ ਅੱਗੇ ਹੋਇਆ

ਕਰਦੇ। ਸਤਿਗੁਰੂ ਜੀ ਦੇ ਜਦੋਂ ਦਰਸ਼ਨ ਹੋਂਦੇ, ਸਾਰੇ ਰੋਗ ਚੁੱਕੇ ਜਾਂਦੇ, ਜਿਹੜੇ ਮੰਜਿਆਂ 'ਤੇ ਚੁੱਕ ਕੇ ਲਿਆਇਆ ਕਰਦੇ ਸਨ ਉਹ ਰਾਜੀ ਹੋ ਕੇ ਪੈਰਾਂ ਨਾਲ ਤੁਰਕੇ ਚਲੇ ਜਾਇਆ ਕਰਦੇ ਸੀ। (ਬਦਨ ਸੁ ਮੰਗਲ ਸਾਲ) ਗੁਰੂ ਸਾਹਿਬ ਦਾ ਚੇਹਰਾ ਇਹੋ ਜਿਹਾ ਹੈ। ਦਰਸਨ ਕਰਨ ਨਾਲ ਸਾਰੀਆਂ ਖੁਸ਼ੀਆਂ ਦੀ ਪ੍ਰਾਪਤੀ ਹੋ ਜਾਂਦੀ ਹੈ, ਸਭ ਰੋਗ ਚੁੱਕੇ ਜਾਂਦੇ ਹਨ। ਸਾਰੀ ਪਾਪਾਂ ਦੀ ਮੈਲ ਤੇ ਸਾਰੇ ਰੋਗਾਂ ਨੂੰ ਮੇਟ ਦੇਂਦੇ ਹਨ। ਇਹੋ ਜਿਹੀ ਅੰਮ੍ਰਿਤ ਭਰੀ ਨਿਗਾਹ ਗੁਰੂ ਸਾਹਿਬ ਜੀ ਪਾਉਂਦੇ। (ਪਰਨ ਸ਼ਰਨ ਕਰ ਚਰਨ ਕੋ) ਹੇ ਮਹਾਰਾਜ ਸਾਹਿਬ ਮੈਂ (ਪਰਨ) ਆਸਰਾ ਚਰਨਾਂ ਦੀ ਸ਼ਰਨ ਦਾ ਕੀਤਾ ਹੈ। (ਨਮਸਕਾਰ) ਮੱਥਾ ਰਖ ਕੇ ਮਹਾਰਾਜ ਆਪਦੇ ਚਰਨਾਂ ਕਮਲਾਂ ਤੇ ਮੈਂ ਨਮਸਕਾਰ ਕਰਦਾ ਹਾਂ ਸਾਖੀ : ਅੰਮ੍ਰਿਤ ਭਰੀ ਦ੍ਰਿਸਟੀ ਪਾਉਣ ਦੀ, ਜਦੋਂ ਗੁਰੂ ਜੀ ਸਮਾਧੀ ਤੋਂ ਉਠਿਆ ਕਰਦੇ ਤਾਂ ਬਹੁਤ ਸਾਰੇ ਲੋਕ ਲਾਈਨਾਂ ਲਾ ਕੇ ਖੜੇ ਰਹਿੰਦੇ ਸੀ ਮੱਥਾ ਟੇਕਣ ਲਈ ਸੱਚੇ ਪਾਤਸ਼ਾਹ ਜੀ ਨੂੰ॥ ੭॥

(ਸਵੈਯਾ=ਪਾਸੁ ਪਰਾਗ ਸੀ ਸੋਹਤਿ ਸੁੰਦਰ) ਹੁਣ ਏਥੇ ਕਵਲ ਦੀ ਉਪਮਾ ਦੇਂਦੇ ਹਨ। ਕਵਲਾਂ ਦੇ ਉਤੇ (ਪਰਾਗ) ਧੂੜਾਂ ਸੋਭਦਾ ਹੁੰਦਾ ਹੈ ਗੁਰੂ ਸਾਹਿਬ ਜਦੋਂ ਆਪਦਿਆਂ ਪਿਆਰਿਆਂ ਨੂੰ ਦਰਸ਼ਨ ਦੇਣ ਜਾਂਦੇ ਹੈ ਸਿਖਾਂ ਸੇਵਕਾਂ ਦੇ ਯਾਦ ਕਰਨ ਤੋਂ ਗੁਰੂ ਸਾਹਿਬ ਜੀ ਦੇ ਚਰਨਾਂ ਤੇ ਧੂੜ ਜੇਹੜੀ ਹੈ ਇਹ ਜਿਸ ਪ੍ਰਕਾਰ ਧੂੜ ਕਵਲ ਦੇ ਉਤੇ ਸੋਹਣਾ ਸੋਹਦਾ ਹੈ ਏਸੇ ਪ੍ਰਕਾਰ ਗੁਰੂ ਸਾਹਿਬ ਦੇ ਚਰਨਾਂ ਤੇ ਧੂੜ ਸੇਵਕਾਂ ਨੂੰ ਦਰਸ਼ਨ ਦੇਣ ਵਾਸਤੇ ਜਦੋਂ ਜਾਂਦੇ ਹੈ ਇਹ ਧੂੜ ਸੋਹ ਰਹੀ ਹੈ ਏਹ ਕਵਲ ਦੀ ਨਿਆਈ ਉਪਮਾ ਦੇ ਰਹੇ ਹਨ। (ਪਾਸੁ ਪਰਾਗ ਸੀ ਸੋਹਤਿ ਸੁੰਦਰ) ਉਸਦੇ ਪਾਸ ਧੂੜ ਹੋਂਦੀ ਹੈ ਕਵਲ ਦੇ ਉੱਤੇ ਖਟੇ ਪੀਲੇ ਜਿਹੇ ਰੰਗ ਦੀ ਏਧਰ ਗੁਰੂ ਸਾਹਿਬ ਦੇ ਚਰਨਾਂ ਦੇ ਉੱਤੇ ਧੂੜ ਸੇਵਕਾਂ ਦੀ ਰੱਖਿਆ ਕਰਨ ਗਇਆਂ ਦੀ ਸੋਭ ਰਹੀ ਹੈ, ਸੁੰਦਰ (ਗੰਧਿ ਸੀ ਕੀਰਤਿ ਮੱਧ ਬਸਾਨਾ) ਅਤੇ ਫੇਰ ਕਵਲ ਦੇ ਵਿਚ ਤਾਂ ਸੁਗੰਧੀ ਹੁੰਦੀ ਹੈ ਗੁਰੂ ਸਾਹਿਬ ਜੀ ਦੀ ਜੇਹੜੀ ਕੀਰਤੀ ਮਹਿਮਾਂ ਹੈ ਗੁਰਸਿੱਖਾਂ ਦੇ ਹਿਰਦੇ ਵਿਚ ਗੁਰੂ ਸਾਹਿਬ ਦੇ ਚਰਨ ਵੱਸ ਜਾਂਦੇ ਹੈ। ਉਹਨਾਂ ਦੀ ਸਾਰੀ ਦੁਨੀਆਂ ਮਹਿਮਾ ਕਰਨ ਲੱਗ ਜਾਂਦੀ ਹੈ। ਇਹ ਗੁਰੂ ਸਾਹਿਬ ਦੇ ਜਿਹੜੇ ਚਰਨ ਹਨ ਇਹ ਖੁਸ਼ਬੂ ਹੈ (ਕੀਰਤਿ) ਪ੍ਰੇਮਸ਼ਰ ਦਾ ਜਸ ਗੁਰੂ ਦੇ ਚਰਨਾਂ 'ਚ ਧਿਆਨ ਕਰਨ ਵਾਲੇ ਸਿੱਖਾਂ ਨੂੰ ਵਾਹਿਗੁਰੂ ਦੀ ਮਹਿਮਾ ਦਾ ਪਤਾ ਲੱਗ ਜਾਂਦਾ ਹੈ। ਇਹ ਖੁਸ਼ਬੂ ਵੱਸ ਰਹੀ ਹੈ ਚਰਨਾਂ ਵਿਚ। (ਕੋਮਲਤਾ ਕੋਮਲਤਾ ਇਕ ਸੀ) ਫੇਰ ਕਵਲ ਵੀ ਕੋਮਲ ਹੁੰਦਾ ਹੈ ਗੁਰੂ ਸਾਹਿਬ ਦੇ ਚਰਨ ਵੀ ਕੋਮਲ ਹਨ। ਇਹ ਵੀ ਏਕਤਾ ਹੈ। (ਨਿਰਲੇਪਤਾ ਸੀ ਨਿਰਲੇਪ ਸਮਾਨਾ) ਅਤੇ ਕਵਲ ਪਾਣੀ ਤੋਂ ਨਿਰਲੇਪ ਰਹਿੰਦਾ ਹੈ। ਗੁਰੂ ਸਾਹਿਬ ਜੀ ਦੁਨੀਆਂ ਦੇ ਕਰਮ ਰੂਪ ਜਲ ਤੋਂ (ਅਥਵਾ) ਪਦਾਰਥਾਂ ਰੂਪ

ਜਲ ਤੋਂ ਨਿਰਲੇਪ ਰਹਿੰਦੇ ਹਨ। ਇਹ ਵੀ ਸਮਾਨਤਾ ਚਰਨਾਂ ਦੀ ਸਮਝ ਲਉ। (ਜੋ ਭਵ ਭੂਰ ਭਰਾ ਸਰਸੀ) ਅਤੇ ਜਿਹੜਾ ਸਰੋਵਰ ਭਰਿਆ ਹੁੰਦਾ ਹੈ (ਭੂਰ) ਸਮੂਹ ਜਲ ਦੇ ਨਾਲ (ਸਰਸੀ) ਸਰੋਵਰ=ਅਧਿਕਤਾ ਦਾ ਵਾਚਕ ਨਹੀਂ ਹੈ ਇਥੇ। (ਤਿਸ ਤੇ ਨਿਤ ਊਰਧ ਸੋ ਬਿਗਸਾਨਾ) ਕਵਲ ਹੈ ਜਲ ਤੋਂ ਨਿਤਾ ਪ੍ਰਤੀ ਉੱਚਾ ਰਹਿੰਦਾ ਹੈ ਤੇ ਖਿੜਿਆ ਰਹਿੰਦਾ ਹੈ। ਏਸੇ ਪ੍ਰਕਾਰ ਗੁਰੂ ਸਾਹਿਬ ਦੇ ਜੇਹੜੇ ਚਰਨ ਹਨ। (ਜੋ ਭਵ ਭੂਰ) ਜੇਹੜਾ (ਭਵ) ਸੰਸਾਰ (ਭੂਰ) ਸਮੂੰਹ ਸਰੋਵਰ ਦੀ ਨਿਆਈ ਪਦਾਰਥਾਂ ਰੂਪ ਪਾਣੀ ਨਾਲ ਭਰਿਆ ਹੋਇਆ ਹੈ। (ਤਿਸ ਤੇ ਨਿਤ ਊਰਧ ਸੋ ਬਿਗਸਾਨਾ॥) ਗੁਰੂ ਸਾਹਿਬ ਜੀ ਦੇ ਚਰਨ ਨਿਤਾ ਪ੍ਰਤੀ ਪਦਾਰਥਾਂ ਤੋਂ ਉਚੇ ਰਹਿੰਦੇ ਹਨ। ਉਹ ਤਾਂ ਕਵਲ ਸੂਰਜ ਨੂੰ ਵੇਖਕੇ ਖਿੜਦੇ ਹੈ ਗੁਰੂ ਸਾਹਿਬ ਜੀ ਦੇ ਚਰਨ ਖਿੜੇ ਹੀ ਰਹਿੰਦੇ ਹਨ ਹਮੇਸ਼ਾਂ। (ਹੈਂ ਅਰਬਿੰਦ ਸੇ ਅੰਗਦ ਕੇ ਪਗ) ਇਉਂ ਗੁਰੂ ਅੰਗਦ ਸਾਹਿਬ ਜੀ ਦੇ ਚਰਨ ਕਮਲ ਦੀ ਨਿਆਈ ਹਨ, ਉਪਮਾ ਦੇ ਦਿਉ ਕਵਲ ਵਿਚ ਤਾਂ ਬਾਹਰ ਦੀ ਉਪਮਾ ਹੈ। ਸਤਿਗੁਰੂ ਸਾਹਿਬ ਦੇ ਚਰਨਾਂ ਵਿਚ ਗੁਣਾਂ ਦੀ ਉਪਮਾ ਹੈ। (ਮੋਖਦ ਏਕ ਬਿਸੇਖਤਾ ਜਾਨਾ) ਸਾਰੇ ਗੁਣ ਮਹਾਰਾਜ ਸਾਹਿਬ ਵਿਚ ਵਿਸ਼ੇਸ਼ ਹੀ ਹਨ ਭਾਈ ਸਾਹਿਬ ਕਟਾਖ ਕਹਿੰਦੇ ਹਨ। ਕਵਲ ਕਿਸੇ ਨੂੰ ਮੁਕਤੀ ਨਹੀਂ ਦੇ ਸਕਦਾ। ਗੁਰੂ ਸਾਹਿਬ ਜੀ ਦੇ ਚਰਨ ਮੁਕਤੀ ਦੇਂਦੇ ਹਨ। ਇਹ ਵਿਸ਼ੇਸ਼ਤਾਈ ਹੈ।

## (ਮੰਗਲ ਛੇਵਾਂ)

(ਦੋਹਰਾ : ਸ੍ਰੀ ਸਤਿਗੁਰ ਬਰ ਅਮਰ ਜੀ) ਸੁਭਾਇਮਾਨ ਜੋ ਸਤਿਗੁਰੂ ਸਾਹਿਬ ਜੀ (ਵਰ) ਸ੍ਰੇਸਟ ਗੁਰੂ ਅਮਰਦਾਸ ਜੀ ਤੀਜੇ ਪਾਤਸ਼ਾਹ ਜੀ ਹਨ। ਜਿਨ੍ਹਾਂ ਦੇ (ਅਮਰ) ਦੇਵਤੇ ਵੀ (ਦਾਸ) ਸੇਵਕ ਹੋਵਣ, ਅਥਵਾ (ਦਾਸ) ਸੇਵਕਾਂ ਦਾਸਾਂ ਨੂੰ ਜੋ (ਅਮਰ) ਆਤਮਿਕ ਜ਼ਿੰਦਗੀ ਦੇ ਕੇ ਅਮਰ ਕਰਨ ਵਾਲੇ ਹਨ। (ਸਰਨ ਨਰਨ ਦੁਖ ਹਰਨ) ਜੋ ਪੁਰਖ ਮਹਾਰਾਜ ਸਾਹਿਬ ਜੀ ਦੀ ਸ਼ਰਨ ਪੈਂਦੇ ਹਨ ਉਹਨਾਂ ਦੇ ਜੰਮਣ ਮਰਨ ਦੁੱਖਾਂ ਨੂੰ ਮੇਟਣ ਵਾਲੇ ਹਨ। ਆਪਣੀ ਗਰੀਬਾਂ ਨੂੰ ਸ਼ਰਨ ਦੇਣ ਵਾਲੇ ਹਨ, ਪੁਰਖਾਂ ਦੇ ਦੁੱਖਾਂ ਨੂੰ ਮੇਟਣ ਵਾਲੇ ਹਨ ਗੁਰੂ ਅਮਰਦਾਸ ਜੀ। (ਕਾਰਨ ਕਰਨ ਸੁਜਾਨ ਮਨ) ਸਾਰਿਆਂ ਕਾਰਜਾਂ ਨੂੰ ਕਰਨ ਵਾਲੇ ਹਨ ਅੰਤਰਜਾਮੀ ਹਨ (ਮਨ) ਜਾਣੋ ਲਵੋ ਸਿਰੋਮਣੀ ਹਨ। (ਨਮਸਕਾਰ ਤਿਨ ਚਰਨ॥੬॥) ਉਸ ਸਤਿਗੁਰੂ ਅਮਰਦਾਸ ਮਹਾਰਾਜ ਸਾਹਿਬ ਜੀ ਦੇ ਜਿਨ੍ਹਾਂ ਦੇ ਚਰਨ ਕਮਲਾਂ ਵਿਚ ਪਦਮ ਹੈ, ਉਹਨਾਂ ਚਰਨਾਂ ਕਵਲਾਂ ਦੇ ਨਮਸਕਾਰ ਹੈ॥੬॥ (ਕਬਿੱਤ) ਅਮਰ ਦਰਸ ਭਾਨੁ ਲੱਛਨ ਸਮਾਨ ਸਭਿ॥) ਥਲੇ ਦੀ ਪੰਗਤੀ ਦੇ ਅਰਥ ਅਰੰਭ ਕਰਨਾ ਹੈ। ਗੁਰੂ ਅਮਰਦਾਸ ਸਾਹਿਬ ਜੀ ਦੇ ਦਰਸਨ ਸੂਰਜ ਦੀ ਨਿਆਈ ਹਨ।

(ਕਬਿੱਤ-ਰਜਨੀ ਅਵਿਦਯਾ ਸਰ) ਕਹਿੰਦੇ ਹਨ ਰਾਤ ਹੁੰਦੀ ਹੈ ਸੂਰਜ ਤੋਂ ਬਿਨਾਂ ਏਧਰ ਜੇਹੜੀ ਅਵਿਦਿਆ ਹੈ ਇਹ ਰਾਤ ਤੇ ਸਦਰਸ ਹੈ। ਰਾਤ ਨੂੰ ਸੂਰਜ ਮੇਟ ਦੇਂਦਾ ਹੈ। ਗੁਰੂ ਸਾਹਿਬ ਅਵਿਦਿਆ ਰੂਪ ਰਾਤ ਨੂੰ ਮੇਟੇ ਦੇਂਦੇ ਹਨ। (ਭ੍ਰਮ ਸੋ ਤਿਮਰ ਹਰਿ) ਅਤੇ ਹਨ੍ਹੇਰਾ ਸੂਰਜ ਮੇਟ ਦੇਂਦਾ ਹੈ। ਗੁਰੂ ਸਾਹਿਬ ਸੂਰਜ ਹਨ ਕਰਮ ਰੂਪੀ ਹਨ੍ਹੇਰੇ ਨੂੰ ਮੇਟ ਦੇਂਦੇ ਹਨ ਵਾ ਭਰਮਾ ਰੂਪੀ ਹਨ੍ਹੇਰੇ ਨੂੰ ਮੇਟ ਦੇਂਦੇ ਹਨ। ਅਗਿਆਨ ਵਾ ਭਰਮ ਰੂਪੀ ਅੰਧੇਰੇ ਨੂੰ ਮੇਟ ਦਿੰਦੇ ਹਨ। (ਕੋਕ ਸੇ ਕਿੰਕਰ ਬਰ ਕੀਨੇ ਬ੍ਰਿਹੁ ਛੀਨ ਹੈ॥) ਚਕਵੇ ਤੇ ਚਕਵੀਆਂ ਦਾ ਵੀ ਵਿਛੋੜਾ ਚੁੱਕਿਆ ਜਾਂਦਾ ਹੈ। ਏਸੇ ਪ੍ਰਕਾਰ ਜੇਹੜੇ ਸੇਵਕ ਹੈ ਮਹਾਰਾਜ ਦੇ ਚੱਕਵੀਆਂ ਦੀ ਨਿਆਈ ਹਨ। ਬ੍ਰਹਮ ਚਕਵੇ ਦੀ ਨਿਆਈ ਹੈ ਉਹਨਾਂ ਦਾ ਜੇਹੜਾ ਪ੍ਰਮੇਸ਼ਰ ਦੇ ਨਾਲ ਵਿਛੜ ਕੇ ਵਿਛੋੜਾ ਪੈਂਦਾ ਹੈ। ਏਸ ਨੂੰ ਗੁਰੂ ਸਾਹਿਬ ਦੂਰ ਕਰ ਦੇਂਦੇ ਹਨ। ਸੂਰਜ ਚੜੇ ਤੋਂ ਵਿਜੋਗ ਮਿਟਦਾ ਹੈ। "**ਕਬੀਰ ਚਕਈ ਜਉ ਨਿਸਿ ਬੀਛਰੈ ਆਇ ਮਿਲੈ ਪਰਭਾਤਿ॥ ਜੋ ਨਰ ਬਿਛੁਰੇ ਰਾਮ ਸਿਉ ਨ ਦਿਨ ਮਿਲੇ ਨਾ ਰਾਤਿ॥** (ਅੰਗ ੧੩੭੧) ਗੁਰੂ ਸਾਹਿਬ ਜੀ ਵਿਛੋੜਾ ਮੇਟ ਕੇ ਪ੍ਰਮੇਸ਼ਰ ਨਾਲ ਮੇਲ ਦੇਂਦੇ ਹਨ। (ਮਾਲ ਉਡ ਕਲਮਲ ਕੰਦਲ ਦੁਰਾਇ ਦਲ) (ਮਾਲ) ਪੰਗਤੀ (ਉਡ) ਤਾਰਿਆਂ ਦੀ ਜਿਸ ਪ੍ਰਕਾਰ ਤਾਰਿਆਂ ਦੀ ਪੰਗਤੀ ਹੁੰਦੀ ਹੈ ਏਸੇ ਪ੍ਰਕਾਰ (ਕਲਮਲ) ਜੇਹੜੇ ਪਾਪ ਇਹ ਤਾਰਿਆਂ ਦੀ ਪੰਗਤੀ ਦੀ ਨਿਆਈਂ ਹਨ। (ਕੰਦਲ) ਸਮੂੰਹ (ਦਲ) ਬਹੁਤ ਸਾਰੇ ਜਿਤਨੇ ਦਲ ਹਨ, ਇਹਨਾਂ ਸਮੂੰਹ ਪਾਪਾਂ ਦੇ ਤਾਂਈ ਗੁਰੂ ਸਾਹਿਬ ਜੀ ਛੁਪਾ ਦੇਂਦੇ ਹਨ। (ਮਾਲ ਉਡ ਕਲਮਲ ਕੰਦਲ ਦੁਰਾਇ ਦਲ) (ਮਾਲ) ਪੰਗਤੀ (ਉਡ) ਤਾਰਿਆਂ ਦੀ ਜਿਸ ਪ੍ਰਕਾਰ ਤਾਰਿਆਂ ਦੀ ਪੰਗਤੀ ਹੁੰਦੀ ਹੈ ਏਸੇ ਪ੍ਰਕਾਰ (ਕਲਮਲ) ਜੇਹੜੇ ਪਾਪ ਇਹ ਤਾਰਿਆਂ ਦੀ ਪੰਗਤੀ ਦੀ ਨਿਆਈਂ ਹਨ। (ਕੰਦਲ) ਸਮੂੰਹ (ਦਲ) ਬਹੁਤ ਸਾਰੇ ਜਿਤਨੇ ਦਲ ਹਨ, ਇਹਨਾਂ ਸਮੂੰਹ ਪਾਪਾਂ ਦੇ ਤਾਂਈ ਗੁਰੂ ਸਾਹਿਬ ਜੀ ਛੁਪਾ ਦੇਂਦੇ ਹਨ। (ਮਾਲ ਉਡ ਕਲਮਲ ਕੰਦਨ ਦੁਰਾਇ ਦਲ॥) ਜੈਸੇ ਸੂਰਜ (ਉਡ) ਤਾਰਿਆਂ ਦੀਆਂ (ਮਾਲ)=ਪੰਗਤੀਆਂ (ਕੰਦਲ) ਸਮੂਹ ਨੂੰ (ਦੁਰਾਇ) ਛੁਪਾ ਦਿੰਦਾ ਹੈ, ਐਸੇ ਹੀ ਗੁਰੂ ਅਮਰਦਾਸ ਜੀ ਦੇ ਦਰਸ਼ਨ (ਕਲਮਲ) ਪਾਪਾਂ ਰੂਪੀ ਤਾਰਿਆਂ ਦੇ ਸਮੂੰਹ ਦਲਾਂ ਨੂੰ ਛੁਪਾ ਦਿੰਦੇ ਹਨ। (ਪਲ ਪਲ ਗਯਾਨ ਸੋਂ) ਫੇਰ ਪਲਪਲ ਕਾਲ ਦੇ ਵਿਚ ਜਿਵੇਂ ਸੂਰਜ ਪ੍ਰਕਾਸ਼ ਕਰਦਾ ਹੈ ਏਸੇ ਪ੍ਰਕਾਰ ਮਹਾਰਾਜ ਸਾਹਿਬ ਸੰਸਾਰ ਵਿਚ ਗਿਆਨ ਦਾ ਪ੍ਰਕਾਸ਼ ਕਰਦੇ ਹਨ। (ਬੇਮੁਖ ਕੁਮੁਦ ਦੁਖ) ਜੇਹੜੇ ਬੇਮੁਖ ਲੋਗ ਹਨ ਉਹ ਕਮੀਆਂ, ਰਾਤ ਨੂੰ ਖਿੜਨ ਵਾਲੇ ਕਮਲ, ਨੀਲੋਫਰ ਦੀ ਨਿਆਈ ਹੈ ਕਮੀਆਂ ਸੂਰਜ ਚੜ੍ਹੇ ਤੋਂ ਮਿਟ ਜਾਂਦੀਆਂ ਹੈ। ਬੇਮੁਖ ਲੋਕ ਸਤਿਗੁਰਾਂ ਤੋਂ ਦੁੱਖੀ ਹੁੰਦੇ ਹਨ। (ਸਨਮੁਖ ਕੰਜ ਸੁਖ)।

ਜੇਹੜੇ ਸਨਮੁਖ ਸਿੱਖ ਹੈ ਉਹ ਕਵਲਾਂ ਦੀ ਨਿਆਈ ਖਿੜਦੇ ਹੈ, ਵਾ ਸੁੱਖ ਹੁੰਦੇ ਹਨ ਉਹਨਾਂ ਦੇ ਚਿਤ ਕਰਣਾਂ ਮੈਤ੍ਰੀ ਮੁਦਤਾ ਅਪੇਖਿਆ ਪੰਗਤੀਆਂ ਖਿੜ ਆਉਂਦੀਆਂ ਹੈ। ਅਨੰਦ ਰੁਪੀ ਖੁਸ਼ਬੂ ਖਿੜ ਆਉਂਦੀ ਹੈ। (ਗਤਿ ਸੋ ਭਗਤ ਨਿਤ ਜਾਨੀਏ ਅਧੀਨ ਹੈ॥) ਸੂਰਜ ਤਾਂ ਕਾਲ ਗਤੀ ਦੇ ਅਧੀਨ ਹੈ। ਕਾਲੇ ਦੇ ਚੱਕਰ ਨਾਲ ਸੂਰਜ ਚੜ੍ਹਦਾ ਹੈ ਤੇ ਛਿਪਦਾ ਹੈ ਤੇ ਗੁਰੂ ਮਹਾਰਾਜ ਸਾਹਿਬ ਭਗਤਾਂ ਦੇ ਅਧੀਨ ਹਨ। ਜਿਵੇਂ "ਕੀਤਾ ਲੋੜਨਿ ਸੋਈ ਕਰਾਇਨਿ ਦਰਿ ਫੇਰੁ ਨ ਕੋਈ ਪਾਇਦਾ॥" (ਅੰਗ ੧੦੭੫) ਸੂਰਜ ਕਾਲ ਦੇ ਅਧੀਨ ਹੈ ਮਹਾਰਾਜ ਸਾਹਿਬ ਭਗਤੀ ਦੇ ਅਧੀਨ ਹਨ। ਜੋ ਕੋਈ ਪ੍ਰੇਮਾ ਭਗਤੀ ਕਰਦੇ ਨੇ ਗੁਰੂ ਸਾਹਿਬ ਜੀ ਉਹਨਾਂ ਦੇ ਵੱਸ ਹੋ ਜਾਂਦੇ ਹਨ। (ਗਤਿ ਸੋ ਭਗਤ) (ਗਤ) ਚਾਲ ਸੂਰਜ ਕਾਲ ਦੇ ਵੱਸ ਹੈ। ਕਾਲ ਦੇ ਚੱਕਰ ਨਾਲ ਸੂਰਜ ਚੜ੍ਹਦਾ ਹੈ। ਛਿਪਦਾ ਹੈ ਤੇ ਮਹਾਰਾਜ ਭਗਤਾਂ ਦੇ ਅਧੀਨ ਹੈ ਇਉਂ ਜਾਨਣਾ ਕਰੋ ਹਮੇਸ਼ਾਂ। (ਅਮਰ ਦਰਸ ਭਾਨੁ ਲੱਛਨ ਸਮਾਨ ਸਭਿ) ਇਉਂ ਗੁਰੂ ਅਮਰਦਾਸ ਸਾਹਿਬ ਜੀ ਦੇ ਜੇਹੜੇ ਦਰਸ਼ਨ ਹੈ, ਇਹ ਸਾਰੇ ਸੂਰਜ ਦੇ ਸਮਾਨ ਹਨ ਜਾਨਣਾ ਕਰੋ। (ਏਕ ਗੁਨ ਅਧਿਕ ਪੈ ਤਪਤ ਬਿਹੀਨ ਹੈ) ਪਰ ਸੂਰਜ ਦੀ ਤਪਸ਼ ਪੈਣੇ ਕਰਕੇ ਮਾਰੂਥਲ ਦੇ ਰੇਤਿਆਂ ਤਪਦਿਆਂ ਨਾਲ ਜੀਆਂ ਜੰਤ ਨੂੰ ਸਾੜਦੀ ਹੈ। ਗੁਰੂ ਸਾਹਿਬ ਤਪਸ਼ ਤੋਂ ਰਹਿਤ ਹੈ। ਇਹ ਗੁਰੂ ਵਿਚ ਵਿਸ਼ੇਸ਼ਤਾ ਅਧਿਕ ਹੈ। ਬਾਕੀ ਦੇ ਗੁਣ ਵੀ ਬਹੁਤੇ ਸੂਰਜ ਨਾਲੋਂ ਅੰਤਰੀਵ ਗੁਣ ਸਮਾਨਤਾ ਤੇ ਘਟਾਏ ਹੈ ਪਰ ਵਿਸ਼ੇਸ਼ਤਾ ਦਾ ਕਟਾਖ ਦਿਖਾ ਦਿੱਤਾ ਹੈ। ਸਾਰੇ ਗੁਣ ਗੁਰੂ ਸਾਹਿਬ ਜੀ ਦੇ ਤਪਸ਼ ਨਹੀਂ ਪੈਦਾ ਕਰਦੇ, ਠੰਢ ਪੈਦਾ ਕਰਦੇ ਹਨ।

## (ਮੰਗਲ ਸੱਤਵਾਂ)

(ਦੋਹਰਾ : ਰਾਮਦਾਸ ਸੁਖਰਾਸ ਪ੍ਰਭੁ) ਸਤਿਗੁਰੂ ਚਉਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਕੈਸੇ ਹਨ? ਜੋ ਦਾਸਾਂ ਨੂੰ ਰਾਮ ਰੂਪ ਬਣਾਉਣ ਵਾਲੇ ਹੈ। ਵਾ ਰਾਮ ਰੂਪ ਹੁੰਦੇ ਹੋਈ ਜੋ ਫੇਰ ਵੀ ਦਾਸਾਂ ਭਾਵ ਧਾਰਨ ਵਾਲੇ ਹਨ ਸੁੱਖਾਂ ਦੀ ਖਾਨ ਵਾ ਔਸ਼ਧੀ ਹਨ।

ਰਾਸ ਦੇਣ ਵਾਲੇ ਹਨ (ਪ੍ਰਭੁ) ਸਮਰਥ ! (ਸੇਵਕ ਤ੍ਰਾਸ ਬਿਦਾਰ॥) ਜੋ ਮਹਾਰਾਜ ਜੀ ਦੇ ਸੇਵਕ ਹਨ ਉਹਨਾਂ ਦੇ ਤ੍ਰਾਸ=ਡਰ ਨੂੰ ਮੇਟਣ ਵਾਲੇ ਹਨ। (ਪਗ ਪਰ ਮੁਰ ਪਰਣਾਮ ਹੈ ਪਰਨਾ ਸ਼ਰਨ ਵਿਚਾਰ॥੧੧॥) ਸਤਿਗੁਰੂ ਸਾਹਿਬ ਜੀ ਦੇ ਚਰਨਾਂ ਕਵਲਾਂ ਤੇ ਸਾਡੀ ਨਮਸਕਾਰ ਹੈ ਆਪ ਜੀ ਦੀ ਸ਼ਰਨ ਦਾ (ਪਰਨਾ) ਆਸਰਾ ਮੈਂ ਵਿਚਾਰਿਆ ਹੈ (ਅਥਵਾ) ਆਪ ਜੀ ਦੀ ਸ਼ਰਨ ਦਾ ਆਸਰਾ ਲਿਆ ਹੈ॥੧੧॥

ਕਬਿੱਤ : (ਪੁਸ਼ਕਰ ਭਰੇ ਪੁਸ਼ਕਰ ਪੁਸ਼ਕਰ ਜਯੋ) ਜਿਸ ਪ੍ਰਕਾਰ (ਪੁਖਕਰ) ਤਲਾਵ ਹੁੰਦੇ ਹਨ ਕੱਚੇ ਉਹ ਪਾਣੀ ਦੇ ਭਰਿਆ 'ਚ (ਪੁਖਕਰ) ਕਵਲ ਜਿਉ ਪੈਦਾ ਹੁੰਦਾ ਹੈ (ਪੇਖ ਕਰਿ ਸਸੀਕਰ ਕਰੈ ਦੁਤਿ ਹੀਨ ਹੈ।) ਗੁਰੂ ਸਾਹਿਬ ਜੀ ਦੇ ਜੇਹੜੇ ਚਰਨ ਹੈ ਕਵਲ ਵਰਗੇ ਕਿਦਾਂ ਕਹੀਏ (ਸਸੀ) ਚੰਦਰਮਾ ਦੀਆਂ (ਕਰ) ਕਿਰਨਾਂ ਨੂੰ ਜਿਦੋਂ ਚੰਦਰਮਾ ਚੜ੍ਹਦਾ ਹੈ ਉਸ ਵੇਲੇ ਕਵਲ ਦੀ ਸੋਭਾ ਨੂੰ ਹੀਣੀ ਕਰ ਦਿੰਦਾ ਹੈ ਭਾਵ ਕਵਲ ਮਿਟ ਜਾਂਦਾ ਹੈ। ਚੰਦਰਮਾ ਦੀਆਂ ਕਿਰਨਾਂ ਨਾਲ ਖਿੜਦਾ ਨਹੀਂ ਹੈ ਕਵਲ। ਏਸ ਕਰਕੇ ਚੰਦਰਮਾ ਦੀਆਂ ਕਿਰਨਾਂ ਨੂੰ ਵੇਖਕੇ ਉਹ ਆਪਣੀ ਸੋਭਾ ਨੂੰ ਖੀਨ ਕਰ ਲੈਂਦਾ ਹੈ ਵਾ ਮਿਚ ਜਾਂਦਾ ਹੈ ਕਵਲ ਮਹਾਰਾਜ ਦੇ ਚਰਨਾਂ ਨੂੰ ਕਿਵੇਂ ਕਹਿ ਦੇਈਏ ਕਿ ਕਵਲ ਵਰਗੇ ਹਨ ਗੁਰੂ ਸਾਹਿਬ ਜੀ ਦੇ ਚਰਨ ਤਾਂ ਇਕ ਰਸ ਰਹਿਣ ਵਾਲੇ ਹੈ। (ਪੁਖਕਰ) ਜਦੋਂ ਪੁਖਕਰ ਪਾਣੀ ਤੋਂ ਹੀਣ ਹੋ ਜਾਂਦੇ ਹੈ ਤਲਾਵ ਫਿਰ (ਦਿਨਕਰ) ਸੂਰਜ ਆਪਣੀਆਂ ਕਿਰਨਾਂ ਨਾਲ ਕਵਲ ਨੂੰ ਸੁੱਕਾ ਦੇਂਦਾ ਹੈ ਵਾ ਨਾਸ ਕਰ ਦੇਂਦਾ ਹੈ। (ਖਰ ਧਾਰੀ ਦੇਹਿ ਪਰ ਯਾਂ ਤੇ ਸੋ ਮਲੀਨ ਹੈ॥) ਕਵਲ ਦੀ ਦੇਹ=ਨਾਲੀ ਕੰਡੇ ਆਦਿਕਾਂ ਨੂੰ ਧਾਰਨ ਵਾਲੀ ਹੈ, ਅਤੇ ਚਿੱਕੜ ਵਿਚ ਦੱਬੀ ਰਹਿਣ ਕਰਕੇ ਮਲੀਨ ਵੀ ਹੈ ਏਸ ਕਰਕੇ ਕਵਲ ਮਹਾਰਾਜ ਦੇ ਚਰਨਾਂ ਦੇ ਤੁਲ ਨਹੀਂ ਹੋ ਸਕਦਾ। (ਸੁਖਮਾ ਨਿਹਾਰ ਭੌਰ ਦਾਹਿਤਿ ਅਪਾਰ ਆਨ) (ਸੁਖਮਾ) ਸੋਭਾ ਨੂੰ ਵੇਖਕੇ ਖਿੜਾਵਟ ਨੂੰ ਭੌਰੇ ਆ ਕੇ ਬੈਠ ਜਾਂਦੇ ਹੈ ਇਹ ਉਹਨਾਂ ਨੂੰ ਵਿਚ ਹੀ ਬੰਦ ਕਰਕੇ ਮਾਰ ਦੇਂਦਾ ਹੈ। (ਸੁਖਮਾ ਨਿਹਾਰ ਭੌਰ) ਜੋ ਕਵਲ ਦੀ (ਸੁਖਮਾ) ਸੋਭਾ ਨੂੰ ਦੇਖਕੇ (ਅਪਾਰ) ਪਾਰਾਵਾਰ ਤੋਂ ਰਹਿਤ ਭੌਰੇ (ਆਨ) ਆਉਂਦੇ ਹਨ ਉਹਨਾਂ ਨੂੰ ਕਵਲ (ਦਾਹਿਤਿ) ਸਾੜ ਦੇਂਦਾ ਹੈ। ਭਾਵ ਕਿ ਜਦ ਭੌਰੇ ਕਵਲ ਮੇ ਪ੍ਰਵੇਸ ਹੋ ਜਾਂਦੇ ਹਨ ਸੁਗੰਧੀ ਦੇ ਲਾਲਚ ਵਿਚ ਆ ਕੇ ਬਾਹਰ ਨਹੀਂ ਨਿਕਲਦੇ ਸੂਰਜ ਦੇ ਛਿਪਣ ਤੋਂ ਕਵਲ ਮਿਚ ਜਾਂਦਾ ਹੈ। ਭੌਰੇ ਵਿਚੇ ਹੀ ਬੰਦ ਹੋ ਜਾਂਦੇ ਹਨ ਅੰਮ੍ਰਿਤ ਵੇਲੇ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਮਾਲੀ ਫੁਲ ਤੋੜ ਕੇ ਲੈ ਜਾਂਦੇ ਹਨ।

ਅਰਕ ਕੱਢਣ ਵਾਸਤੇ ਇਉਂ ਤੇਲ ਤਾਵਣ ਤਾਤਉ। ਭੌਰੇ ਵਿਚ ਹੀ ਸੜ ਜਾਂਦੇ ਹਨ। (ਜਾਰਤਿ ਤੁਖਾਰ, ਏਤੇ ਔਗੁਨ ਅਧੀਨ ਹੈ।) ਫੇਰ ਏਸਨੂੰ (ਤੁਖਾਰ) ਬਰਫ ਜਾਲ ਦੇਂਦੀ ਹੈ ਕਵਲ ਨੂੰ। ਏਨਿਆਂ ਅਉਗੁਣ ਦੇ ਅਧੀਨ ਹੈ ਕਵਲ ਵਰਗੇ ਮਹਾਰਾਜ ਦੇ ਚਰਨ ਕਿਵੇਂ ਕਹਿ ਦੇਈਏ। (ਸਤਿਗੁਰੁ ਰਾਮਦਾਸ ਚਰਣ ਮੁਕਤਿ ਦੇਤਿ) ਸ੍ਰੀ ਗੁਰੂ ਰਾਮਦਾਸ ਦੇ ਚਰਨ ਜੇਹੜੇ ਮੁਕਤੀ ਨੂੰ ਦੇਣ ਵਾਲੇ ਹੋਏ। (ਉਪਮਾ ਕਮਲ ਕੀ ਨ ਬਨੈ ਬਿਧਿ ਹੀਨ ਹੈ॥੧੨॥) ਏਹ ਗੁਰੂ ਸਾਹਿਬ ਜੀ ਦੇ ਚਰਨਾਂ ਦੀ ਕਵਲ ਨਾਲ ਉਪਮਾ ਨਹੀਂ ਦੇਣੀ ਬਣ ਸਕਦੀ। ਇਹ ਸਾਰੀ ਬਿਧੀ ਅਸੀਂ ਹੀਣੀ ਸਮਝੀ ਹੈ। ਏਸ ਕਰਕੇ ਗੁਰੂ ਸਾਹਿਬ ਦੇ ਚਰਨ ਚਰਨ ਹੀ ਹਨ ਕਵਲ ਬਰਾਬਰ ਨਹੀਂ ਹੋ ਸਕਦਾ।

## (ਮੰਗਲ ਅੱਠਵਾਂ)

(ਦੋਹਰਾ : ਸ੍ਰੀ ਅਰਜਨ ਸ਼੍ਰੋਤਾ ਅਰਜ ਸਿਰਜਨ ਆਰਜਤਾਯ॥) ਭਾਈ ਸੰਤੋਖ ਸਿੰਘ ਜੀ ਪੰਜਵੇਂ ਸਤਿਗੁਰੂ ਜੀ ਦਾ ਮੰਗਲ ਕਰਦੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਸਾਹਿਬ ਕੈਸੇ ਹੈ ਜੋ (ਅਰਜ) ਸੇਵਕਾਂ ਦੀਆਂ ਬੇਨਤੀਆਂ ਦੇ ਤਾਈ ਸੁਣਨ ਵਾਲੇ ਹਨ (ਸਿਰਜਨ ਆਰਜਤਾਯ) ਜੇ ਸ੍ਰੇਸਟਤਾਈ ਨੂੰ ਰਚਨ ਵਾਲੇ ਹਨ ਗੁਰੂ ਸਾਹਿਬ। ਸਾਖੀ : ਜਿਵੇਂ ਮੰਡੀ ਦੇ ਵਿਚ ਰਾਜੇ ਦੇ ਪਾਸ ਭਾਈ ਕਲਿਆਣਾ ਜੀ ਗਏ ਸਨ। ਉਸਨੇ ਕਿਹਾ ਸੀ ਠਾਕੁਰਾਂ ਦਾ ਚਰਨਾਮ੍ਰਿਤ ਲੈ ਪੱਥਰਾਂ ਨੂੰ ਪੁੱਜ। ਭਾਈ ਕਲਿਆਣ ਨੇ ਕਿਹਾ ਸੀ "ਠਾਕੁਰੁ ਹਮਰਾ ਸਦ ਬੋਲੰਤਾ।" ਅਸੀਂ ਪੱਥਰਾਂ ਦੀ ਪੂਜਾ ਨਹੀਂ ਕਰਦੇ। ਚਰਨਾਮ੍ਰਿਤ ਨਹੀਂ ਲੈਂਦੇ। ਭਾਈ ਕਲਿਆਣ ਜੀ ਦੀ ਲੱਤ ਕੱਟਣ ਲੱਗਾ। ਰਾਜਾ ਬੇਹੋਸ਼ ਹੋ ਕੇ ਡਿੱਗ ਪਿਆ ਸੀ ਫੇਰ ਗੁਰੂ ਸਾਹਿਬ ਦੀ ਸ਼ਰਨ ਇਹ ਸਕੇਤ ਮੰਡੀ ਵਾਲਾ ਰਾਜਾ ਆਇਆ ਸੀ ਏਸ ਪ੍ਰਕਾਰ ਉਥੇ ਭਾਈ ਕਲਿਆਨੇ ਦੀ ਰੱਖਿਆ ਕੀਤੀ ਸੀ ਇਉਂ ਗੁਰੂ ਸਾਹਿਬ ਜੀ ਸਿਰਜਨ ਸ੍ਰੇਸਟਤਾਈ ਪੈਦਾ ਕਰਨ ਵਾਲੇ ਹਨ।

(ਲਰਜਤਿ ਜਮ ਜਿਨ ਨਾਮ ਤੇ) ਜਿਸ ਰਾਜੇ ਦੇ ਮਹਾਰਾਜ ਨੇ ਸੁਪਨੇ ਵਿਚ ੫੦ ਸਾਲ ਭੁਗਤਾਏ ਸਨ, ਜਿਹੜੇ ਅਨੇਕਾਂ ਜਨਮ ਅਖੀਰ ਭੰਗੀਆਂ ਦੇ ਘਰ ਉਸ ਨੇ ਜਨਮ ਲੈ ਕੇ ਪ੍ਰਤੱਖ ਭੋਗਣੇ ਸਨ। ਗੁਰੂ ਕੇ ਬਾਗ ਵਿਚ ਜਾ ਕੇ ਏਸ ਰਾਜੇ ਤੇ ਤਾਈ ਮਹਾਰਾਜ ਸਾਹਿਬ ਨੇ ਪਿਛਲੇ ਜਨਮ ਦੇ ਭੋਗਣ ਵਾਲੇ ਕਰਮ ਉਹ ਸਾਰਾ ਪ੍ਰਵਾਰ ਵੀ ਵਿਖਾ ਦਿੱਤਾ ਸੀ॥ (ਸ੍ਰੀ ਅਰਜਨ ਸ਼੍ਰੋਤਾ ਅਰਜ) ਇਉਂ ਗੁਰੂ ਅਰਜਨ ਸਾਹਿਬ ਜੀ ਸਿੱਖਾਂ ਦੀਆਂ ਅਰਜਾਂ ਨੂੰ ਸੁਨਣ ਵਾਲੇ ਹਨ (ਸਿਰਜਨ) ਸਤਿਗੁਰੂ ਜੀ ਸ੍ਰੇਸਟਤਾਈ ਪੈਦਾ ਕਰਨ ਵਾਲੇ ਹਨ॥ (ਲਰਜਤਿ ਜਮ ਜਿਨ ਨਾਮ ਤੇ) ਜਿਨ੍ਹਾਂ ਦੇ ਨਾਮ ਲੈਣੇ ਕਰਕੇ ਜਮ ਵੀ ਕੰਬਦਾ ਸੀ (ਬੰਦੋਂ ਤਿਨ ਜੁਗ ਪਾਯ॥੧੩॥) ਉਹਨਾਂ ਦੇ ਦੋਹਾਂ ਚਰਨਾਂ ਕਮਲਾਂ ਤੇ ਅਸੀਂ ਬੰਦਨਾ ਕਰਦੇ ਹਾਂ॥ ਵਾ (ਅਰਜਨ=ਅਰ) ਵੈਰੀ ਵੀ ਜਿਨ੍ਹਾਂ ਦੇ ਦਾਸ ਬਣ ਗਏ ਹਨ ਵਾ ਆਸਰੀ ਸੰਪਤਾ ਵਾਲੇ ਸਭ ਵਾ=(ਅਰਜਨ=ਆਰਜਤਾਯ) ਸ੍ਰੇਸਟਤਾਈ, ਉਜਲ ਰੂਪ॥ ਵਾ ਅਰਜਨ ਨ ਜਾਨਿਯੋ ਜਾਇ ਕੇਤੋ ਹੈ ਬਿਥਾਰ ਤੇਰੋ॥੧੩॥ (ਕਬਿੱਤ) ਲੋਚਨ ਬਿਲੋਕਤਿ ਨਾ ਚਾਹੈਂ ਚਿਤ ਆਨ ਦੁਤਿ) ਸਤਿਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਜਿਹਨਾਂ ਨੇ ਆਪਣੀਆਂ ਅੱਖਾਂ ਨਾਲ ਕੀਤੇ ਹਨ, ਉਨ੍ਹਾਂ ਦਾ ਫੇਰ ਚਿਤ ਹੋਰ ਸੋਭਾ ਨਹੀਂ ਵੇਖਣ ਨੂੰ ਕਰਦਾ ਕਿਉਂਕਿ ਮਹਾਰਾਜ; ਕਵਲ ਨੈਨ ਅੰਜਨ ਸਿਆਮ। ਜੇ ਇਕ ਵਾਰੀ ਦਰਸ਼ਨਾਂ ਦਾ ਝਲਕਾ ਪੈ ਜਾਵੇ ਹੋਰ ਕਿਸੇ ਸੋਭਾ ਦੇਖਣ ਦੀ ਰੁਚੀ ਨਹੀਂ ਰਹਿ ਜਾਂਦੀ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕਰਕੇ ਅੱਖਾਂ ਨਾਲ॥ (ਬਿਸ਼ੇ ਕੇ

ਬਿਲਾਸ ਆਸ ਪਾਸਨ ਨ ਜਾਵਈ) ਸ੍ਰੀਰਕ ਤਥਾ ਮਾਨਸਿਕ ਵਿਸ਼ਿਆਂ ਦੇ (ਬਿਲਾਸ) ਭੋਗਾਂ ਵੱਲ ਨਹੀਂ ਦੌੜਦੇ ਵਾ-ਕਾਮ ਕ੍ਰੋਧ ਆਦਿ ਤਥਾ ਸਬਦ ਸਪਰਸਾਦਿ ਉਨਾਂ ਦੇ ਆਸ ਪਾਸ ਵੀ ਨਹੀਂ ਫਟਕਦੇ। ਵਾ-(ਬਿਲਾਸ) ਕੌਤਕਾਂ ਦੇ ਆਸ ਕਰਕੇ ਵੀ ਪਾਸ ਨਹੀਂ ਜਾਂਦੇ ਆਸ ਪਾਸਨ=ਨੇੜੇ ਨੇੜੇ ਨਹੀਂ ਜਾਂਦੇ (ਪ੍ਰਸ਼ਨ) ਉਹ ਤਾਂ ਨਹੀਂ ਨੇੜੇ ਤੇੜੇ ਜਾਂਦੇ ਜੇ ਵਿਸ਼ੇ ਉਨ੍ਹਾਂ ਦੇ ਪਾਸ ਆ ਜਾਣ ਫੇਰ ਤਾਂ ਉਨ੍ਹਾਂ ਵਿਚ ਪਰਚ ਜਾਂਦੇ ਹੋਣਗੇ? ਕਹਿੰਦੇ ਨਹੀਂ ਫੇਰ ਵੀ ਉਨ੍ਹਾਂ ਦੀ ਐਸੀ ਅਵਸਥਾ ਹੋ ਗਈ ਹੈ॥ (ਕਾਨ ਆਨ ਗਾਨ) ਜਿਵੇਂ ਇਆਣਾ ਬਾਲਕਾ ਕਿਸੇ ਦੇ ਗਉਣ ਨੂੰ ਕਿਸੇ ਦੀਆਂ ਤਾਨਾਂ ਨੂੰ ਨਹੀਂ ਸੁਣਦਾ। ਮਨ ਮਸਤਾਨਾ ਹੋ ਜਾਂਦਾ ਹੈ ਉਹਨਾਂ ਪ੍ਰੇਮੀਆਂ ਦਾ (ਕਾਨ ਆਨ ਗਾਨ ਤਾਨ ਸੁਨੈ ਨ ਅਯਾਨ ਜਿਵ)॥ ਇਆਣਾ ਬੱਚਾ ਜਿਸ ਤਰ੍ਹਾਂ ਆਪਣੀ ਸੁਤੇ ਸੁਭਾਵ ਕਿਰਿਆਂ ਵਿਚ ਹੀ ਮਸਤ ਰਹਿੰਦਾ ਹੈ ਪਿਆ ਪੈਰ ਹਲਾਈ ਜਾਂਦਾ ਜਾਂ ਹੱਥ ਹਲਾਈ ਜਾਂਦਾ ਹੈ ਉਸਦੇ ਪਾਸ ਆ ਕਰਕੇ ਜੇ ਗਾਣੇ ਗਾਈਏ ਤੇ ਤਰਾਨੇ ਦੇਈਏ ਉਹ ਨਿਆਣਾ ਜਿਸ ਤਰ੍ਹਾਂ ਕੰਨਾਂ ਵਿਚ ਨਹੀਂ ਸੁਣਦਾ ਹੈ ਆਪਣੀ ਕਿਰਿਆ ਵਿਚ ਹੀ ਮਸਤ ਰਹਿੰਦਾ ਹੈ॥ ਏਸੇ ਤਰ੍ਹਾਂ ਦੀ ਗੁਰਮੁਖਾਂ ਦੀ ਅਵਸਥਾ ਇਆਣੇ ਬੱਚੇ ਦੀ ਤਰ੍ਹਾਂ ਹੋ ਜਾਂਦੀ ਹੈ॥ ਉਨ੍ਹਾਂ ਉੱਪਰ ਕਿਸੇ ਦਾ ਅਸਰ ਨਹੀਂ ਹੁੰਦਾ ਜੇ ਬੱਚਾ ਖੜਕਾ ਸੁਣਕੇ ਗਾਣੇ ਵੱਲ ਤੱਕਣ ਵੀ ਲੱਗ ਪਏ ਤਾਂ ਉਸਦੇ ਉੱਪਰ ਕੋਈ ਅਸਰ ਤਾਂ ਨਹੀਂ ਨਾ ਹੋ ਸਕਦਾ ਹੈ॥ ਏਸੇ ਤਰ੍ਹਾਂ ਹੀ ਮਾਇਆ ਵਿਚ ਉਦਾਸੀ ਜੋ ਗੁਰਮੁਖ ਹਨ॥ "ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ॥" (ਅੰਗ ੧੩੮੨) ਇਸ ਤਰ੍ਹਾਂ ਜੇ ਕੋਈ ਗੰਦੇ ਗੀਤ ਗਾਉਣ ਲੱਗ ਪਵੇ॥ ਉਹ ਤਾਂ "ਸਭੋ ਜਪੀਐ ਜਾਪੁ ਜਿ ਮੁਖਹੁ ਬੋਲੇਟਿਆ" ਵਾ-ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥ (ਅੰਗ ੧੨੬੫) ਏਸ ਤਰ੍ਹਾਂ ਹੀ ਮਾਇਆ ਵਿਚ ਉਦਾਸੀ, ਕਵਲ ਦੀ ਤਰ੍ਹਾਂ ਰਹਿੰਦੇ ਹਨ "ਜਿਉ ਮੁਰਗਾਈ ਪੰਕੁ ਨ ਭੀਜੈ॥" ਉਨ੍ਹਾਂ ਦੇ ਚਿੱਤ ਨੂੰ ਵਿਸ਼ਿਆਂ ਦੀ ਵਾਸਨਾ ਸੁ ਵਿਸ਼ਿਆਂ ਦੀ ਇੱਛਾ ਫੁਰਨ ਰੂਪ ਸਲਾਭ ਸਹਿਤ ਨਹੀਂ ਕਰ ਸਕਦੀ॥ (ਬਿਸਰਾ ਅਪਾਨ ਤਨਮਾਨ ਸੋ ਨ ਆਵਈ)॥ ਕਹਿੰਦੇ ਉਹਨਾਂ ਨੂੰ (ਅਪਾਨ) ਅਪਨਤ ਵਿਸਰ ਗਿਆ ਹੈ ਆਪਾ ਭਾਉ ਤਨ ਦਾ ਮਾਨ ਫੇਰ ਨਹੀਂ ਕਦੇ ਆਉਂਦਾ॥ ਵਾ ਸਰੀਰ ਦਾ (ਅਪਾਨ) ਆਪਾ ਭਾਵ ਭੁੱਲ ਗਿਆ। (ਮਾਨ ਸੋ ਨ ਆਵਈ)॥ ਮਾਣ ਵਿਚ ਉਹ ਆਉਂਦੇ ਹੀ ਨਹੀਂ ਹਨ॥ ਮਾਣ ਵਡਿਆਈ ਦੀ ਉਨ੍ਹਾਂ ਨੂੰ ਇੱਛਾ ਹੀ ਨਹੀਂ ਹੈ॥ (ਭਈ ਉਨਮੱਤਿ ਗਤਿ ਆਨੰਦ ਉਦਧਿ ਵਤਿ) ਉਹਨਾਂ ਦੀ ਉਦਾਸਤਾ ਮਸਤਾਨਿਆਂ ਵਾਲੀ (ਗਤੀ) ਰੀਤੀ ਹੋ ਗਈ ਹੈ॥ (ਚਿੱਤ ਮੈਂ ਬਿਓਗ ਤਿਸ ਕਬਹੂ ਨ ਭਾਵਈ)॥ ਉਹਨਾਂ ਪ੍ਰੇਮੀਆਂ ਨੂੰ ਗੁਰੂ ਸਾਹਿਬ ਦੇ ਚਰਨਾਂ ਦਾ ਵਿਛੋੜਾ ਕਦੇ ਵੀ ਭਾਉਂਦਾ

ਨਹੀਂ ਹੈ॥ (ਜਾਨ ਅਰਜਨ ਪਦ ਪਦਮ ਕੋ ਦੇਖਿ ਕਰਿ)॥ (ਜਾਨ) ਸਮਝੋ ਗੁਰੂ ਅਰਜਨ ਸਾਹਿਬ ਦੇ ਚਰਨ ਰੂਪ ਕਵਲ ਨੂੰ ਵੇਖਕੇ (ਸਿੱਖ ਮਨ ਭੌਰ ਭਯੋ ਭ੍ਰਮਤਿ ਲੁਭਾਵਈ॥੧੪॥) ਸਿੱਖ ਦਾ ਮਨ ਭੌਰੇ ਦੀ ਨਿਆਈ ਹੈ॥ ਸੁਭਾਇਮਾਨ ਹੋ ਕੇ ਲਟੂਹਾ ਹੋ ਹਰ ਵਕਤ ਮਹਾਰਾਜ ਦੇ ਚਰਨਾਂ ਦੇ ਦੁਆਲੇ ਭ੍ਰਮਦਾ ਹੈ, ਘੁੰਮਦਾ ਹੈ। ਇਸ ਪ੍ਰਕਾਰ ਦਾ ਅਨੰਦ ਉਹਨੂੰ ਪ੍ਰਾਪਤ ਹੋ ਗਿਆ ਹੈ॥੧੪॥

## (ਮੰਗਲ ਨੌਵਾਂ)

(ਦੋਹਰਾ=ਸ੍ਰੀ ਗੁਰੁ ਹਰਗੋਵਿੰਦ ਬਰ, ਸਨਧਬੱਧ ਧਰਿ ਧਯਾਨ)॥ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ (ਬਰ) ਸ੍ਰੇਸਟ ਹਨ (ਗੋ) ਇੰਦ੍ਰੀਆਂ ਨੂੰ (ਬਿੰਦ) ਪ੍ਰਕਾਸ਼ਨ ਵਾਲੇ ਹਨ (ਅਥਵਾ) (ਗੋ) ਬਾਣੀ ਆਦਿਕ ਦੇ ਪ੍ਰਕਾਸ਼ਨ ਵਾਲੇ ਹਨ (ਗੋ) ਪ੍ਰਿਥਵੀ ਆਦਿਕਾਂ ਦੀ (ਬਿੰਦ) ਰੱਖਿਆ ਕਰਨ ਵਾਲੇ ਹਨ ਜੀ॥ (ਸਨਧਬੱਧ ਧਰਿ ਧਯਾਨ)॥ ਜੋ ਸੱਜੇ ਹਨ ਜਿਹੜੀਆਂ ਸੰਜੋਆਂ ਪਹਿਨੀ ਹੈ (ਸਨੱਧ) ਸ਼ਸਤ੍ਰ ਹੈ ਸਰੀਰ ਦੀ ਰੱਖਿਆ ਕਰਨ ਵਾਸਤੇ ਸਤਿਗੁਰੂ ਨੇ ਧਾਰਨ ਕੀਤੀ ਹੈ (ਬੁੱਧ) ਦੁਸ਼ਮਣ ਨੂੰ ਮਾਰਨ ਵਾਸਤੇ ਸ੍ਰੀ ਸਾਹਿਬ ਤੀਰ ਆਦਿਕ ਸ਼ਸਤ੍ਰ ਧਾਰਨ ਕੀਤੇ ਹਨ (ਜਿਨ੍ਹਾਂ) ਨੂੰ ਚਲਾਕੇ ਜਾਂ ਜਿਨ੍ਹਾਂ ਸ਼ਸਤਰਾਂ ਨਾਲ ਦੁਸ਼ਮਣ ਨੂੰ ਮਾਰਿਆ ਜਾਵੇ ਸੋ ਬੱਧ ਸ਼ਸਤ੍ਰ ਹੈ॥ (ਸਨਧਬੱਧ) ਦੁਸ਼ਮਨਾਂ ਦਾ ਨਾਸ ਕਰਨ ਵਾਸਤੇ ਸੱਜੇ ਧੱਜੇ ਹਨ ਉਨ੍ਹਾਂ ਦਾ ਧਿਆਨ ਕਰਦੇ ਹਨ॥ (ਸਨਧ) ਜੋ ਆਪਣੇ ਸਰੀਰ ਦੀ ਰੱਖਿਆ ਕਰਨ ਵਾਲੇ (ਸਸਤ੍ਰ) ਹੋਣ ਜੈਸੇ ਸੰਜੋਆ ਆਦਿ (ਬੱਧ) ਦੂਸਰੇ ਨੂੰ ਨਾਸ ਕਰਨ ਵਾਲੇ ਸ਼ਸਤਰ ਤੀਰ ਆਦਿ॥ ਵਾ. ਇਹ ਸਾਰਾ ਕੱਠਾ ਪਾਠ ਕਰਕੇ (ਸਨਧਬੱਧ), ਤਿਆਰ-ਬਰ-ਤਿਆਰ (ਸੁੰਦਰ ਦੁਤਿ ਮਦਨਾਨ॥) ਕਾਮ ਦੀ ਵੀ ਗੁਰੂ ਜੀ ਜੈਸੀ ਸੁੰਦਰ (ਦੁਤਿ) ਸੋਭਾ ਨਹੀਂ ਹੈ॥ ਸਤਿ ਗੁਰੂ ਜੀ ਦੀ ਐਸੀ ਸੋਭਾ ਹੈ (ਮਦਨ) ਕਾਮ ਦੇਵ ਭੀ ਐਸਾ ਸੁੰਦਰ ਨਹੀਂ ਜੈਸੇ ਸਤਿਗੁਰੂ ਜੀ ਹਨ (ਮਦਨ) ਸੁਹੱਪਣ-ਪੁਣੇ ਦਾ ਹੰਕਾਰ ਨਹੀਂ ਹੈ ਐਸੇ ਸੁੰਦਰ ਹੈ ਮਹਾਰਾਜ॥ ਏਸ ਕਬਿੱਤ ਦੀ ਥੱਲੇ ਵਾਲੀ ਪੰਗਤੀ ਤੋਂ ਅਰਥ ਲੈਣਾ ਹੈ॥ ੧੫॥ ਅਮਲ ਕਮਲ ਜੈਸੇ, ਅਰਥ ਸ੍ਰੀ ਹਰ ਗੋਬਿੰਦ ਪਦ ਤੋਂ ਸ਼ੁਰੂ ਹੋਵੇਗਾ। (ਸ਼੍ਰੀ ਹਰਿ ਗੋਵਿੰਦ ਪਦ) ਸਤਿਗੁਰੂ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਚਰਨ ਜੋ ਹਨ ਇਹ ਅਨੰਦ ਵੀ ਪਦਵੀ ਦੇ ਦੇਣ ਵਾਲੇ ਹਨ (ਉਪਮੇਯ ਆਪ ਪੁਨ ਆਪੇ ਉਪਮਾਨ ਹੈਂ॥੧੬॥) ਆਪ ਹੀ ਉਪਮੇਯ ਜਿਸ ਦੀ ਉਪਮਾ ਦੇਈਏ ਕਬਿੱਤ : (ਅਮਲ ਕਮਲ ਜੈਸੇ ਕੈਸੇ ਕਹੌਂ ਪਦ ਜੁਗ) ਸਤਿਗੁਰੂ ਸਾਹਿਬ ਜੀ ਦੇ ਉਜਲ (ਜੁਗ) ਦੋਵੇਂ ਚਰਨਾਂ ਨੂੰ ਉਜਲ ਕਵਲਾਂ ਜੈਸੇ ਕੈਸੇ ਕਹਾਂ ਕਹਿਣਾ ਬਣਦਾ ਨਹੀਂ ਹੈ॥ (ਰਜਨੀ ਮੈਂ ਆਨ ਗਤਿ ਹੋਤਿ ਜਿਨ ਬਾਨ ਹੈ) ਕਵਲ ਜਿਹੜੇ ਹਨ ਜਦੋਂ ਰਾਤ ਪੈਂਦੀ ਹੈ ਕਵਲ ਮਿਚ ਜਾਂਦੇ ਹਨ ਸਤਿਗੁਰਾਂ ਦੇ ਚਰਨ ਇਕ ਰਸ

ਰਹਿੰਦੇ ਹਨ। ਰਾਤ ਵਿਚ ਜਿਸ ਤਰ੍ਹਾਂ ਕਮਲਾਂ ਨੂੰ ਮਿਚ ਜਾਣ ਕੀ ਬਾਣ ਹੈ॥ ਇਸ ਕਰਕੇ ਸਤਿਗੁਰਾਂ ਦੇ ਚਰਨ ਕਵਲ ਦੇ ਸਮਾਨ ਨਹੀਂ ਕਹੇ ਜਾ ਸਕਦੇ॥ (ਜਾਨਿਯੇ ਸੰਤਾਨ ਕੇ ਸਮਾਨ ਬਨੈ ਅਨਬਨ) ਫੇਰ ਜੇ ਕਵਲ ਰਾਤ ਨੂੰ ਮਿਚ ਜਾਂਦੇ ਹਨ ਤਾਂ ਸਤਿਗੁਰਾਂ ਦੇ ਚਰਨ ਕਮਲ ਦੇ ਸਮਾਨ ਨਹੀਂ ਤਾਂ ਕਲਪ-ਤਰ ਦੇ ਸਮਾਨ ਕਹਿ ਦੇਵੇ ਜੀ॥ ਜਵਾਬ :- (ਜਾਨੀਯੇ ਸੰਤਾਨ ਕੇ ਸਮਾਨ ਬਨੈ ਅਨਬਨ)॥ ਹੇ ਭਾਈ ਜਾਨਣਾ ਕਰੋ ਜੇ ਮਹਾਰਾਜ ਜੀ ਦੇ ਚਰਨਾਂ ਨੂੰ (ਸੰਤਾਨ) ਕਲਪਤ ਬ੍ਰਿਛ ਕਹਿ ਦੇਈਏ ਤਾਂ ਇਹ ਭੀ ਅਣ ਬਣ ਹੈ॥ (ਦਾਨੀ ਮਨ ਕਾਮਨਾ ਨ ਦਾਨੀ ਮੋਖ ਗਯਾਨ ਹੈ) ਜਿਹੜਾ ਕਲਪਤਰ ਬ੍ਰਿਛ ਹੈ ਉਹ ਮਨ ਦੀਆਂ ਕਾਮਨਾਂ ਤੇ ਦੇਂਦਾ ਹੈ ਪਰ ਮੁਕਤੀ ਵਾ ਬ੍ਰਹਮ ਗਿਆਨ ਦਾਨ ਨਹੀਂ ਦੇ ਸਕਦਾ ਇਸ ਕਰਕੇ ਕਲਪਤਰ ਬ੍ਰਿਛ ਭੀ ਸਤਿਗੁਰਾਂ ਦੇ ਚਰਨਾਂ ਦੇ ਤੁਲ ਨਹੀਂ ਹੋ ਸਕਦਾ ਹੈ (ਚਿੰਤਾਮਣਿ ਜੈਸੇ ਨਖ ਭਾਖੇ ਨ ਪਰਤਿ ਮੁਖ) ਪ੍ਰਸਨ :- ਜੇ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਨੂੰ ਚਿੰਤਾ ਮਣੀ ਵਰਗਾ ਕਹਿ ਦੇਵੋ? ਜੋ ਮਨ ਦੀਆਂ ਚਿਤਵਣੀਆਂ ਪੂਰੀਆਂ ਕਰਨ ਵਾਲਾ ਹੁੰਦੀ ਹੈ॥ ਉੱਤਰ : ਸੋ ਭਾਈ ਸਾਹਿਬ ਜੀ ਕਹਿੰਦੇ ਹਨ ਗੁਰੂ ਸਾਹਿਬ ਦੇ ਚਰਨ ਚਿੰਤਾਮਣੀ ਵਰਗੇ ਵੀ ਨਹੀਂ ਕਹੇ ਜਾ ਸਕਦੇ।

## (ਸਾਖੀ ਚਿੰਤਾ ਮਣੀ ਦੀ)

ਚਿੰਤਾ ਮਣੀ ਦੀ ਸਾਖੀ ਮਹਾਂ ਪੁਰਖ ਸੁਣਾਇਆ ਕਰਦੇ ਇਕ ਸੁੱਕੀ ਹੋਈ ਕਿੱਕਰ ਹੇਠ ਕੋਈ ਜ਼ਿਮੀਂਦਾਰ ਆ ਕੇ ਬੈਠ ਗਿਆ ਗਰਮੀ ਦੀ ਰੁੱਤ ਸੀ ਰੇਤਾ ਸਾਰਾ ਗਰਮ ਸੀ ਬਹੁਤ॥ ਉਸਨੇ ਰੇਤਾ ਪੁੱਟ-ਪੁੱਟ ਕੇ ਠੰਡਾ ਥਾਂਉ ਕੱਢਦਿਆਂ ਗਿੱਲਾਂ ਰੇਤਾ ਨਿਕਲ ਆਇਆ॥ ਤਾਂ ਰੇਤੇ ਗਿੱਲੇ ਵਿਚੋਂ ਇਕ ਚਿੰਤਾ ਮਣੀ ਉਸਨੂੰ ਪ੍ਰਾਪਤ ਹੋ ਗਈ। ਜਦੋਂ ਚਿੰਤਾ ਮਣੀ ਪ੍ਰਾਪਤ ਹੋਈ ਉਸ ਨੇ ਸੋਹਣਾ ਮਣਕਾ ਜਾਣਕੇ ਪੱਲੇ ਬੰਨ੍ਹ ਲਿਆ ਕਿ ਨਿਆਣੇ ਨੂੰ ਨਜਰ ਵੱਟੂ ਦਿਆਂਗੇ ਚਲਕੇ ਘਰ। ਉਹ ਜਦੋਂ ਬੰਨ੍ਹ ਲਿਆ ਪਲੇ ਵਿਚ ਉਸ ਵੇਲੇ ਚਿਤਵਨੀ ਕਰਨ ਲੱਗਾ ਜੇਕਰ ਠੰਢੀ ਸੰਘਣੀ ਛਾਂ ਹੁੰਦੀ ਤਾਂ ਅਰਾਮ ਕਰ ਲੈਂਦੇ ਉਸੇ ਵੇਲੇ ਉਸਦੀ ਚਿੰਤਾਮਣੀ ਦੇ ਨਾਲ ਠੰਢੀ ਛਾਂ ਛੇਤੀ ਬਾਗ ਸਮੇਤ ਹੋ ਗਈ। ਫੇਰ ਕਹਿੰਦਾ ਤਲਾਬ ਹੁੰਦਾ ਤਾਂ ਸੈਰ ਹੀ ਕਰ ਲੈਂਦੇ। ਤਲਾਬ ਬਣ ਗਿਆ। ਬੇੜੀ ਹੁੰਦੀ ਤਾਂ ਵਿਚ ਵਿਚਰ ਹੀ ਲੈਂਦੇ, ਮੰਦਰ ਹੁੰਦਾ ਤਾਂ ਏਥੇ ਅਰਾਮ ਹੀ ਕਰ ਲੈਂਦੇ ਸਭ ਕੁਝ ਬਣ ਗਿਆ। ਜੋ ਏਨੇ ਚਿਤਵਨੀ ਕੀਤੀ ਪੱਲੇ ਮਣੀ ਬੰਨ੍ਹਣੇ ਕਰਕੇ ਜਦੋਂ ਇਹ ਸਾਰੇ ਸੰਕਲਪ ਪੂਰੇ ਹੋ ਗਏ ਫਿਰ ਬੇੜੀ ਤੇ ਚੜ੍ਹਿਆ ਸੈਰ ਕਰਦਾ ਫਿਰਦਾ ਹੈ ਇਕ ਇਹਦੇ ਕਰਮਾਂ ਦਾ ਮਾਰ ਕਾਂਉ ਆ ਗਿਆ। ਕਾਉਂ ਨੇ ਆ ਕੇ ਪਾਣੀ ਦੀ ਚੁੰਝ ਭਰਨੀ ਚਾਹੀ ਤਲਾਬ ਚੋਂ ਕਹਿੰਦਾ-ਉਇ ਜਾਹ ! ਰੱਬ ਦੇ ਤਲਾ ਉੱਤੇ ਜਾ ਕੇ ਪਾਣੀ ਪੀ, ਮੇਰੇ ਤਲਾਬ 'ਚ ਪਾਣੀ ਨਾ ਪੀ। ਕਾਂ ਬੜਾ ਢੀਠ ਹੁੰਦਾ

ਹੈ ਬਥੇਰਾ ਹੱਥ ਚੁੱਕਿਆ, ਪਰ ਉਡਿਆ ਨਾ। ਫੇਰ ਏਨੇ ਕੀ ਕੀਤਾ। ਉਹ ਚਿੰਤਾ ਮਣੀ ਸੀ ਜਿਸਦੇ ਪ੍ਰਤਾਪ ਨਾਲ ਏਨਾ ਪ੍ਰਤਾਪ ਹੋਇਆ ਸੀ ਉਹ ਚਿੰਤਾਮਣੀ ਖੋਲ੍ਹਕੇ ਪੱਲੇ ਨਾਲੋਂ ਚਲਾ ਕੇ ਮਾਰੀ। ਜਦੋਂ ਚਲਾ ਕੇ ਮਾਰੀ ਤਾਂ ਉਥੇ ਨਾ ਕਾਂ, ਨਾ ਨਦੀ, ਨ ਤਲਾਅ ਅਤੇ ਨਾ ਮੰਦਰ, ਨਾ ਛਾਂ ਉਵੇਂ ਸੁੱਕੀ ਕਿੱਕਰ ਥੱਲੇ ਬੈਠਾ ਆਪਣੇ ਆਪ ਨੂੰ ਵੇਖਿਆ। ਇਸੇ ਪ੍ਰਕਾਰ ਇਹ ਚਿੰਤਾਮਣੀ ਵਰਗੇ (ਨਖ) ਨਹੁ ਗੁਰੂ ਸਾਹਿਬ ਦੇ ਚਰਨਾਂ ਦੇ ਜੇਹੜੇ ਹੈ ਉਹ ਮੇਰੇ ਮੁਖੋਂ ਨਹੀ ਕਹਿਣੇ ਬਣਦੇ॥ (ਮੋਹ ਨ ਮਿਟਾਵੈ ਦੁਖ ਜਾਨਤਿ ਜਹਾਨ ਹੈ)॥ ਦੇਖੋ ਚਿਤਮਣੀ ਜੇਹੜੀ ਪਦਾਰਥ ਦੇਂਦੀ ਹੈ॥ ਪਦਾਰਥਾਂ ਦਾ ਮੋਹ ਪੈਦਾ ਹੋ ਜਾਂਦਾ ਏਸ ਕਰਕੇ ਮੋਹ ਇਹ ਮੇਟ ਨਹੀਂ ਸਕਦੀ ਜਿਹੜਾ ਮੋਹ ਦਾ ਦੁੱਖ ਇਹ ਸਾਰਾ ਹੀ ਸੰਸਾਰ ਜਾਣਦਾ ਹੈ। (ਸ੍ਰੀ ਹਰਿਗੋਵਿੰਦ ਪਦ ਆਨੰਦ ਕੇ ਕੰਦ ਜੋਊ) ਸ੍ਰੀ ਗੁਰੂ ਹਰਿ ਗੋਬਿੰਦ ਸਿੰਘ ਮੀਰੀ ਪੀਰੀ ਦੇ ਮਾਲਕ ਦੇ ਚਰਨ ਜੇਹੜੇ ਹਨ ਉਹ ਅਨੰਦ ਕੇ (ਕੰਦ) ਫਲ ਰੂਪ ਹੈ (ਕੰਦ) ਬਦਲ ਰੂਪ ਹੈ (ਕੰਦ) ਦਾਤੇ ਹੈ॥ (ਉਪਮੇਯ ਆਪ ਪੁਨ ਆਪੇ ਉਪਮਾਨ ਹੈਂ॥੧੬॥) (ਉਮਪਾਨ) ਜਿਸਦੀ ਉਪਮਾ ਦੇਈਏ ਉਹ ਵੀ ਆਪ ਹਨ, ਉਪਮੇਯ=ਉਪਮਾ ਦੇ ਲੈਣੇ ਜੋਗ ਵੀ ਆਪ ਹਨ ਸੱਚੇ ਪਾਤਸ਼ਾਹ ਏਸ ਪ੍ਰਕਾਰ "ਜੈਸਾ ਤੂ ਤੈਸਾ ਤੁਹੀ ਕਿਆਂ ਉਪਮਾ ਦੀਜੈ" (ਉਪਮੇਯ) ਉਪਮਾ ਲੈਣੇ ਜੋਗ ਆਪ ਹੈ ਤੇ ਉਪਮਾ ਰੂਪ ਵੀ ਆਪ ਹੀ ਹਨ॥੧੬॥

## (ਮੰਗਲ ਦਸਵਾਂ)

(ਦੋਹਰਾ : ਸ੍ਰੀ ਸਤਿਗੁਰ ਹਰਿਰਾਇ ਕੇ, ਨਾਇ ਧਯਾਇ ਅਘ ਜਾਇ)॥ ਸ੍ਰੀ ਸਤਿਗੁਰੂ ਹਰਿ ਰਾਏ ਸਾਹਿਬ ਸਚੇ ਪਾਤਸ਼ਾਹ ਜੀ ਦੇ ਤਾਂਈ॥ ਜੋ ਹਰੇਕ ਨੂੰ ਰਾਜ ਬਖਸ਼ਣ ਵਾਲੇ ਕੰਗਾਲਾਂ ਨੂੰ ਰਾਜ ਦੇਣ ਵਾਲੇ ਡੂਲਕਿਆਂ ਨੂੰ ਵਾ (ਹਰਿਰਾਇ)॥ (ਹਰਿ)=ਹਰੇਕ ਨੂੰ (ਰਾਇ)॥ ਪ੍ਰਕਾਸ਼ ਰੂਪ ਬਣੌਨ ਵਾਲੇ ਹਨ॥ ਉਹਨਾਂ ਦਾ ਨਾਉਂ ਧਿਆਉਣੇ ਕਰਕੇ ਪਾਪ ਸਾਰੇ ਚੱਲੇ ਜਾਂਦੇ ਹਨ॥ ਐਸੇ ਮਹਾਰਾਜ ਜੀ ਦੇ ਚਰਣਾਂ ਕਮਲਾਂ ਦੇ ਉਪਰ ਮੇਰੀ ਨਮਸਕਾਰ ਹੈ॥ (ਜਿਹ ਤੇ ਨਿਧਿ ਸਿਧਿ ਆਇ॥੧੭॥) ਜਿਸ ਕਰਕੇ ਨਉ ਨਿਧੀਆਂ ੧੮ ਸਿਧੀਆਂ ਤੈਨੂੰ ਆਕੇ ਪ੍ਰਾਪਤ ਹੋ ਜਾਣ॥੧੭॥ (ਸ੍ਵੈਯਾ ਪੰਕ ਬਿਖੈ ਬਸਤਾ ਰਸ ਮੈਂ॥) ਕਉਲ ਬਥੇਰੇ ਜਤਨ ਕਰਦਾ ਹੈ ਗੁਰੂ ਸਾਹਿਬ ਜੀ ਦੇ ਚਰਨਾਂ ਦੀ ਸੋਭਾ ਮੈਨੂੰ ਦਿੱਤੀ ਜਾਵੇ ਪਰ ਇੰਨਾ ਤਪ ਕਰਦਾ ਹੋਇਆ ਫੇਰ ਵੀ ਗੁਰੂ ਸਾਹਿਬ ਦੇ ਚਰਨਾਂ ਕਵਲਾਂ ਦੀ ਮੌਜ ਨੂੰ ਪਾ ਨਹੀਂ ਸਕਦਾ ਉਪਾਵ ਬੜੇ ਕਰਦਾ ਹੈ॥ ਜਿਸ ਤਰ੍ਹਾਂ ਜਤਨ ਕਰਦਾ ਹੈ ਦੱਸਦੇ ਹਨ॥ (ਪੰਕ ਬਿਖੈ ਬਸਤਾ) ਦੇਖੋ ਕਹਿੰਦੇ (ਰਸ) ਪਾਣੀ ਦੇ ਚਿੱਕੜ ਦੇ ਵਿਚ ਵੱਸਦਾ ਹੈ (ਰਸ ਊਰਧ ਕੋ ਨਿਸਰਾ ਸਰ ਸੇਰੋ)॥ ਫੇਰ (ਰਸ) ਪਾਣੀ ਦੇ (ਉਰਧ)

ਉਚਾ ਨਿਸਰਾ=ਨਿਸਰਿਆ ਹੋਇਆ ਹੈ (ਸਰ ਸੇਰੋ) ਸਿਰ ਦੇ ਉੱਤੇ ਜਿਵੇਂ ਸੇਹਰਾ ਹੁੰਦਾ ਹੈ ਏਸ ਪ੍ਰਕਾਰ (ਸਰਸੇਰੋ) ਕਲ ਪਾਣੀ ਤੋਂ ਉੱਤੇ ਨਿਸਰਿਆ ਹੋਂਦਾ ਹੈ ਇਹਦੀ ਡੋਡੀ ਜੇਹੜੀ ਹੈ॥ (ਗ੍ਰੀਵ ਲੌਂ ਨੀਰ ਮੈਂ ਧੀਰ ਧਰੇ) ਗਰਦਨ ਤੱਕ ਡੋਡੀ ਤੱਕ ਪਾਣੀ 'ਤੇ ਰਹਿੰਦਾ ਹੈ ਕਹਿੰਦੇ ਮਾਨੋ ਤਪ ਹੀ ਕਰ ਰਿਹਾ ਹੈ, ਗਲ ਤੱਕ ਪਾਣੀ 'ਚ ਖੜਾ ਜਿਵੇਂ ਕੋਈ ਤਪ ਕਰਨ ਵਾਲਾ ਪਾਣੀ 'ਚ ਧੀਰਜ ਧਾਰ ਕੇ ਖੜਾ ਰਹਿੰਦਾ ਹੈ (ਇਕ ਪੈਰ ਖਰੋ ਥਿਰ ਹ੍ਵੈ ਰਵਿ ਹੇਰੋ)॥ ਇਕ ਪੈਰ ਹੀ ਹੈ ਇਹਦਾ ਜੇਹੜੀ ਹੇਠ ਜੜ੍ਹ ਹੈ ਉਸ ਇਕ ਪੈਰ ਤੇ ਮਾਨੋ ਖੜੋਤਾ ਹੈ ਤੇ ਸੂਰਜ ਵੱਲ ਵੇਖੀ ਜਾਂਦਾ ਹੈ ਕਿ ਗੁਰੂ ਹਰਿ ਰਾਇ ਸਾਹਿਬ ਜੀ ਦੇ ਚਰਨਾਂ ਦੀ ਬਰਾਬਰੀ ਮੈਨੂੰ ਲੋਕ ਦੇ ਦੇਣ। (ਆਤਪ ਸੀਤ ਸਹੈ ਬਰਖਾਂ)॥ ਫੇਰ ਇਹ ਤਪ ਦੇਖੋ ਕਿਵੇਂ ਕਰਦਾ ਹੈ ਧੁੱਪ ਵੀ ਸਹਾਰਦਾ ਹੈ, ਪਾਲਾ ਵੀ ਸਹਾਰਦਾ ਹੈ, ਵਰਖਾ ਨੂੰ ਵੀ ਸਹਾਰਦਾ ਹੈ। (ਤਪ ਸਾਧਤਿ ਯਾ ਬਿਧਿ ਕੂਰ ਘਨੇਰੋ) ਏਸ ਤਰੀਕੇ ਨਾਲ ਤਪ ਬੜਾ ਭਾਰੀ ਕਰੜਾ ਸਾਧ ਰਿਹਾ ਹੈ॥ ਘਣੇ ਤੋਂ ਘਣੇ ਇਉਂ ਕਵਲ ਜਤਨ ਕਰਦਾ ਹੈ ਕਿ ਮੈਨੂੰ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਚਰਨਾਂ ਦੀ ਬਰਾਬਰੀ ਦਿੱਤੀ ਜਾਵੇ॥ (ਸ੍ਰੀ ਹਰਿਰਾਇ ਕੇ ਪਾਇ ਸਮਾਨਤਾ, ਪਾਇ ਨ ਕੰਜ ਉਪਾਇ ਬਤੇਰੋ॥) ਸ੍ਰੀ ਗੁਰੂ ਸਾਹਿਬ ਦੇ ਚਰਨਾਂ ਦੀ ਸਮਾਨਤਾ ਦੀ ਬਰਾਬੀ ਮੈਨੂੰ ਮਿਲ ਜਾਵੇ। (ਪਾਇ ਨ ਕੰਜ ਉਪਾਇ ਬਤੇਰੋ॥੧੮॥) ਬਥੇਰੇ ਕਵਲ ਜਤਨ ਕਰਦਾ ਹੈ ਪਰ ਗੁਰੂ ਸਾਹਿਬ ਦੇ ਚਰਨ ਮੁਕਤੀ ਦੇਂਦੇ ਹਨ, ਗਿਆਨ ਦੇਂਦੇ ਹਨ, ਨਾਮ ਦੇਂਦੇ ਹਨ। ਇਉਂ ਕਵਲ ਜਤਨ ਬੜੇ ਕਰਦਾ ਹੈ ਗੁਰੂ ਹਰਿ ਰਾਇ ਸਾਹਿਬ ਦੇ ਚਰਨਾਂ ਦੀ ਬਰਾਬਰੀ ਨਹੀਂ ਜਤਨ ਬੜੇ ਕਰਦਾ ਹੈ ਗੁਰੂ ਹਰਿ ਰਾਇ ਸਾਹਿਬ ਦੇ ਚਰਨਾਂ ਦੀ ਬਰਾਬਰੀ ਨਹੀਂ ਪਾ ਸਕਦਾ। ਗੁਰੂ ਸਾਹਿਬ ਜੀ ਦੇ ਚਰਨ ਚਰਨ ਹੀ ਹੈ।

## (ਮੰਗਲ ਗਿਆਰਵਾਂ)

(ਦੋਹਰਾ : ਦਰਸ਼ਨ ਸ੍ਰੀ ਹਰਿਕ੍ਰਿਸ਼ਨ ਕੋ) ਅੱਠਵੇਂ ਪਾਤਸ਼ਾਹ ਦਾ ਮੰਗਲ ਕਰਦੇ ਹਨ ਗੁਰੂ ਸਾਹਿਬ ਕੈਸੇ ਹਨ ਜੋ (ਕ੍ਰਿਸ਼ਨ) ਅਗਿਆਨ ਦੇ ਹਨੇਰੇ ਨੂੰ ਹਰਨ ਵਾਲੇ ਹਨ ਵਾ-ਜਿਨ੍ਹਾਂ ਵਿਚ (ਕ੍ਰਿਸ) ਮੁੜੱਪਣ ਪੁਣਾ ਨਹੀਂ ਹੈ। ਐਸੇ ਗੁਰਾਂ ਦਾ ਦਰਸਨ॥ (ਨਿਪੁਨ ਹਰਨ ਜੁਰ ਤੀਨ॥) ਇਹ ਆਧੀ ਬਿਆਧੀ ਉਪਾਧੀ=ਅਧਆਤਮ ਅਧੀਦੈਵ ਅਧੀ ਭੂਤ ਤਾਪਾਂ ਨੂੰ ਹਰਨ ਵਾਸਤੇ ਬੜੇ ਚਤਰ ਹਨ ਜੇਹੜੇ ਗੁਰੂ ਸਾਹਿਬ ਦੇ ਦਰਸ਼ਨ ਕਰਦੇ ਹਨ ਉਹ ਤਿਨ੍ਹਾਂ ਤਾਪਾਂ ਨੂੰ ਹਰਨ 'ਚ ਚਤਰ ਹੋ ਜਾਂਦੇ ਹਨ। (ਚਰਨ ਮਨੋਹਰ ਬੰਦਨਾ)॥ ਸੁੰਦਰ ਸ੍ਰੀ ਗੁਰੂ ਸਾਹਿਬ ਦੇ ਚਰਨ ਹਨ। ਜਿਨ੍ਹਾਂ ਚਰਨਾਂ ਦੇ ਨਾਲ ਦਿੱਲੀ ਦੇ ਰੋਗੀਆਂ ਦੀ ਜਿੰਨੀ ਡਾਲ ਦੀ ਬਿਮਾਰੀ ਪਈ ਹੋਈ ਸੀ ਦਸਤ ਤੇ ਉਪਰ ਛਾਲੀ ਆਉਂਦੀ ਸੀ ਚਰਨਾਂ ਦੇ ਜਲ

ਨਾਲ ਮੇਟ ਦਿੱਤੀ ਸੀ। ਜਿੱਥੇ ਅੱਜ ਚੁਬੱਚਾ ਸਾਹਿਬ ਗੁਰਦੁਆਰਾ ਬੰਗਲਾ ਸਾਹਿਬ ਸ਼ਸ਼ੋਭਿਤ ਹੈ॥ (ਜਿਨ ਸਿੱਖਨ ਸੁਖਿ ਕੀਨ॥੧੯॥) ਜਿਨ੍ਹਾਂ ਨੇ ਸਿੱਖਾਂ ਦੇ ਤਾਈ ਸੁੱਖ ਬਖਸ਼ਣਾ ਕੀਤਾ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਨੇ॥ (ਦਰਸ਼ਨ ਸ੍ਰੀ ਹਰਿਕ੍ਰਿਸ਼ਨ ਕੋ) ਜੋ ਮੜਪਨ ਤਾਈ ਦੇ ਹਰਨ ਵਾਲੇ ਹਨ ਆਪ ਇਸ ਤੋਂ ਰਹਿਤ ਹਨ ਵਾ ਕ੍ਰਿਸ਼ਨਾ ਅਗਨੀ ਪ੍ਰਕਾਸ਼ ਰੂਪ। ਜੋ ਹਰਿ ਹਰ ਇਕ ਦੇ ਤਾਈ ਚੇਤਨ ਸਤਾ ਰੂਪੀ॥ (ਹਰਿ) ਪਾਨੀ ਪਾਕੇ (ਅਨਿ) ਚੇਸਟ ਕਰੌਣ ਰੂਪ ਸਰਜੀਤ ਕਰ ਰਹੇ ਹਨ॥ (ਕਬਿੱਤ-ਅਮਲ ਕਮਲ ਜੁਗ ਅਰੁਨ ਲਲਿਤ ਭਲ)॥ ਮਹਾਰਾਜ ਸਾਹਿਬ ਦੇ ਜਿਹੜੇ ਚਰਨ ਹਨ (ਅਮਲ ਕਮਲ) ਜਿਵੇਂ ਉਜਲ ਕਵਲ ਹੁੰਦਾ ਹੈ (ਜੁਗ) ਦੋਵੇਂ ਚਰਨ ਕਵਲ ਹੁੰਦੇ ਹਨ। ਗੁਰੂ ਸਾਹਿਬ ਦੇ ਚਰਨਾਂ ਲਾਲ ਗੋਲ ਅਤੇ (ਲਲਿਤ) ਸੁੰਦਰ ਹਨ ਕਵਲ ਜੈਸੇ ਚਰਨ ਮਹਾਰਾਜ ਦੇ ਸੁੰਦਰ ਹਨ॥ ਐਸੇ ਹੀ ਗੁਰੂ ਜੀ ਦੇ ਚਰਨ ਵੀ ਲਾਲੀ ਦੇ ਸਹਿਤ ਸੁੰਦਰ ਚੰਗੇ ਸੋਭ ਰਹੇ ਹਨ (ਜੋ ਫੁੱਲ ਦੇ ਵਿਚ ਵੱਖ-ਵੱਖ ਪੰਖੜੀਆਂ ਦੀਆਂ ਧਾਰੀਆਂ ਹੁੰਦੀਆਂ ਹਨ ਉਹ ਪੰਗਤੀਆਂ ਹਨ॥ (ਤਾਂਕੇ ਦਲ ਅਵਲੀ) ਉਹਦੇ ਪੱਤਰੇ ਹੁੰਦੇ ਹਨ। ਕੰਵਲ ਦੇ ਗੁਰੂ ਸਾਹਿਬ ਜੀ ਦੀਆਂ ਜਿਹੜੀਆਂ ਉਂਗਲੀਆਂ ਹਨ ਇਹ ਮਾਨੋ (ਦਲਾਂ) ਪੱਤਰਿਆਂ ਦੀਆਂ (ਆਵਲੀਆਂ) ਪੰਗਤੀਆਂ ਰੂਪ ਉਂਗਲੀਆਂ ਮਹਾਰਾਜ ਸਾਹਿਬ ਦੀਆਂ॥ (ਸੁ ਹੀਰਨ ਕੀ ਜਟੀ ਸੀ) ਜੋ ਕੰਵਲ ਦੇ ਵਿਚ (ਮਕਰੰਦ) ਦੇ ਧੂੜੇ ਦੇ ਕਿਣਕੇ ਹੁੰਦੇ ਹਨ॥ ਐਸੇ ਹੀ ਗੁਰੂ ਜੀ ਦੇ ਚਰਨ ਤਾਂ ਕਵਲ ਹਨ ਜੋ ਉਗਲੀਆਂ ਹੈ ਏਹ॥ (ਦਲ) ਪਤਰੇ ਹਨ॥ (ਜੋ ਵਖ ੨) ਉਂਗਲੀਆਂ ਹਨ॥ ਇਹ (ਅਵਲੀ) ਪੰਗਤੀਆਂ ਹਨ ਜੋ ਨੌਂਹ ਹਨ ਏ ਮਾਨੋ ਹੀਰਿਆਂ ਦੀ ਜੜਤੀ ਕੀਤੀ ਹੋਈ ਹੈ॥ ਐਸੇ ਸੁੰਦਰ ਚਮਕੀਲੇ॥ ਜੋ ਨੌਂਹ ਹਨ ਉਹ ਐਸੀ ਸੋਭਾ ਦੇ ਰਹੇ ਹਨ ਵਾ (ਸੁ ਹੀਰਨ ਕੀ ਜਟੀ ਸੀ) ਇਹ ਮਾਨੋ ਹੀਰਿਆਂ ਦੀ ਜੜਤੀ ਸਰੀਖੀਆ ਹਨ॥ ਜਿਵੇਂ ਹੀਰੇ ਜੜੇ ਹੁੰਦੇ ਹਨ ਇਉਂ ਨੌਂਹ ਮਹਾਰਾਜ ਸਾਹਿਬ ਦੇ ਚਰਨਾਂ 'ਚ ਜੜੇ ਹੋਏ ਹਨ॥ (ਕਿਧੌਂ ਉਡ ਪਾਂਤ ਹਿਤ ਆਪ ਚਿਤ) ਕਿ ਅਥਵਾ ਇਹ ਉਪਮਾ ਨਹੀਂ ਚੰਗੀ॥ ਏਸੇ ਪ੍ਰਕਾਰ (ਅਥਵਾ) ਪੂਜਨ ਕਰਨ ਵਾਸਤੇ ਮਾਤ ਲੋਕ ਵਿਚ (ਉਡ), ਉਡ ਤਾਰਿਆਂ ਦੀਆਂ ਪੰਗਤੀਆਂ ਮਾਨੋ ਗੁਰੂ ਸਾਹਿਬ ਦੇ ਚਰਨਾਂ ਦੇ ਵਿਚ ਆ ਬੈਠੀਆਂ ਹਨ। ਇਹੋ ਜਿਹੇ ਮਹਾਰਾਜ ਦੇ ਨਹੁੰ ਹਨ ਮਾਨੋਂ ਤਾਰੇ ਹੀ ਆਏ ਹਨ ਮਾਤ ਲੋਕ ਵਿਚ ਪੂਜਾ ਕਰਨ ਵਾਸਤੇ ਤਾਰੇ ਮਾਨੋ ਮਹਾਰਾਜ ਦੇ ਚਰਨਾਂ ਦੇ ਆ ਕੇ ਟਿਕੇ ਹਨ (ਅਨਵੈ=ਕਿਧੌਂ ਉਡ ਪਾਂਤ, ਤਜੀ ਨਭਗਤਿ)॥ ਅਥਵਾ॥ (ਉਡ) ਤਾਰਿਆ ਦੀ॥ (ਪਾਂਤ) ਪੰਗਤੀ ਅਕਾਸ਼ ਵਿਚ ਰਹਿਣ ਦੀ (ਗਤਿ) ਰੀਤੀ ਮਿਰਯਾਦਾ ਨੂੰ ਤਿਆਗ ਕਰਕੇ ਗੁਰੂ ਜੀ ਦੇ ਚਰਨਾਂ ਦਾ ਆਪ ਚਿਤ ਹਿਤ ਪੂਜਨ ਕਰਨ ਦੇ ਵਾਸਤੇ (ਲੋਕ ਮਾਤ ਥਿਤ) ਮਾਤਲੋਕ ਵਿਚ

ਇਸਥਿਤ ਹੋਈ ਹੈ॥ (ਤਜੀ ਨਭ ਗਤਿ ਥਿਤ ਐਸੀ ਬਿਧਿ ਠਟੀ ਸੀ) ਮਾਨੋ ਅਕਾਸ਼ ਦੀ ਗਤੀ ਛੱਡਕੇ ਤਾਰਿਆਂ ਨੇ ਬਿਰਚਨਾਂ, ਇਹ ਬਿਧ ਠਟ ਲਈ ਕਿ ਗੁਰੂ ਸਾਹਿਬ ਦੇ ਚਰਨ ਪੂਜੀਏ॥ ਮਹਾਰਾਜ ਦੇ ਚਰਨਾਂ ਤੇ ਤਾਰੇ ਹੀ ਆ ਕੇ ਟਿਕੇ ਗਏ ਹਨ॥ ਐਸੀ ਸੁੰਦਰ ਬਿਧੀ ਬਣੀ ਹੈ ਗੁਰੂ ਸਾਹਿਬ ਦੇ ਚਰਨਾਂ ਦੇ ਨੌਂਹ ਮਾਨੋ ਤਾਰਿਆਂ ਵਾਂਗੂੰ ਚਮਕਦੇ ਹਨ॥ ਇਹ ਤਾਰੇ ਹੀ ਪੂਜਾ ਕਰਨ ਵਾਸਤੇ ਅਕਾਸ਼ ਵਿਚ ਰਹਿਣਾ ਛੱਡ ਕੇ ਮਹਾਰਾਜ ਦੇ ਚਰਨਾਂ ਵਿਚ ਹੀ ਆ ਬਿਰਾਜੇ ਹਨ॥ ਇਹ ਸੋਹਣੀ ਬਿਧੀ ਫਬ ਰਹੀ ਹੈ॥ (ਕਿਧੌਂ ਬਿਸ੍ਵਕਰਮਾਂ ਨੈ ਸ਼ੇਖ ਤੇ ਮਨਿਨ ਲੇਯ)॥ ਅਥਵਾਂ ਇਹ ਉਪਮਾ ਅਜੇ ਘਟੀਆ ਹੈ। ਇਸ ਤੋਂ ਵਧਕੇ ਉਪਮਾ ਸਾਨੂੰ ਇਉਂ ਪਰਤੀਤ ਹੋਈ ਹੈ ਵਿਸ਼ਕਰਮਾ ਜੇਹੜਾ ਹੈ ਕਾਰੀਗਰਾਂ ਦਾ ਆਦੀ ਕਾਰੀਗਰ ਮੰਨਿਆ ਹੈ ਇਹ ਵਿਸ਼ਕਰਮਾ ਨੇ ਮਾਨੋ ਸ਼ੇਸ਼ ਨਾਗ ਤੋਂ ਮਣੀਆਂ ਲੈ ਕੇ (ਕਾਂਤਿ ਹਿਤ ਖਚੀ ਬਸੈ ਰਮਾ ਸਾਜ ਕੁਟੀ ਸੀ)॥ ਇਹ ਮਹਾਰਾਜ ਦੇ ਨੌਂਹਾਂ ਦੀ ਭਾਸ ਵਾਸ ਪ੍ਰਕਾਸ਼ ਵਾਸਤੇ ਸੋਭਾ ਵਾਸਤੇ ਮਾਨੋ ਸ਼ੇਸ਼ ਨਾਗ ਤੋਂ ਮਣੀਆਂ ਲੈ ਕੇ ਵਿਸ਼ਕਰਮਾ ਨੇ ਸਤਿਗੁਰੂ ਦੇ ਨੌਂਹਾਂ ਵਾਸਤੇ ਇਹ ਖਚੀਆਂ ਜੜੀਆਂ ਨੇ ਜਿਹੜੀਆਂ ਲੈ ਕੇ ਇਹ ਮਹਾਰਾਜ ਦੇ ਨੌਂਹ ਗੁਰੂ ਹਰਿ ਕ੍ਰਿਸ਼ਨ ਸਾਹਿਬ ਦੇ ਚਮਕਦੇ ਹੈ॥ ਕੀ ਹਾਂ ਇਹ ਸੋਭਾ ਸੋਹਣੀ ਨਹੀਂ ਲਗਦੀ (ਕਾਂਤਿ) ਕਰਾਂਤੀ ਸੋਭਾ ਦਾ॥ (ਬਸੈ ਰਮਾ ਸਾਜ ਕੁਟੀ ਸੀ)॥ ਮੈਨੂੰ ਇਉਂ ਪਰਤੀਤ ਹੁੰਦਾ ਹੈ ਕਿ ਲਛਮੀ ਕੁਟੀਆ ਬਣਾਕੇ ਗੁਰੂ ਸਾਹਿਬ ਦੇ ਚਰਨਾਂ 'ਚ ਵੱਸਦੀ ਹੈ ਇਉਂ ਮਾਨੋ ਮੈਨੂੰ ਸੋਭਾ ਪ੍ਰਤੀਤ ਹੁੰਦੀ ਹੈ॥

(ਚਰਨ ਕਮਲ ਹਰਿਕ੍ਰਿਸ਼ਨ ਅਨੂਪ ਬਨੇ)॥ ਏਹ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਦੇ ਚਰਨ ਜੋ ਕਵਲਾਂ ਦੀ ਨਿਆਈ ਹਨ ਘਨੇ ਸੁੰਦਰ (ਅਨੂਪ) ਉਪਮਾ ਤੋਂ ਰਹਿਤ ਬਣੇ ਹਨ॥ (ਨਖ ਸ਼ਸ਼ਿ ਸਕਲ ਸੇ ਉਪਮਾ ਨ ਲਟੀ ਸੀ॥੨੦॥) ਜੇ ਇਉਂ ਕਹਿ ਦੇਈਏ ਨੌਂਹ ਜੇਹੜੇ ਹਨ ਮਹਾਰਾਜ ਦੇ (ਸ਼ਸ਼ ਸਕਲ) ਸਕਲ ਨਾਉ ਟੁਕੜੀਆਂ ਦਾ ਹੁੰਦਾ ਹੈ ਚੰਦਰਮਾਂ ਦੀਆਂ ਟੁਕੜੀਆਂ ਕਰਕੇ ਮਹਾਰਾਜ ਦੇ ਚਰਨਾਂ 'ਚ ਨੌਂਹਾਂ ਦੇ ਥਾਂ ਲਾ ਦਿੱਤੀਆਂ ਹਨ। ਤਾਂ ਵੀ ਉਪਮਾ ਨਹੀਂ ਹੋਈ, ਮਹਾਰਾਜ ਦੇ ਚਰਨਾਂ ਦੀ ਸੋਭਾ ਫੇਰ ਵੀ ਬਹੁਤੀ ਹੈ॥ ਜੋ ਨੌਂਹ ਹਨ ਉਹ ਚੰਦਰਮਾਂ ਦੀਆਂ ਟੁਕੜੀਆਂ ਨਾਲੋਂ ਵਿਸ਼ੇਸ਼ ਮਹਾਰਾਜ ਦੀ ਮਹਿਮਾ ਹੈ॥ (ਨਖ ਸ਼ਸ਼ ਸਕਲ) ਸੋ ਜੇ ਕਹਿ ਦੇਈਏ ਜੋ ਨੌਂਹ ਹਨ ਏਹ ਸਕਲ=ਸਾਰੇ ਚੰਦਰਮਾਂ ਦੇ ਛੋਟੇ ਟੁਕੜੇ ਕਰਕੇ ਲਾਇ ਹੋਇ ਹਨ॥ ਚਮਕੀਲੇ ਏਹ ਵੀ ਪੂਰੀ ਉਪਮਾਂ ਨਹੀਂ ਹੈ॥ (ਲਟੀ ਸੀ) ਨਿਯੂਨ ਉਪਮਾ ਹੈ ਦ੍ਰਿਸ਼ਟਾਂਤ ਮਾਤਰ ਹੈ॥੨੦॥

## (ਮੰਗਲ ਬਾਰ੍ਹਵਾਂ)

(ਦੋਹਰਾ : ਤੇਗ ਬਹਾਦਰ ਧਰਮ ਧੁਜ, ਹਰਤਾ ਤੁਰਕਨ ਮੂਲ) ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਧਰਮ (ਧੁਜ) ਨਿਸ਼ਾਨ ਰੂਪ ਹਨ (ਹਰਤਾ ਤੁਰਕਨ ਮੂਲ) ਤੁਰਕਾਂ ਦਾ ਮੂਲ, ਮੁੱਢ ਜੋ ਅੰਗਰੇਜ਼ਬ ਹੈ ਉਹਦਾ ਤੇਜ ਨਾਸ ਕਰਨ ਵਾਲੇ ਹਨ॥ ਗੁਰੂ ਸਾਹਿਬ ਜੀ ਨੇ "ਤਿਲਕ ਜੰਞੂ ਰਾਖਾ ਪ੍ਰਭ ਤਾਕਾ॥ ਕੀਨੋ ਬਡੋ ਕਲੂ ਮਹਿ ਸਾਕਾ॥ ਸਾਧਨ ਹੇਤ ਇਤੀ ਜਿਨ ਕਰੀ॥ ਸੀਸ ਦੀਆ ਪਰ ਸੀ ਨ ਉਚਰੀ॥" (ਤੇਗ ਬਹਾਦਰ) ਤੇਗ਼ ਦੀ ਬਹਾਦਰੀ ਕਰਨ ਵਾਲੇ ਹਨ ਕਰਤਾਰਪੁਰ ਦੇ ਜੰਗ ਵਿਚ ਕੀਤੀ ਸੀ। ਵਾ ਤਿਆਗ ਦੇ ਬਹਾਦਰ॥ (ਰੰਚ ਮਾਨ ਦੇਹ ਕਰ ਚੀਨੀ)॥ ਸੀਸ ਦੀਆ ਪਰ ਸਿਰਰ ਨਾ ਦੀਆ॥ (ਚਰਨ ਸ਼ਰਨਿ ਤਾਰਨ ਤਰਨ)॥ ਸਤਿਗੁਰੂ ਤੇਗ਼ ਬਹਾਦਰ ਸਾਹਿਬ ਜੀ ਜੋ ਆਪ ਜੀ ਦੇ ਚਰਨਾਂ ਦੀ ਸਰਨ ਆਉਂਦੇ ਹਨ ਤੇ ਉਨ੍ਹਾਂ ਨੂੰ ਤਾਰਨ ਵਾਸਤੇ ਆਪ ਜੀ ਜਹਾਜ਼ ਦੀ ਨਿਆਈ ਹੋ। (ਨਮੋ ਹੋਇ ਅਨਕੂਲ॥੨੧॥) ਹੇ ਸਤਿਗੁਰੂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਆਪ ਜੀ ਦੇ ਚਰਨਾਂ ਤੇ ਸਾਡੀ ਨਮਸਕਾਰ ਕਰਦੇ ਹਾਂ ਜੀ ਸਾਡੀ ਨਮਸਕਾਰ ਪ੍ਰਵਾਨ ਹੋਵੇ ਜੀ॥ ਬਰ ਕੀਰਤ ਜੌਨ ਅਮੀਗਤ ਭੌਨ ਇਸ ਸਵੈਯਾ ਦਾ ਅਰਥ ਮਗਰਲੀ ਪੰਗਤੀ ਤੋਂ ਲਾਉਣਾ ਹੈ॥

ਗੁਰ ਤੇਗ਼ ਬਹਾਦਰ ਸੋਹਤਿ ਚੰਦ ਸੇ॥ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਚੰਦਰਮਾ ਸ੍ਰੀਖੇ ਸੋਭ ਰਹੇ ਹਨ॥ (ਬਰ ਕੀਰਤਿ ਜੌਨ੍ਹ) ਜੈਸੇ ਸ੍ਰੇਸਟ ਚਾਨਣੀ ਹੁੰਦੀ ਹੈ॥ ਇਹ ਮਹਾਰਾਜ ਸਾਹਿਬ ਜੀ ਕੁਲ ਦੁਨੀਆਂ ਦੀ ਹਿੰਦ ਦੀ ਰੱਖਿਆ ਕਰਨ ਦੀ ਮਹਿਮਾ ਹੈ (ਬਰ ਕੀਰਤਿ ਜੌਨ੍ਹ)॥ ਜੈਸੇ ਚੰਦਰਮਾਂ ਦੀ (ਜੌਨ) ਚਾਨਣੀ ਹੁੰਦੀ ਹੈ, ਐਸੇ ਹੀ ਗੁਰੂ ਜੀ ਦੀ ਕੀਰਤੀ ਹੋ ਰਹੀ ਹੈ ਏਹ (ਬਰ) ਸ੍ਰੇਸ਼ਟ ਚਾਨਣੀ ਹੈ॥ (ਅਮੀਗਤਿ ਭੌਂਨ) ਚੰਦਰਮਾ ਨੂੰ ਅੰਮ੍ਰਿਤ ਦਾ ਘਰ ਮੰਨਿਆ ਹੈ ਜਿਸ ਦੀਆਂ ਕਿਰਣਾਂ ਰਾਹੀਂ ਵਰਸਕੇ ਫਲਾਂ ਵਾ ਖੇਤੀਆ ਅਨਾਜ ਮੇ ਸਭ ਚੰਦਰਮਾ ਨਾਲ ਹੀ ਮਿਠਾਸ ਭਰਦੀ ਹੈ॥ (ਅਮੀਗਤਿ ਭੌਨ :) ਫੇਰ ਚੰਦ੍ਰਾ ਤੋਂ ਕਿਰਨਾਂ ਦੁਆਰਾ ਅੰਮ੍ਰਿਤ ਕਿਰਦਾ ਹੈ ਸਤਿਗੁਰੂ ਦੀ ਮੁਕਤੀ ਰੂਪੀ ਅੰਮ੍ਰਿਤ ਦੇ (ਭਉਨ) ਘਰ ਹਨ॥ (ਸੁਸੀਤਲਤਾ ਸੁਖ ਤੌਨ ਸੁਭਾਈ)॥ ਚੰਦਰਮਾ ਦਾ ਠੰਢ ਵਾਲਾ ਸੁਭਾਅ ਹੈ ਗੁਰੂ ਸੁਖ ਰੂਪੀ ਵਾ ਸ਼ਾਂਤੀ ਦੇ ਦੇਣ ਵਾਲੀ ਸੁਭਾਅ ਹੈ॥ (ਸੁਸੀਤਲਤਾ ਸੁਖ ਤੌਨ) ਅਤੇ ਚੰਦਰਮਾਂ ਤੋਂ ਤਾਂ ਕਿਰਨਾਂ ਦੁਆਰਾ ਸੀਤਲਤਾ ਨਿਕਲਦੀ ਹੈ ਸਤਿਗੁਰੂ ਸਾਹਿਬ ਜੀ ਤਾਂ (ਤੌਨ) ਚੰਦਰਮਾਂ ਦੀ ਤਰ੍ਹਾਂ ਸੀਤਲਤਾ ਦੇ ਘਰ ਹਨ ਸੀਤਲਤਾ ਦੇ ਦੇਣ ਵਾਲੀ ਹੈ॥ ਗੁਰੂ ਸਾਹਿਬ ਜੀ ਦੀ ਸੋਭਾ ਸੰਸਾਰ ਵਿਚ ਸੀਤਲਤਾ ਚੰਦਰਮਾ ਤਾਂ ਕਵੀਆਂ ਨੂੰ ਖਿੜੌਂਦਾ ਹੈ ਇਉਂ ਜਿਹੜੇ ਮੁਕਤੀ ਦੇ ਸਾਧਨ ਵੈਰਾਗ, ਬਿਬੇਕ, ਖਟ ਸੰਪਤੀ,

ਮੋਖ, ਇੱਛਾ ਆਦਿਕ ਜੀਆਂ ਨੂੰ ਬਖਸ਼ਦੇ ਹਨ। ਕਮੀਆਂ ਰਾਤ ਨੂੰ ਖਿੜਨ ਵਾਲੇ ਕਮਲ ਨੀਲੋਫਰ ਦੀ ਤਰ੍ਹਾਂ ਗੁਰੂ ਜੀ ਸ਼ੁਭ ਗੁਣਾਂ ਦੇ ਤਾਈ ਖਿੜਾ ਰਹੇ ਹਨ॥ (ਦਾਸ ਰਿਦਾ ਨਭ ਬੀਚ ਸੁਹਾਈ) ਫੇਰ ਉਹ ਤਾਂ ਅਕਾਸ਼ ਵਿਚ ਚੰਦਰਮਾ ਸੋਭਦਾ ਹੁੰਦਾ ਹੈ ਸਤਿਗੁਰੂ ਜੀ ਸੇਵਕਾਂ ਦੇ ਰਿਦੇ ਰੂਪ ਆਕਾਸ਼ ਵਿਚ ਸੋਭਾ ਪੀ ਰਹੇ ਹਨ ਜਿਨ੍ਹਾਂ ਦੇ ਧਿਆਨ ਵਿਚ ਸਤਿਗੁਰੂ ਸਾਹਿਬ ਜੀ ਵੱਸਦੇ ਹਨ॥ (ਤਪਤੰ ਦੁਖ ਤੀਰ ਨ ਆਵਤ ਹੈ) ਚੰਦਰਮਾਂ ਚੜ੍ਹੇ ਤੋਂ ਤਪਸ ਨੇੜੇ ਨਹੀਂ ਆ ਸਕਦੀ॥ ਸਤਿਗੁਰਾਂ ਦੇ ਦਰਸ਼ਨ ਤੋਂ ਦੁੱਖ ਰੂਪੀ ਤਪਸ ਨੇੜੇ ਨਹੀਂ ਆਉਂਦੀ॥ (ਚਿਤੁ ਚਾਰੁ ਚਕੋਰੁ ਰਹੈ ਲਿਵ ਲਾਈ)॥ ਉਧਰ ਚਕੋਰ ਚਿਤ ਲਾਕੇ ਚੰਦਰਮਾਂ ਨੂੰ ਤਕਦੇ ਹਨ ਇਧਰ ਸਿੱਖਾਂ ਦੇ ਸੁੰਦਰ ਚਿਤ ਮਹਾਰਾਜ ਸਾਹਿਬ ਜੀ ਦੇ ਚਰਨਾਂ ਤੇ ਚਕੋਰਾਂ ਵਾਂਗ ਲਿਵ ਲਾ ਰਹੇ ਹਨ॥ (ਗੁਰ ਤੇਗ ਬਹਾਦਰ ਸੋਹਤਿ ਚੰਦ ਸੇ) ਇਉਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਚੰਦ੍ਰਮਾਂ ਵਾਗ ਸੋਭਾ ਰਹੇ ਹਨ। (ਹੀਨ ਕਲੰਕ ਇਹੀ ਅਧਿਕਾਈ॥੨੨॥) ਚੰਦਮਾਂ ਤਾਂ ਕਲੰਕੀ ਹੈ। ਸਤਿਗੁਰੂ ਤੇਗ਼ ਬਹਾਦਰ ਸੱਚੇ ਪਾਤਸ਼ਾਹ ਜੀ ਕੰਲਕ ਤੋਂ ਰਹਿਤ ਹਨ ਵਾ ਸਿੱਖਾਂ ਦੇ ਕਲੰਕ ਮੇਟਣ ਵਾਲੇ ਹੈਨ ਤਾਂ ਸਾਰਿਆਂ ਗੁਣਾਂ ਦੀ ਅਧਿਕਤਾ ਉਧਰ ਤਾਂ ਇਕੱਲੀ ਚਾਨਣੀ ਹੈ ਸਤਿਗੁਰੂ ਦੀ ਕੀਰਤੀ ਰੂਪ ਚਾਨਣੀ ਹੈ ਅੰਮ੍ਰਿਤ ਕਿਰਨਾਂ ਦੁਆਰਾ ਕਿਰਦਾ ਹੈ॥ ਸਤਿਗੁਰੂ ਸਾਹਿਬ ਜੀ ਮੁਕਤੀ ਦੇ ਘਰ ਹਨ ਸੀਤਲ=ਉਧਰ ਕਵੀਆਂ ਨੂੰ ਖਿੜਾਉਂਦੇ ਇਹ ਕੈਵਲ ਮੁਕਤੀ ਦੇ ਸਾਧਨਾਂ ਨੂੰ ਖਿੜਾਉਂਦੇ ਹਨ ਸਿੱਖਾਂ ਦੇ ਰਿਦੇ ਰੂਪੀ ਅਕਾਸ਼ ਵਿਚ ਵੱਸਦੇ ਹਨ ਇਉਂ ਸਤਿਗੁਰਾਂ ਵਿਚ ਸਾਰੇ ਗੁਣ ਵਿਸ਼ੇਸ਼ ਹਨ ਪਰ ਕਟਾਖ ਵਿਖਾ ਦਿੱਤਾ (ਹੀਨ ਕਲੰਕ ਇਹੀ ਅਧਿਕਾਈ) ਸਤਿਗੁਰੂ ਜੀ ਕਲੰਕਾਂ ਤੋਂ ਰਹਿਤ ਹਨ ਇਹ ਸਤਿਗੁਰਾਂ ਵਿਚ ਸੁੰਦਰ ਅਧਿਕਤਾ ਹੈ॥

## (ਮੰਗਲ ਤੇਰ੍ਹਵਾਂ)

(ਸ੍ਵੈਯਾ : ਹਰਿਗੋਬਿੰਦ ਨੰਦਨ ਨੰਦਨ ਕੋ, ਅਭਿਬੰਦਨ ਕੈ ਪਦ ਜੇ ਅਰਬਿੰਦੂ॥) ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਮੰਗਲ ਭਾਈ ਸਾਹਿਬ ਕੀ ਕਰਦੇ ਹਨ॥ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਸਪੁੱਤਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ॥ ਤਿਲਕ ਜੀਞੂ ਰਾਖਾ ਪ੍ਰਭ ਤਾਕਾ॥ ਕੀਨੋ ਬਡੋ ਕਲੂ ਮਹਿ ਸਾਕਾ॥ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਹਨ॥ (ਅਭਿ ਬੰਦਨ) ਰਿਦੇ ਕਰਕੇ ਬੰਦਨਾਂ ਕਰਦੇ ਹਾਂ॥ (ਅਰਬਿੰਦੂ) ਕਵਲਾਂ ਦੀ ਨਿਆਈ ਚਰਨ ਹਨ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ ਦੇ (ਦੁਖ ਦੁੰਦ ਨਿਕੰਦਨ) (ਦੁੰਦ) ਸਮੂੰਹ ਦੁੱਖ ਜਿਹੜੇ ਹਨ ਜੰਮਣ ਮਰਣ, ਹਰਖ, ਸੋਗ, ਰਾਗ ਦ੍ਵੈਖ, ਮਿੱਤਰ ਸ਼ੱਤਰੂ ਇਉਂ ਸਮੂੰਹ ਦੁੱਖਾਂ ਨੂੰ ਕੱਟਣ ਵਾਲੇ

ਗੁਰੂ ਗੋਬਿੰਦ ਸਿੰਘ ਮਹਾਰਾਜ ਜੀ॥ (ਆਨੰਦ ਕੰਦ) ਆਨੰਦ ਦੇ (ਕੰਦ) ਬਦਲ ਰੂਪ ਹਨ ਅਨੰਦ ਦੇ ਦਾਤੇ ਹਨ॥ (ਮੁਕੰਦ)=ਮੁਕਦੀ ਦੇ ਦੇਣ ਵਾਲੇ ਹਨ॥ ਹਿੰਦੂਆਂ ਦੀ ਰੱਖਿਆ ਕਰਕੇ ਜਿਨ੍ਹਾਂ ਨੇ ਹਿੰਦੁਸਤਾਨੀਆਂ ਨੂੰ (ਬਿਲੰਦ ਕਰੇ ਜਿਨ ਹਿੰਦੂ) (ਬਿਲੰਦ)॥ ਬਲੀ ਕਰ ਦਿਤਾ ਹੈ॥ ਅੰਮ੍ਰਿਤ ਦੀ ਦਾਤ ਦੇਕੇ ਸੱਚੇ ਪਾਤਸ਼ਾਹ ਜੀ ਨੇ ਚਹੁੰਆਂ ਵਰਨਾਂ ਨੂੰ ਇਕ ਭਾਈ ਬਣਾ ਕੇ ਖੰਡੇ ਦਾ ਅੰਮ੍ਰਿਤ ਛਕਾ ਕੇ ਬਲ ਵਾਲੇ ਕਰ ਦਿੱਤਾ॥ ਸਵਾ ਲਾਖ ਸੇ ਇਕ ਲੜਾਊਂ॥ ਤਬੈ ਗੋਬਿੰਦ ਸਿੰਘ ਨਾਮ ਕਹਾਊਂ॥ ਹਿੰਦੂ ਵਾਸੀਆਂ ਨੂੰ ਬਲ ਵਾਲੇ ਜਿਨ੍ਹਾਂ ਨੇ ਕਰ ਦਿੱਤਾ ਹੈ॥ (ਤੁਰਕਿੰਦ ਉਡਿੰਦ ਦਿਨਿੰਦ ਤਿਨੇ)॥ ਜਿਹੜਾ ਤੁਰਕਾਂ ਦਾ ਰਾਜਾ ਸੀ ਔਰੰਗਜ਼ੇਬ, ਇਹ ਤਾਂ (ਉਡਿੰਦ) ਤਾਰਿਆਂ ਦਾ ਰਾਜਾ ਜਿਵੇਂ ਚੰਦਰਮਾਂ ਹੁੰਦਾ ਹੈ॥, ਚੰਦਰਮਾ ਦੀ ਨਿਆਈ ਸੀ ਉਹਨੂੰ ਫਿੱਕਾ ਪਾਉਣ ਵਾਸਤੇ ਗੁਰੂ ਗੋਬਿੰਦ ਸਿੰਘ ਸਾਹਿਬ (ਦਿਨਿੰਦ) ਸੂਰਜ ਦੀ ਨਿਆਈਂ ਹੋਏ। ਜਿਵੇਂ ਦਿਨ ਦਾ ਰਾਜਾ ਸੂਰਜ ਹੈ॥ ਸੂਰਜ ਨਿਆਈਂ ਤੇਜ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਪ੍ਰਗਟ ਹੋਇ॥ ਤੁਰਕਾਂ ਦਾ ਰਾਜਾ ਜੋ ਚੰਦ੍ਰਮਾਂ ਦੀ ਨਿਆਈ ਸੀ ਇਹ ਔਰੰਗਜੇਬ ਫਿੱਕਾ ਪਾਉਣ ਵਾਸਤੇ ਔਰੰਗਜੇਬ ਨੂੰ ਗੁਰੂ ਮਹਾਰਾਜ ਸਾਹਿਬ ਸੂਰਜ ਵਾਂਗੂੰ ਹੋਏ ਹਨ। (ਗੁਰ ਗੋਬਿੰਦ ਸਿੰਘ ਸਭੈ ਜਗ ਬਿੰਦੁ) ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਸਾਰੇ ਜਗਤ ਵਿਚ (ਬਿੰਦੂ) ਜਾਣੇ ਗਏ ਹਨ॥ ਕੋਈ ਲੁਕੇ ਛਿਪੇ ਨਹੀਂ ਹਨ (ਸਰਪਿੰਦ ਗਿਰਿੰਦ) ਜਿਹੜੇ ਸਾਰੇ (ਗਿਰਿੰਦ) ਪਹਾੜੀ ਰਾਜੇ ਹਨ ਇਹ (ਸਰਪਿੰਦ) ਸੱਪਾ ਦੇ ਰਾਜੇ ਬਾਸ਼ਕ ਨਾਗ ਦੀ ਨਿਆਈ ਸਨ॥ (ਗਿਰਿੰਦ ਖਗਿੰਦ ਤੁਲੰ) ਉਹਨਾਂ ਨੂੰ ਕੱਟਣ ਵਾਸਤੇ ਗਰੜ ਜਿਵੇਂ ਵਿਸ਼ਨੂੰ ਦਾ ਵਾਹਨ ਹੈ ਇਉਂ ਮਹਾਰਾਜ ਸਾਹਿਬ ਹਨ ਗਰੜ ਦੀ ਨਿਆਈ ਪਹਾੜੀ ਰਾਜਿਆਂ ਨੂੰ ਕੱਟਣ ਵਾਲੇ ਬਾਈ ਧਾਰਾਂ ਦੇ ਰਾਜਿਆਂ ਦੇ ਛਕੇ ਛੁਡਾ ਦਿੱਤੇ ਐਸਾ ਜੰਗ ਕੀਤਾ ਸੀ॥ (ਗਿਰਿੰਦ ਖਗਿੰਦ ਤੁਲੰ) ਉਹਨਾਂ ਨੂੰ ਕੱਟਣ ਵਾਸਤੇ ਗਰੜ ਜਿਵੇਂ ਵਿਸ਼ਨੂੰ ਦਾ ਵਾਹਨ ਹੈ ਇਉ ਮਹਾਰਾਜ ਸਾਹਿਬ ਹਨ ਗਰੜ ਦੀ ਨਿਆਈ ਪਹਾੜੀ ਰਾਜਿਆਂ ਨੂੰ ਕੱਟਣ ਵਾਲੇ ਬਾਈ ਧਾਰਾਂ ਦੇ ਰਾਜਿਆਂ ਦੇ ਛਕੇ ਛੁਡਾ ਦਿੱਤੇ ਐਸਾ ਜੰਗ ਕੀਤਾ ਸੀ॥ (ਬਲਵੰਡ ਅਖੰਡ) ਬਲ ਵਾਲੇ ਹਨ (ਅਖੰਡ) ਇਕ ਰਸ ਮਹਾਰਾਜ ਖੰਡਨ ਤੋਂ ਰਹਿਤ ਹਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਸੁਰਿੰਦਹਿ ਇੰਦੂ)॥ ੨੩॥ ਜੋ ਦੇਵਤੇ ਹਨ॥ ਦੇਵਤਿਆਂ ਦਾ ਰਾਜਾ ਹੈ ਇੰਦ੍ਰ ਦੇਵਤਾ ਇੰਦਰ ਦੇਵਤਾ ਦਾ ਜੋ ਵੱਡਾ ਹੈ ਬ੍ਰਿਹਸਪਤ, ਬ੍ਰਹਿਸਪਤਿ ਤੋਂ ਵੱਡਾ ਬ੍ਰਹਮਾ ਹੈ, ਬ੍ਰਹਮਾ ਆਦਿਕ ਤੇ ਬਿਸ਼ਨੂੰ ਆਦਿਕਾ ਦਾ (ਇੰਦੂ) ਰਾਜਾ ਰੂਪ ਭਾਵ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਭ ਤੋਂ ਵੱਡੇ ਹਨ ਭਗਵੰਤ ਰੂਪ ਹਨ॥ (ਸਰਪਿੰਦ ਗਿਰਿੰਦ) ਤਛਕ ਨਾਗ ਦੀ ਤਰ੍ਹਾਂ ਤਾਂ ਪਹਾੜੀ ਰਾਜੇ ਹਨ ਉਨ੍ਹਾਂ ਨੂੰ ਦਬੌਣ ਵਾਸਤੇ ਗੁਰੂ ਜੀ (ਖਗਿੰਦ ਤੁਲੰ)

ਗਰੜ ਦੇ ਤੁਲ ਹਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ॥ (ਬਿੰਦ) ਜਾਣਦਾ ਹੈ (ਬਿੰਲੰਦ) ਬਲ ਵਾਲੇ ਹਿੰਦ ਵਾਸੀ ਕੀਤੇ, ਅੰਮ੍ਰਿਤ ਪਾਨ ਕਰਵਾਕੇ॥ (ਸੁਰਿੰਦਹਿ) ਇੰਦਰ ਦੇ ਵੀ ਈਸਰ ਬ੍ਰਹਮਾ ਬਿਸਨੂੰ ਵਾ ਬ੍ਰਿਹਸਪਤ ਉਨ੍ਹਾਂ ਦੇ ਵੀ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ॥ (ਇੰਦੂ) ਰਾਜੇ ਹਨ॥ (ਕਬਿੱਤ :- ਕਾਂਤਿ ਕਲਿ ਤਾਲ ਮੈ) ਕਲਜੁਗ ਦਾ ਇਹੋ ਜੋ ਸਮਾਂ ਹੈ ਇਹ ਤਲਾ ਦੀ ਨਿਆਈ ਹੈ ਇਹਦੇ ਵਿਚ (ਕਾਂਤ) ਜੋ ਪ੍ਰਕਾਸ਼ ਰੂਪ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਹੋਏ ਹਨ ਇਹ ਕਲਜੁਗ ਰੂਪੀ ਤਲਾ ਦੇ ਵਿਚ। (ਕਾਂਤਿ ਕਲਿ ਤਾਲ ਮੈ) ਜੈਸੇ ਕਵਲ ਸਰੋਵਰ ਮੈ ਹੁੰਦਾ ਹੈ ਐਸੇ ਹੀ ਜੋ (ਕਲਿ) ਕਲਜੁਗ ਦਾ ਸਮਾਂ ਹੈ ਏਹ ਤਾਂ ਸਰੋਵਰ ਹੈ ਏਸਦੇ ਵਿਚ। (ਕਾਂਤਿ) ਕ੍ਰਾਂਤੀ ਸੋਭਾ ਦੇ ਸਹਿਤ ਗੁਰੂ ਜੀ ਦੇ ਚਰਨਾਂ ਰੂਪੀ ਕਵਲ ਉਂਗਲੀਆਂ ਰੂਪ ਪੱਤਿਆਂ ਸਹਿਤ ਖਿੜ ਰਹੇ ਹਨ। (ਪ੍ਰਫੁੱਲਤਿ ਬਿਸਾਲ ਦਲ) ਜਿਵੇਂ ਤਲਾਅ ਦੇ ਵਿਚ ਫੁੱਲ ਹੁੰਦਾ ਹੈ ਇਉਂ ਕਲਜੁਗ ਰੂਪੀ ਤਲਾਅ ਦੇ ਵਿਚ ਗੁਰੂ ਸਾਹਿਬ ਜੀ ਸ਼ਾਂਤਿ ਪ੍ਰਕਾਸ਼ ਰੂਪ ਚਰਨ ਜਿਹਨਾਂ ਦੇ ਚਰਨ ਕਉਲ ਦੀ ਨਿਆਈ ਪ੍ਰਫੁੱਲਤ ਹੋ ਰਹੇ ਹਨ॥ (ਮ੍ਰਿਦੁਲ ਮ੍ਰਿਦੁਲ ਤੁਲ ਲਾਲ ਲਾਲ ਮਾਨੀਯੇ)॥ ਜਿਵੇਂ ਫੁੱਲ ਕੋਮਲ ਹੁੰਦੇ ਹਨ ਇਉਂ ਗੁਰੂ ਸਾਹਿਬ ਦੇ ਚਰਨ ਕੋਮਲ ਹਨ। ਜਿਵੇਂ ਕੋਮਲ ਲਾਲ ਹੁੰਦੇ ਹਨ ਇਉਂ ਗੁਰੂ ਜੀ ਦੇ ਚਰਨ ਲਾਲ ਮੰਨਣਾ ਕਰੋ। (ਰਾਜਤਿ ਮਰਾਲ ਰਾਜ) ਜਿਸ ਪ੍ਰਕਾਰ ਹੰਸਾਂ ਦੇ ਰਾਜੇ ਜਿਹੜੇ ਰਾਜ ਹੰਸ ਹੁੰਦੇ ਹਨ। ਉਹ ਮਾਨ ਸਰੋਵਰ ਤੇ ਬਿਰਾਜਦੇ ਹਨ ਇਉਂ ਗੁਰੂ ਸਾਹਿਬ ਮਾਨ ਸਰੋਵਰ ਦੀ ਨਿਆਈ ਹਨ ਤੇ ਸੰਤ ਮਹਾਤਮਾ ਹੰਸ ਰਾਜ ਦੀ ਨਿਆਈ ਵੱਡੇ ਤਤਬੇਤੇ ਗੁਰੂ ਸਾਹਿਬ ਦੇ ਚਰਨਾਂ ਵਿਚ ਸੰਗਤਾਂ ਭਾਈ ਨੰਦ ਲਾਲ ਜੀ, ਭਾਈ ਰਾਮ ਕੁਇਰ ਅਤੇ ਆਦਿਕ ਬ੍ਰਹਮ ਗਿਆਨੀ ਸਾਰੇ ਬਿਰਾਜ ਰਹੇ ਹਨ ਹੰਸਾਂ ਦੀ ਨਿਆਈ ਹਨ। (ਸੰਤਨ ਸਮਾਜ ਪਾਸ) ਸੰਤਾ ਦਾ ਜਿਹੜਾ ਸਮਾਜ ਹੈ ਪਾਸ ਇਹ ਰਾਜ ਹੰਸਾਂ ਦੀ ਨਿਆਈ ਮਾਨ ਸਰੋਵਰ ਤੇ ਰਹਿਣ ਵਾਲੇ ਜਿਹੜੇ ਮਹਾਤਮਾ ਹਨ॥ (ਰਾਜਤਿ ਮਰਾਲ ਰਾਜ)॥ ਸਰੋਵਰਾਂ ਤੇ ਕਮਲਾਂ ਦੇ ਪਾਸ ਜੈਸੇ (ਮਰਾਲ ਰਾਜ) ਵੱਡੇ ਹੰਸਾਂ ਦਾ (ਸੰਤਨ ਸਮਾਜ ਪਾਸ)॥ ਇਕੱਤਰਤਾ ਹੁੰਦੀ ਹੈ॥ ਗੁਰੂ ਜੀ ਦੇ ਚਰਨਾਂ ਰੂਪੀ ਕਵਲਾਂ ਦੇ ਪਾਸ ਸੰਤਾਂ ਦੇ ਸਮਾਜ ਰੂਪ ਮਰਾਲ ਰਾਜ ਬਿਰਾਜਦੇ ਹਨ। ਤਤ ਮਿਥਿਆ ਦਾ ਵਿਵੇਚਨ ਕਰਨ ਵਾਲੇ ਜੋ ਮਹਾਂ ਪੁਰਖ ਹਨ। ਵਾ ਦੋਹਰਾ :- ਅਸਤੀ ਭਾਤੀ ਪ੍ਰੇਯਤਾ ਨਾਮ ਰੂਪ ਪਰਪੰਚ॥ ਸੰਤ ਦੋਹਨ ਕੋ ਪਰਹਰੈ ਤਿਨ ਤੀਨੋ ਕੋ ਸੰਚ॥ ਵਾ-ਦੋਹਰਾ :- ਜੜ ਰੇਤਨ ਗੁਣ ਦੋਖ ਮੈ ਵਿਸਵ ਕੀਨ ਕਰਤਾਰ। ਸੰਤ ਹੰਸ ਗੁਣ ਗਹਹਿ ਪੈ ਪਰਹਰਿ ਬਾਰੇ ਬਿਕਾਰ। (ਤੁਲਸੀ ਰਮਾਇਣ) ਨਾਮ ਦਾ ਤੇ ਰੂਪ ਦਾ ਤਿਆਗ ਕਰਕੇ ਦੁੱਧ ਦੀ ਤਰ੍ਹਾਂ ਚੇਤਨ ਨੂੰ ਗ੍ਰਹਿਣ ਕਰਦੇ ਹਨ॥ (ਪਾਸੁ ਹੈ ਪਰਾਗ ਦਿਨ ਰੈਨ ਮੈਂ ਸੁਹਾਨੀਯੇ)॥ ਜਿਵੇਂ ਧੂੜਾ ਹੁੰਦਾ ਹੈ

ਕਵਲਾਂ ਦੇ ਉੱਤੇ ਗੁਰੂ ਸਾਹਿਬ ਦੇ ਚਰਨ ਸੇਵਕਾਂ ਦੀ ਰੱਖਿਆ ਕਰਨ ਵਾਸਤੇ ਜਿਵੇਂ ਭਾਈ ਜੋਗਾ ਸਿੰਘ ਜੀ ਦੀ ਰੱਖਿਆ ਕਰਨ ਵਾਸਤੇ ਹੁਸ਼ਿਆਰਪੁਰ ਜਾ ਕੇ ਪਹਿਰਾ ਦਿੱਤਾ ਸੀ॥ ਇਉਂ ਮਹਾਰਾਜ ਜੀ ਦੇ ਚਰਨ ਤੇ ਧੂੜ ਪੈਂਦੀ ਹੈ॥ ਇਹ ਧੂੜਾ ਹੈ ਸਿੱਖਾਂ ਦੀ ਰੱਖਿਆ ਕਰਨ ਵੇਲੇ ਜਿਵੇਂ ਕਵਲ ਤੇ ਧੂੜਾ ਹੁੰਦਾ ਹੈ ਇਉਂ ਗੁਰੂ ਸਾਹਿਬ ਜੀ ਦੇ ਚਰਨਾਂ ਤੇ ਧੂੜ ਹੈ॥ (ਦਿਨ ਰੈਨ ਮੈਂ ਸੁਹਾਨੀਯੇ)॥ ਅਤੇ ਕਵਲ ਤਾਂ ਦਿਨੇ ਦਿਨੇ ਸੋਂਹਦਾ ਹੈ॥ ਗੁਰੂ ਸਾਹਿਬ ਜੀ ਦੇ ਚਰਨ ਰਾਤ ਦਿਨ ਸੋਭਦੇ ਹਨ॥ (ਸ਼ਿਲੀਮੁਖ ਸਿੱਖ ਮਨ ਸੌਰਭ ਅਨੰਦ ਹੇਤੁ) ਸਿੱਖਾਂ ਦੇ ਮਨ (ਸ਼ਿਲੀਮੁਖ) ਭਉਰਿਆਂ ਦੀ ਨਿਆਈ ਹਨ ਅਤੇ ਉਹ ਤਾਂ ਸੁਗੰਧੀ ਵਾਸਤੇ ਕਮਲ ਤੇ ਭਉਰੇ ਇਕੱਠੇ ਹੁੰਦੇ ਹਨ। ਸਿੱਖ ਵਾਹਿਗੁਰੂ ਦਾ ਅਨੰਦ ਪ੍ਰਾਪਤ ਕਰਨ ਲਈ ਇਕੱਠੇ ਹੁੰਦੇ ਹਨ ਮਹਾਰਾਜ ਦੇ ਚਰਨਾਂ ਵਿਚ॥ (ਸ਼ਿਲੀਮੁਖ ਸਿਖ ਮਨ ਸੌਰਭ ਅਨੰਦ ਹੇਤੁ)॥ (ਸ਼ਿਲੀਮੁਖ) ਭੌਰੇ (ਸੌਰਭ ਹੇਤ) ਸੁਗੰਧੀ ਵਾਸਤੇ ਕਵਲ ਦੇ ਪਾਸ ਟਿਕਦੇ ਹਨ। ਐਸੇ ਹੀ ਸਿੱਖਾਂ ਦੇ ਮਨ ਰੂਪੀ ਭੌਰੇ ਅਨੰਦ ਰੂਪ ਸੁਗੰਧੀ ਦੇ ਲੈਣ ਵਾਸਤੇ ਗੁਰਾਂ ਦੇ ਚਰਨਾਂ ਰੂਪੀ ਕਵਲਾਂ ਦੇ ਪਾਸ ਟਿਕਦੇ ਹਨ। ਕਵਲਾਂ ਨੂੰ ਪ੍ਰਤੱਖ ਪਾਣੀ ਨਹੀਂ ਛੋਹ ਸਕਦਾ॥ (ਭਰਮ ਮਲ) ਕਵਲ ਨੂੰ ਪ੍ਰਤੱਖ ਮੈਲ ਨਹੀਂ ਲੱਗਦੀ, ਗੁਰੂ ਜੀ ਦੇ ਚਰਨਾਂ ਨੂੰ ਭਰਮ ਰੂਪੀ ਮੈਲ ਨਹੀਂ ਲੱਗ ਸਕਦੀ। (ਛੋਰਤਿ ਨ ਆਸ ਪਾਸ ਸਦਾ ਸੋ ਭ੍ਰਮਾਨੀਯੇ)॥ ਭੌਰੇ ਜਿਹੜੇ ਹਨ ਆਸਾ ਪਾਸ ਨਹੀਂ ਛੱਡਦੇ ਸਿੱਖ ਵੀ ਗੁਰੂ ਸਾਹਿਬ ਦੇ ਆਸਾ ਕਰਕੇ ਪਾਸਾ ਨਹੀਂ ਛੱਡਦੇ, ਸਦਾ ਮਹਾਰਾਜ ਦੇ ਚਰਨਾਂ ਤੇ (ਭ੍ਰਮਾਨੀਏ) ਭਰਮਦੇ ਵਿਚਰਦੇ ਰਹਿੰਦੇ ਹਨ=(ਉਦਿਕ ਕਰਮ ਛੁਇ ਸਕੈ ਨ ਭਰਮ ਮਲ)=ਕਉਲ ਜਿਹੜਾ ਹੈ ਉਹਨੂੰ ਪਾਣੀ ਨਹੀਂ ਛੋਹ ਸਕਦਾ ਨਿਰਲੇਪ ਰਹਿੰਦਾ ਹੈ ਗੁਰੂ ਸਾਹਿਬ ਨੂੰ (ਕਰਮਾਂ) ਕਰਮਾਂ ਰੂਪੀ ਪਾਣੀ ਨਹੀਂ ਛੋਹ ਸਕਦਾ ਤੇ ਭਰਮ ਰੂਪੀ ਮੈਲ ਨਹੀਂ ਗੁਰੂ ਮਹਾਰਾਜ ਸਾਹਿਬ ਦੇ ਚਰਨਾਂ ਨੂੰ ਛੋਹ ਨਹੀਂ ਸਕਦੀ॥ (ਐਸੋ ਸ੍ਰੀ ਗੋਬਿੰਦ ਸਿੰਘ ਪਦ ਕੰਜ ਜਾਨੀਯੇ॥੨੪॥) ਐਹੋ ਜਿਹੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨ ਕਵਲਾਂ ਦੀ ਨਿਆਈ ਹਨ ਜਾਨਣਾ ਕਰੋ ਇਹ ਜਿਨ੍ਹਾਂ ਵਿਚ ਗੁਣ ਹਨ ਵੱਡੀ ਵਡਿਆਈ ਸਤਿਗੁਰਾਂ ਦੀ ਹੈ॥ ਸ੍ਵੈਯਾ : (ਗੋਬਿੰਦ ਸਿੰਘ ਗੁਰੂ ਗਤਿ ਦਾਯਕ, ਆਨ ਕੀ ਆਸ ਨਹੀ ਮਨ ਰਾਈ)॥ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਫੇਰ ਜੋ ਮੁਕਤੀ ਦੇ ਦੇਣ ਵਾਲੇ ਹਨ॥ (ਆਨ ਕੀ ਆਸ ਨਹੀ ਮਨ ਰਾਈ)॥ ਭਾਈ ਸੰਤੋਖ ਸਿੰਘ ਜੀ ਕਹਿੰਦੇ ਹਨ॥ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਚਰਨਾਂ ਤੋਂ ਬਿਨਾਂ ਮੇਰੇ ਮਨ ਵਿਚ ਰਾਈ ਦੇ ਦਾਣੇ ਜਿੰਨੀ ਵੀ ਰਤੀ ਜਿੰਨੀ ਵੀ ਹੋਰ ਕਿਸੇ ਦੀ ਆਸ ਨਹੀਂ ਹੈ ਸੱਚੇ ਪਾਤਸ਼ਾਹ ਜੀ ਦੀ ਮੈਨੂੰ ਤਾਂ ਆਸ ਹੈ॥ (ਚਾਤ੍ਰਿਕ ਚੀਤ ਮੁਹੂਰਮੁਹੂ ਰਟ)॥ ਬਬੀਹੇ ਦੀ ਨਿਆਈ (ਮੁਹੂਰਮੁਹੂ) ਪੁਨਾ ੨ ਬਾਰ-ਬਾਰ ਰਟ

ਉਚਾਰਦਾ ਪ੍ਰਿਉ-੨ ਸਬਦ ਉਚਾਰਦਾ ਹੈ॥ (ਸ੍ਵਾਂਤਿ ਦਿਦਾਰ ਕਬੈ ਇਹ ਪਾਈ) ਅਸੀਂ ਸ੍ਵਾਂਤੀ ਬੂੰਦ ਰੂਪ ਦਿਦਾਰ ਕਦੋਂ ਪਾਉਣਾ ਕਰੀਏ (ਜੀਉ ਪਤੰਗ ਸਨੇਹ ਕੀ ਡੋਰ) ਹਜੂਰ ! ਸਾਡਾ ਜੀਵ ਜਿਹੜਾ ਹੈ ਮਾਨੋ ਗੁੱਡੇ ਦੀ ਨਿਆਈ ਹੈ (ਜੀਉ ਪਤੰਗ) ਮਨ ਤਾਂ ਇਕ (ਪਤੰਗ) ਗੁੱਡਾ ਹੈ॥ (ਸਨੇਹ ਕੀ ਡੋਰ ਬੰਧਾ)॥ ਪ੍ਰੇਮ ਰੂਪੀ ਡੋਰ ਨਾਲ ਬੰਨ੍ਹਿਆ ਹੋਇਆ ਹੈ॥ ਜੇ ਗੁੱਡੇ ਨੂੰ ਤੁਣਕਦਾ ਰਹੇ ਫੇਰ ਤਾਂ ਟਿਕਿਆ ਰਹਿੰਦਾ ਹੈ, ਨਹੀਂ ਤਾਂ ਡਿਕ ਡੋਲੇ ਖਾਣ ਲੱਗ ਜਾਂਦਾ ਹੈ ਐਸੇ ਮਨ ਰੂਪੀ ਗੁਡੇ ਨੂੰ ਡਾਵਾਂ ਡੋਲ ਹੋਣ ਤੋਂ ਬਚੌਣ ਵਾਸਤੇ ਆਪਦੇ ਚਰਨਾਂ ਦਾ ਆਸਰਾ ਬਖਸ਼ੋ ਭਾਵ ਆਪਦੇ ਚਰਨਾ ਮੇਂ ਸਾਡੀ ਬ੍ਰਿਤੀ ਮੇਲੋ ਜੀ॥ (ਬੰਧਾ ਡਗ ਡੋਲ ਸੁ ਲੇਹੁ ਮਿਲਾਈ)॥ ਪ੍ਰੇਮ ਰੂਪੀ ਡੋਰ ਨਾਲ ਬੱਝਾ ਹੋਇਆ ਹੈ ਹੇ ਮਹਾਰਾਜ ਡਾਵਾਂ ਡੋਲ ਹੋਣਾ ਹੈ ਮਨ ਦਾ ਪਦਾਰਥਾਂ ਵਿਚ ਇਹੀ ਤਾਂ (ਡਗ) ਰਸਤੇ ਵਿਚੋਂ ਡਿਗੇ ਕੁਸੰਗਤ ਦੇ ਰਸਤੇ ਵਿਚ ਜਿਹੜਾ ਡੋਲਣਾ ਹੈ ਇਸ ਤੋਂ ਬਚਾ ਲੌ ਜੀ ਮਹਾਰਾਜ ਕੁਸੰਗਤ ਵਿਚ ਨਾ ਸਾਡਾ ਮਨ ਪਵੇ ਆਪ ਦੀ ਸੰਗਤ ਵਿਚ ਹੀ ਮੇਲ ਕੇ ਰੱਖੋ ਜੀ (ਸਿੰਧ ਹੁਤਾਸਨ ਹੈ ਭਵ ਕੀ ਗਤਿ) ਹੇ ਸੱਚੇ ਪਾਤਸ਼ਾਹ ਜੀ (ਹੁਤਾਸਨ) ਅੱਗ ਦਾ ਜਿਵੇਂ ਸਮੁੰਦਰ ਹੁੰਦਾ ਹੈ ਏਵੇਂ ਸੰਸਾਰ ਦੇ ਅੰਦਰ ਈਰਖਾ ਦੀ ਅੱਗ ਹੈ॥ (ਹੰਸ ਹੇਤ ਲੋਭ ਕੋਪ ਚਾਰ ਨਦੀਆਂ ਅਗ)॥ ਇਹ ਸਮੁੰਦਰ ਅੱਗ ਦੀ ਨਿਆਈ ਹੈ ਸੰਸਾਰ ਜਿਹੜਾ ਹੈ ਜੀ ਇਹਦੀ (ਗਤਿ) ਰੀਤੀ ਹੈ॥ (ਸਿੰਧ ਹੁਤਾਸਨ ਹੈ ਭਵ ਕੀ ਗਤਿ) ਜੈਸੇ ਅਗਨੀ ਦਾ ਸਮੁੰਦਰ ਹੁੰਦਾ ਹੈ, ਐਸੇ ਹੀ ਸੰਸਾਰ ਦੀ ਰੀਤੀ ਹੈ ਕਾਮ ਕ੍ਰੋਧ ਮਗਰਮੱਛ ਹਨ ਵਿਚ ਤ੍ਰਿਸ਼ਨਾ ਰੂਪੀ ਬੜਵਾਨਲ ਅਗਨੀ ਹੈ ਮੋਹ ਰੂਪੀ ਤੰਦੂਏ ਹਨ। (ਮੋਹਿ ਮਯਾ ਕਰਿ ਲੇਹੁ ਬਚਾਈ॥੨੫॥) ਮੈਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਬਚਾ ਲਿਉ ਮੇਰਾ ਮਨ ਵਿਕਾਰਾਂ ਵਿਚ ਨਾ ਫਸੇ, ਕ੍ਰਿਪਾ ਕਰਕੇ ਰੱਖ ਲਿਉ ਮੇਰੇ ਤਾਂਈ। ਦੋਊ ਕਰ ਬੰਦ ਕਰ ਬੰਦਨ ਗੋਬਿੰਦ ਸਿੰਘ (ਸਯਾਲ ਤੇ ਮ੍ਰਿਗਿੰਦ॥) (ਸਜਾਲ) ਗਿੱਦੜ ਦੀ ਨਿਆਈ ਜੋ ਬਿਬੇਕ ਸੀ, ਇੰਦ੍ਰੀ ਸਬਲ ਨਿਬਲ ਬਿਬੇਕ ਬੁਧ (ਮ੍ਰਿਗਿੰਦ) ਸ਼ੇਰ ਵਰਗੇ ਬਲ ਵਾਲੇ ਗਿਆਨੀ ਬਣਾ ਦਿੱਤੇ। (ਪਟਬੀਜਨੇ ਦਿਨਿੰਦ ਕਰੇ) (ਪਟਬੀਜਨੇ) ਟਟੈਹਣੇ ਵਾਂਗ ਜੋ ਛੋਟੀਆਂ-ਛੋਟੀਆਂ ਕਰਾਮਾਤਾਂ ਵਾਲੇ ਸਨ ਉਹ (ਦਿਨਿੰਦ ਕਰੇ) ਸੂਰਜ ਵਰਗੇ ਸ਼ਕਤੀ ਵਾਲੇ ਬਣਾ ਦਿੱਤੇ। (ਕੀਟ ਤੇ ਗਜਿੰਦ॥) (ਕੀਟ) ਕੀੜੇ ਦੀ ਨਿਆਈ ਜੋ ਅਲਪਗ ਜੀਵ ਸੀ ਉਹ (ਗਜਿੰਦ), ਸਰਬੱਗ ਈਸਰ ਨੇ ਜੀਵ ਕਰ ਦਿੱਤੇ (ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ)। (ਮਸ਼ਕਾਂ ਖਗਿੰਦ) (ਮਸ਼ਕ) ਮੱਛਰ ਦੀ ਨਿਆਈ ਸਾਧਨ ਤੋਂ ਹੀਣੇ ਸੀ ਜੇਹੜੇ ਉਹ (ਖਗਿੰਦ) ਗਰੜ=ਦੀ ਤਰ੍ਹਾਂ ਭਗਵਾਨ ਦਾ ਸਰੂਪ ਬਣਾ ਦਿੱਤੇ ਹਨ। (ਜਿਨ ਕਾਕ ਤੇ ਮਰਾਲ ਬ੍ਰਿੰਦ) ਕਾਕ=ਕਾਂਵਾਂ ਦੀ

ਨਿਆਈ ਜੋ ਪਾਪੀ ਜੀਵ ਸੀ ਉਹ ਮਰਾਲ ਤਤਵੇਤੇ ਬਣਾ ਦਿਤੇ। (ਰੰਕ ਤੇ ਨਰਿੰਦ ਕਰੇ॥) ਰੰਕ ਜੋ ਕੰਗਾਲ ਸਨ ਨਾਮ ਧਨ ਤੋਂ ਹੀਣੇ ਸਨ ਉਹ (ਨਰਿੰਦ) ਨਾਮ ਧਨ ਦੇ ਕੇ ਰਾਜੇ ਬਣਾ ਦਿਤੇ (ਜਿਸ ਨਾਮ ਰਿਦੇ ਸੋਈ ਵਡਰਾਜਾ)॥੨੬॥ (ਕਬਿੱਤ॥ ਅੰਤਕ ਕੀ ਪਾਸਿਨ ਬਚਾਇ ਨਿਜ ਦਾਸਨ ਕੋ॥) (ਅੰਤਕ), ਧਰਮ ਰਾਜਾ ਦੀ ਫਾਹੀ ਤੋਂ ਆਪਦੇ ਦਾਸਾਂ ਨੂੰ ਛਡੌਣ ਵਾਲੇ ਹੈ ਤੇ ਪ੍ਰਤੱਖ ਵੀ ਛਡੌਣ ਵਾਲੇ ਹਨ ਰੁਸਤਮ ਰਾਏ ਤੇ ਬਾਲਾ ਰਾਏ ਦੋਹਾਂ ਨੂੰ ਛੁਡਾਇਆ ਸੀ। (ਲੋਚਨ ਦਯਾਲ ਕਲਿ) ਨੇਤਰ ਦਯਾ ਦਾ ਘਰ ਸੁੰਦਰ ਹਨ (ਅਨ੍ਹੈ) ਸੰਗਕੇ=(ਲੋਕਨ ਬਿਲੋਕ ਕੈ ਅਸ਼ੋਕ ਕਰੇ ਸੰਗ ਕੇ)। ਪਾਸ ਰਹਿਣ ਵਾਲੇ ਗੁਰੂ ਸਿਖਾਂ ਨੂੰ ਕ੍ਰਿਪਾ ਦ੍ਰਿਸ਼ਟੀ ਨਾਲ ਤੱਕ ਕੇ ਸ਼ੋਕ ਤੋਂ ਰਹਿਤ ਕਰ ਦਿੱਤਾ। ਸ੍ਰੀ ਦਮਦਮਾ ਸਾਹਿਬ: ਬੰਦੂਕ ਪਰਖੀ, ਡੱਲੇ ਦਾ ਕੋਈ ਵੀ ਸੂਰਮਾ ਨਾ ਠਹਿਰਿਆ। ਬੀਰ ਸਿੰਘ ਧੀਰ ਸਿੰਘ ਜੀ ਸੂਰਮੇ ਹੀ ਰਹੇ ਸੀ (ਪੋਚਨ ਸੰਕੋਚੇ ਜਗ)॥ (ਪੋਚਨ)॥ ਜੋ ਛੂਤ ਛਾਤ ਸੀ ਏਹ ਖਤਮ ਕਰਕੇ ਸਭ ਲਈ ਸਾਂਝਾ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ। ਕਹਿ ਦਿਤਾ (ਅਵਲਿ ਅਲਹਿ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ)। (ਵਾ ਪੋਚਨ॥) ਜੋ ਨੀਚ ਪੁਰਖ ਸੀ ਗਰੀਬਾਂ ਨੂੰ ਦੁੱਖ ਦੇਣ ਵਾਲੇ ਗਊਆਂ ਨੂੰ ਬੱਧ ਕਰਨ ਵਾਲੇ ਸਭ ਸੰਕੋਚ ਗਏ ਦਬ ਗਏ ਮਾੜੇ ਕਰਮਾਂ ਤੋਂ ਤਮਾਕੂ ਪੀਣ ਤੋਂ। ਸਾਖੀ ਭਾਈ ਦਾਨ ਸਿੰਘ ਦੀ ਅੰਮ੍ਰਿਤ ਧਾਰਨ ਕਰਵਾਇਆ। (ਅੰਗ ਅੰਗ ਕੇ) ਗੁਰੂ ਜੀ ਦੇ ਅੰਗਾਂ-੨ ਤੋਂ ਬਲਿਹਾਰ ਜਾਂਦੇ ਹਾਂ। (ਪਾਗ ਜਿਗਾ ਸੰਗ ਖਚੇ) ਦਸਤਾਰ ਦੇ ਨਾਲ ਜਿਗਾ ਬੰਧੀ ਹੋਈ ਹੈ ਤੇ ਜਿਗਾ ਸਾਥ। (ਸੁਰੰਗ) ਲਾਲ ਰੰਗ ਦੀਆਂ ਤੇ (ਰੰਗ) ਹੋਰ ਭਿੰਨ-੨ ਰੰਗਾਂ ਦੀਆਂ ਮਣੀਆਂ ਜੜੀਆਂ ਹੋਈਆਂ ਹਨ॥੨੮॥ ਸ੍ਵੈਯਾ : (ਛਬਿ ਛਾਪ ਛਲਾਯਨ ਚਾਰੁ ਛਕੀ॥) ਇਸ ਸਵੱਯੇ ਵਿਚ ਭਾਈ ਸਾਹਿਬ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਰਾਜਸੀ ਲਿਬਾਸ ਦਾ ਕਥਨ ਕੀਤਾ ਹੈ ਤਾਂ ਗਹਿਣੇ ਪਾਉਣੇ ਗੁਰੂ ਮੱਤ ਤੋਂ ਵਿਰੁੱਧ ਹੈ। ਹਜ਼ੂਰ ਨੇ ਅੰਗੀਕਾਰ ਨਹੀਂ ਕੀਤੇ। (ਛਲਾਯਨ) ਜੋ ਛਲ ਦਾ ਘਰ ਹਨ ਕ੍ਰਿਸ਼ਨਾ ਕਾਮਾਦਿ ਉਨ੍ਹਾਂ ਦੀ ਜੋ (ਛਬਿ) ਸੋਭਾ ਸ੍ਰੀ ਗੁਰੂ ਜੀ ਦੀ (ਚਾਰ) ਸੁੰਦਰ ਸੋਭਾ (ਛਕੀ) ਛਬੀ ਹੋਈ ਨੂੰ ਦੇਖ ਕੇ ਉਨ੍ਹਾਂ ਦੀ ਸੋਭਾ ਛਭ ਗਈ, ਮੱਧਮ ਪੈ ਗਈ ਹੈ (ਕਰ ਕੰਕਨ ਕੰਚਨ ਹੀਰ ਗਚੇ ਬਿਚ) ਵਾ ਹੱਥ ਹੀ ਸੋਨੇ ਦੇ ਕੜਿਆਂ ਦੀ ਤਰ੍ਹਾਂ ਸੁੰਦਰ ਹਨ। ਜੋ ਨੌਂਹ ਹਨ ਏਹੀ ਹੀਰਿਆਂ ਦੀ ਵਿਚ ਜੜਤੀ ਕੀਤੀ ਹੋਈ ਹੈ (ਚੰਚਲ ਲੋਚਨ ਜਿਉਂ ਜਲ ਮਾਛੀ) ਦੇਖਣ ਵਾਲਿਆਂ ਦੇ ਨੈਣ ਉਨ੍ਹਾਂ ਹੀਰਿਆਂ ਦੀ ਚਮਕ ਵਿਚ ਐਵੇਂ ਚੰਚਲ ਹਨ ਜਿਉਂ ਜਲ ਵਿਚ ਮੱਛੀ ਚੰਚਲ ਹੁੰਦੀ ਹੈ ਭਾਵ ਹੀਰਿਆਂ ਦੀ ਦਮਕ ਵਿਚ ਨਿਗਾ ਨਹੀਂ ਟਿਕਦੀ ਹੈ। (ਗਰ ਪ੍ਰਾਬ੍ਰਿਤ ਨੀਵ ਮਨੋਗ ਬਨਯੋ, ਬਰ ਚੀਰਨ ਕੀ ਕਰਿ ਪੋਸ਼ਿਸ਼ ਕਾਛੀ)।

॥੨੯॥ (ਪ੍ਰਾਬ੍ਰਿਤ) ਚੋਲਾ (ਨੀਵ) ਨੀਵਾਂ (ਮਨੋਗ) ਸੁੰਦਰ ਪੁਸ਼ਾਕ ਸਜਾਈ ਹੋਈ ਸਜ ਰਹੀ ਹੈ ਸਾਰੇ ਜੀਵਾਂ ਦੀ ਕਲਿਆਨ ਕਰਨ ਵਾਸਤੇ ਪੁਸ਼ਾਕ ਸਜਾਈ ਹੋਈ ਸੱਜ ਰਹੀ ਹੈ ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥ ਸਰਗੁਨ ਸਰੂਪ ਧਾਰਕੇ ਆਏ ਸਨ। ਭਾਈ ਸਾਹਿਬ ਜੀ ਆਪਣੇ ਵਿਦਿਆ ਦਾਤੇ ਦਾ ਮੰਗਲ ਕਰਦੇ ਹਨ ਗੁਰ ਸਿਖੀ ਪੰਥ ਨੂੰ ਪ੍ਰਗਟ ਕਰਨ ਵਾਸਤੇ (ਜਾਂ ਕੇ ਚਰਨੋਦਕ ਕੀ ਬੂੰਦ ਮੈਂ ਬਦਨ ਪਾਇ॥੩੩॥) ਪਰੰਤੂ ਪਾਠ ਹੈ :- (ਬੂੰਦ ਮੈਂ ਬਦਨ ਪਾਇ) ਜਿੰਨਾਂ ਦੇ ਚਰਣਾਂ ਦੀ ਬੂੰਦ ਵਿਚ ਮੂੰਹ ਪਾ ਕੇ (ਭਾਵ ਵੇਖ ਕੇ, ਕਵੀ) ਸ੍ਰੇਸ਼ਟ ਬੁੱਧੀ ਦਾ ਘਰ (ਵਿਦਵਾਨ) ਹੋ ਗਿਆ ਹੇ। ਕਵੀ ਜੀ ਦਾ ਕਟਾਖਜ ਇਹ ਜਾਪਦਾ ਹੈ ਕਿ ਚਰਨਾਂ ਦੇ ਪਾਣੀ ਦੀ ਬੂੰਦ ਪੀਣੀ ਤਾਂ ਕਿਤੇ ਰਹੀ, ਉਸ ਵਿਚ ਆਪਣਾ ਮੂੰਹ ਦੇਖ ਕੇ। ਜਿਵੇਂ ਜਲ ਦੀ ਬੂੰਦ ਸ਼ੀਸ਼ੇ ਵਾਂਗ ਸਾਫ ਹੁੰਦੀ ਹੈ, ਉਸ ਵਿਚ ਮੂੰਹ ਵੇਖਣਾ ਮਾਤ੍ਰ ਹੀ ਕਾਫੀ ਹੈ, ਮੁਰਾਦ ਇਹ ਹੈ ਕਿ ਉਨ੍ਹਾਂ ਦੇ ਦਰਸ਼ਨ ਮਾਤ੍ਰ ਨਾਲ ਗਜਾਨਵਾਨ ਹੋ ਜਾਈਦਾ ਹੈ। ਅਥਵਾ : ਜਿਨ੍ਹਾਂ ਦੇ ਨਿਮ੍ਰਤਾ ਰੂਪ ਚਰਨਾਂ ਵਿਚੋਂ ਦੀ ਪ੍ਰੀਤੀ ਵਾ ਗਿਆਨ ਰੂਪੀ ਬੂੰਦ ਆਪਣੇ ਹਿਰਦੇ ਰੂਪ ਮੁਖ ਵਿਚ ਪਾ ਕੇ ਸ੍ਰੇਸ਼ਟ ਮੱਤ ਦਾ ਘਰ ਹੋ ਗਿਆ ਉਂਜ ਭਾਈ ਸਾਹਿਬ ਜੀ ਨੇ ਸੰਤ ਸਿੰਘ ਜੀ ਦੀ ਬਾਹਜ ਸਨ ਪਾਹੁਲ ਨਹੀਂ ਲਈ ਆਪ ਤਾਂ ਅੰਮ੍ਰਿਤਧਾਰੀ ਪੂਰਨ ਗੁਰ ਸਿੱਖ ਸਨ। (ਸੁਮਤਿ, ਸਦਨ ਭਯੋ, ਕਦਨ ਬਿਰਾਮ ਹੈ) ਸ੍ਰੇਸ਼ਟ ਮੱਤ ਦਾ ਘਰ ਹੋਏ। ਦੁੱਖ ਦੇ ਤਾਈ ਕੱਟਣ ਵਾਲੇ ਹਨ ਵਾ ਉਪਰਾਮਤਾਈ ਨੂੰ ਕੱਟ ਕੇ ਇਹ ਭਾਈ ਸੰਤ ਸਿੰਘ ਮਹਾਰਾਜੇ ਰਣਜੀਤ ਸਿੰਘ ਦੇ ਸਮੇਂ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਹੈੱਡ ਗ੍ਰੰਥੀ ਸਿੰਘ ਸਨ (ਨਾਮ ਕੀਨੋ ਬ੍ਰਿਤਿ ਚਿਤ) ਪੰਜ ਪ੍ਰਕਾਰ ਮਨ ਦੀਆਂ ਬ੍ਰਿਤੀਆਂ, ੧. ਪ੍ਰਮਾਣ ੨. ਵਿਪਰਜੇ ੩. ਨਿੰਦਰਾ ੪. ਸਿਮਰਤੀ ੫. ਵਿਕਲਪ ਚਿਤ ਦੀ ਬ੍ਰਿਤੀ ਵਿਚ ਨਾਮ (ਬ੍ਰਿਤਿ) ਰੁਜ਼ਗਾਰ ਸੀ ਇਨ੍ਹਾਂ ਰਾਮਾਇਣ ਦਾ ਸੁੰਦਰ ਟੀਕਾ ਕੀਤਾ ਹੈ। ਮਨ ਤੇ ਬਿਸਰਿਓ ਸਗਲੋ ਧੰਧਾ'' (ਸੁਜਨ, ਦਿਆਲ, ਧੀਰ) ਪਿਆਰੇ ਤੇ ਦਿਆਲੂ ਸੁਭਾ ਤੇ ਇੰਦਰੇ ਜਿਤ (ਧਰਮ ਬਿਸਾਲ ਧਰਿ) ਇਕ ਹੱਥ ਵਿਚ ਮਾਲਾ ਦੂਜੇ ਹੱਥ ਵਿਚ ਤਲਵਾਰ ਆਪਣੇ ਧਰਮ ਦੀ ਰਾਖੀ ਵਾਸਤੇ ਇਹੋਂ ਦੋਵੇਂ ਗੁਣ ਹਨ ਭਾਈ ਸਾਹਿਬ ਜੀ ਵਿਚ (॥੪੪॥) ਜਾਨਤਿ ਸੰਤ ਨਾਮ ਪਰਤਾਪੂ) ਭਾਈ ਸਾਹਿਬ ਜੀ ਕਹਿੰਦੇ ਹਨ ਸੰਤ ਮਹਾਤਮਾ ਨਾਮ ਦੇ ਪ੍ਰਤਾਪ ਨੂੰ ਜਾਣਦੇ ਹਨ (ਜਿਹ ਕਿਹ ਪਾਯੋ ਜਾਪ ਅਜਾਪੂ) ਜਪਣ ਤੋਂ ਜੋ ਅਜਪ ਹੈ ਪ੍ਰਮੇਸ਼ਰ ਜਿਸ ਕਿਸੇ ਨੇ ਉਸਨੂੰ ਪ੍ਰਾਪਤ ਕੀਤਾ ਹੈ ਨਾਮ ਕਰਕੇ ਹੀ ਪਾਇਆ ਹੈ। ਜਿਸ ਦੇ ਨਾਮ ਨੂੰ ਜਪਕੇ ਜਿਨ੍ਹਾਂ ਨੇ ਅਜਪਾ ਜਪ ਨੂੰ ਪਾਇਆ ਹੈ ਨਾਮ ਜਪਕੇ ਨ ਜਾਨਣੇ ਜੋਗ ਵਾਹਿਗੁਰੂ ਨੂੰ ਪ੍ਰਾਪਤ ਕੀਤਾ ਹੈ (ਧਨ ਵਿਸ਼ਵਾਸ਼ੀ ਅਹਿਮਤ ਆਪਾ) ''ਹਰਿ ਕੈ ਅਰਥਿ ਖਰਚਿ ਨਹ ਸਾਕਹਿ।'' ਹੰਕਾਰ ਵਾਲੀ ਮਤ (ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ

ਮਹਿ ਜੇ ਮਰੈ) ਸੱਪ ਵਾਲੀ ਮਤ ਹੈ ਜਿਨ੍ਹਾਂ ਦੀ ਆਪ ਦੀ ਵਾ (ਆਪਾ) ਹੰਕਾਰ ਵਾਲੀ ਮਤ (ਅਹਿ) ਹੈ ਜਿਨ੍ਹਾਂ ਦੀ (।।੪੭।। ਸ੍ਵੈਯਾ : ਪ੍ਰਹਲਾਦ) ਭਗਤ ਜੀ ਵੀ ਨਾਮ ਮਹਿਮਾ ਨੂੰ ਚੰਗੀ ਤਰ੍ਹਾਂ ਜਾਣਦੇ ਹਨ। (ਸਾਖੀ) ਜੈਸੇ ਨਾਮ ਦਾ ਜਾਪ ਕਰਨੇ ਸੇ ਥੰਮ ਪਾੜਕੇ ਰੱਖਿਆ ਕੀਤੀ। (ਘਰਿ ਹਰਣਾਖਸ ਦੈਂਤ ਦੇ ਕਲਰਿ ਕਵਲੁ ਭਗਤੁ ਪ੍ਰਹਿਲਾਦੁ।) (ਕਵਾਦਿ) ਆਦੀ ਕਵੀ (ਬਾਲਮੀਕ) ਨਾਮ ਦੀ ਮਹਿਮਾ ਨੂੰ ਜਾਣਦਾ ਹੈ। ਸਾਲ ਪਰ ਏਨਾਂ ਨੇ ਨਾਮ ਦਾ ਜਾਪ ਕੀਤਾ ਸੀ ਫੇਰ ਕਵਿਤਾ ਫੁਰਨ ਲੱਗ ਪਈ ੧੦ ਹਜ਼ਾਰ ਵਰਸ਼ ਪਹਿਲਾਂ ਹੀ ਰਾਮਾਇਣ ਲਿਖ ਦਿੱਤੀ ਸੀ। (ਨਾਰਦ) ਨਾਮ ਦੇ ਜਾਪ ਕਰਕੇ ਬ੍ਰਹਮਾ ਦਾ ਪੁੱਤਰ ਹੋਇਆ ਪਹਿਲੇ ਜਨਮ ਵਿਚ ਦਾਸੀ ਦਾ ਪੁੱਤਰ ਸੀ (ਧ੍ਰੂ ਭਗਤ) ਨਾਮ ਕਰਕੇ ਅਚਲ ਪਦਵੀ ਪ੍ਰਾਪਤ ਕੀਤੀ (ਸਨਕਾਦਿ) ਹੰਸਾ ਅਵਤਾਰ ਦੁਆਰਾ ਏਨ੍ਹਾਂ ਨੂੰ ਗਿਆਨ ਪ੍ਰਾਪਤ ਹੋਇਆ ਨਾਮ ਦੇ ਪ੍ਰਤਾਪ ਕਰਕੇ ਜਦ ਏਨ੍ਹਾਂ ਨੇ ਪੁੱਛਿਆ ਸੀ ਕਿ ਮਨ ਇੰਦਰੀਆਂ ਦੇ ਵਿਸ਼ਿਆ ਤੋਂ ਅਲੱਗ ਹੋ ਕੇ ਕਿਸ ਚੀਜ ਦੇ ਆਸਰੇ ਟਿਕ ਸਕਦਾ ਹੈ। ਸ਼ਬਦ ਦੇ ਆਸਰੇ ਦੱਸਿਆ ਸੀ (ਜੈਦੇਵ) ਜੈਦੇਵ ਤਿਆਗਿਓ ਅਹੰਮੇਵ, ਜਿਸ ਦੇ ਹੱਥ ਟੁੰਡੇ ਹੋਇ ਸਨ ਫੇਰ ਹਰੇ ਹੋ ਗਏ ਹਨ। (ਸਧਨਾ ਭਗਤ ਸਾਖੀ) ਸਧਨਾ ਭਗਤ ਦੀ ਰੱਖਿਆ ਕੀਤੀ ਪਯਾਗ ਰਾਜ ਦੇ ਕਿਲ੍ਹੇ ਦੀ ਕੰਧ ਵਿਚ ਜਦ ਬ੍ਰਹਮਾ ਨੇ ਈਰਖਾ ਕਰਕੇ ਏਨ੍ਹਾਂ ਨੂੰ ਰਾਜੇ ਪਾਸੋਂ ਕੰਧ ਵਿਚ ਚਿਣਵਾ ਦਿੱਤਾ ਸੀ। (ਅੰਬਰੀਕ) ਜਦ ਦੁਰਬਾਰਾ ਸ੍ਰਾਪ ਦੇਣ ਲੱਗਾ ਸੀ ਉਸਦੇ ਮਗਰ ਸੁਦਰਸ਼ਨ ਚੱਕਰ ਛੁਟਿਆ ਸੀ। (ਆਏ ਪਇਆ ਸਰਨਾਗਤੀ ਮਾਰੀਦਾ ਅਮਰੀਕ ਛਡਾਇਆ) (ਕਬੀਰ) ਕਬੀਰ ਜੀ ਦਾ ਜਗ ਸੰਪੂਰਨ ਕੀਤਾ। (ਪਰੂਰਵ) ਰਾਜੇ ਦੇ ਇਸਨਾਨ। ਇਸਨੇ ੬੮ ਤੀਰਥਾਂ ਦੀ ਇੱਛਾ ਕੀਤੀ ਅੰਤਰਯਾਮੀ ਅਕਾਲ ਪੁਰਖ ਨੇ ਕਿਹਾ ਜਾਗ ਕਿਉ ਸੰਕਲਪ ਕਰਦਾ ਹੈਂ ੬੮ ਤੀਰਥਾਂ ਨੇ ਆ ਕੇ ਇਸ਼ਨਾਨ ਕਰਾ ਦਿੱਤਾ ਸੀ ਤੇ ਵੈਰੀ ਰਾਜੇ ਦੇ ਮੁਕਾਬਲੇ ਤੇ ਆਪ ਅੰਤਰਯਾਮੀ ਜੀ ਖਲੋ ਗਏ ਸਨ। (ਅੰਗਰਾ ਰਿਖੀ) ਏਸਦਾ ਮਨ ਤਪਦਾ ਰਹਿੰਦਾ ਸੀ। ਛੇ ਮਹੀਨੇ ਵਾਸਦੇਵ ਮੰਤਰ ਦਾ ਜਾਪ ਬ੍ਰਹਮਾ ਤੋਂ ਲੈ ਕੇ ਏਸਨੇ ਕੀਤਾ ਚਿਤ ਸ਼ਾਂਤ ਹੋ ਗਿਆ ਵਾ ਅੰਗਾਂ ਚੋਂ ਜੋਤ ਰੂਪ ਦਿਬ ਪ੍ਰਕਾਸ਼ ਹੋ ਕੇ ਦਰਸ਼ਨ ਦਿੱਤੇ ਸਨ ਅੰਗੜਾਈਆਂ ਭੰਨਦਾ ਰਹਿੰਦਾ ਸੀ। (ਨਾਮੇ) ਨਾਮਦੇਵ ਦੀ ਛਪਰੀ ਬੰਨੀ, ਦੇਹੁਰਾ ਫੇਰਿਆ ਸੀ, "ਨਾਮਦੇਵ ਹਰਿ ਜੀਉ ਬਸਹਿ ਸੰਗਿ।" (ਬਿਭੀਖਨ) ਹਨੂੰਮਾਨ ਨੇ ਜਦ ਪੂਛ ਨੂੰ ਰੂੰ ਬੰਨ੍ਹ ਕੇ ਲੰਕਾ ਸਾੜੀ ਸੀ ਬਿਭੀਖਣ ਦੇ ਘਰ ਤੇ ਰਾਮ ਲਿਖਿਆ ਸੀ ਜਾਣਕੇ ਸਾੜਿਆ ਨਹੀਂ ਸੀ ਅਤੇ ਚਿਰਜੀਵ ਹੋ ਗਿਆ। (ਕੁੰਭਜ) ਅਗਸਤ ਮੁਨੀ ਰਾਮ ਦੇ ਪ੍ਰਤਾਪ ਕਰਕੇ ਹੀ ਸਮੁੰਦਰ ਨੂੰ ਪੀ ਗਿਆ ਸੀ। ਘੜੇ ਤੋਂ ਪੈਦਾ ਹੋਇਆ ਹੋਣ ਕਰਕੇ ਨਾਮ ਕੁੰਭਜ ਪੈ ਗਿਆ। ਵਾ ਏਹ ਦਰਸਨ ਮਹਾਰਾਜ ਰਾਮ ਚੰਦਰ ਜੀ ਦੇ ਚਾਹੁੰਦੇ ਸੀ ਜੋ ਗਏ ਸਨ। (ਮੰਨਾ) ਮਨੂੰ ਰਾਜਾ ਨਾਮ ਕਰਕੇ

ਹੀ ਸਿਮ੍ਰਤੀ ਆਦਿ ਰਚਨ ਦੀ ਸ਼ਕਤੀ ਹੋਈ। (ਰਵਿਦਾਸ) ਜੀ ਨਾਮ ਕਰਕੇ ਹੀ ਸਿਲਾ ਪਾਣੀ 'ਤੇ ਤਰੀ ਵਾ ਸਿਲਾ ਕਰਕੇ ਗੰਗਾ ਵਗਦੀ ਦਿਖਾਕੇ ਹੀਰੇ ਜੜਤ ਕੰਗਣ ਵਿਚੋਂ ਕੱਢਿਆ ਸੀ (ਅਜਾਮਲ) (ਪੁੱਤ੍ਰ ਹੇਤਿ ਨਰਾਇਣੁ ਕਹਿਓ ਜਮਕੰਕਰ ਮਾਰਿ ਬਿਦਾਰੇ॥ ਅੰਗ ੯੯੯) (ਊਧਵ) ਕ੍ਰਿਸ਼ਨ ਜੀ ਦੇ ਚਾਚੇ ਸਨ ਅੰਤ ਦੇ ਵਕਤ ਸਹੰਸਰ ਨਾਮੇ ਦਾ ਪਾਠ ਕਰਕੇ ਜਦ ਮੱਥਾ ਟੇਕਿਆ ਦਰਸ਼ਨ ਹੋਇ ਤੇ ਨਾਲ ਹੀ ਚੜਾਈ ਕਰ ਗਏ ਸੀ। ਸਤਰਾਜਿਤ ਵਾਲੀ ਮਨੀ ਦਾਨ ਕਰਨ ਲਗਿਆਂ ਕਾਂਸ਼ੀ ਵਿਚ (ਅਕ੍ਰੂਰ) ਇਹ ਵੀ ਕ੍ਰਿਸ਼ਨ ਦਾ ਚਾਚਾ ਸੀ ਜਦ ਮਥਰਾ ਵੱਲ ਕ੍ਰਿਸ਼ਨ ਜੀ ਨੂੰ ਰੱਥ ਵਿਚ ਚੜ੍ਹਾਕੇ ਲਈ ਜਾਂਦਾ ਸੀ ਇਸਨੂੰ ਸ਼ੰਕਾ ਹੋਈ ਕਿ ਏਨ੍ਹਾਂ ਨੂੰ ਕੰਸ ਨੇ ਮਾਰ ਦੇਣਾ ਹੈ ਮੈਨੂੰ ਪਾਪ ਲੱਗੂ ਏਸਨੂੰ ਹਜ਼ਾਰਾਂ ਨੇਤਰਾਂ ਤੇ ਚਰਨਾਂ ਵਾਲਾ ਵੈਰਾਟ ਸਰੂਪ ਦਿਖਾਇਆ ਫੇਰ ਏਸਨੂੰ ਭਰੋਸਾ ਹੋਇ ਗਿਆ ਕਿ ਏਹਨਾਂ ਨੂੰ ਕੰਸ ਨਹੀਂ ਮਾਰ ਸਕੇਗਾ। (ਹਨੂਮਤਿ) ਹਨੂੰਮਾਨ ਦੇ ਰੋਮ-੨ ਵਿਚ ਰਾਮ-੨ ਲਿਖਿਆ ਪਿਆ ਸੀ। ਇਕ ਰਾਜੇ ਨੇ ਰਾਮ ਚੰਦਰ ਨੂੰ ਮੋਤੀਆਂ ਦੀ ਮਾਲਾ ਦਿੱਤੀ ਰਾਮ ਚੰਦਰ ਨੇ ਸੀਤਾ ਨੂੰ ਦੇ ਦਿਤੀ ਔਖੇ ਵੇਲੇ ਖਬਰ ਲਈ ਕਰਕੇ ਸੀਤਾ ਨੇ ਹਨੂੰਮਾਨ ਨੂੰ ਦਿਤੀ ਏਹ ਮਣਕੇ ਭੰਨੀ ਜਾਵੇ ਸੀਤਾ ਨੇ ਕਿਹਾ ਕਿਉਂ ਭੰਨਦਾ ਹੈਂ? ਕਿਹਾ ਮੈਂ ਦੇਖਦਾ ਹਾਂ ਜੇ ਤਾਂ ਰਾਮ ਨਾਮ ਲਿਖਿਆ ਹੋਊ ਕਿਸੇ ਮਣਕੇ ਵਿਚ ਤਾਂ ਹੀ ਰੱਖੂੰ, ਨਹੀਂ ਮੇਰੇ ਕਿਸ ਕੰਮ ਹੈ ਸੀਤਾ ਨੇ ਕਿਹਾ। (ਰਤਨ ਮਣੀ ਗਲਿ ਬਾਂਦਰੈ ਕਿਹੁ ਕੀਮ ਨ ਜਾਣੈ)। (ਭਾਈ ਗੁਰਦਾਸ ਜੀ) ਕਹਿੰਦੀ ਤੇਰੇ ਸਰੀਰ ਵਿਚ ਰਾਮ ਲਿਖਿਆ ਹੋਇਆ ਹੈ? ਹਾਂ ਉਸੇ ਵੇਲੇ ਛਾਤੀ ਨੌਹਾਂ ਨਾਲ ਪਾੜਕੇ ਦਿਖਾਇਆ। ਰਾਮ ਹੀ ਰਾਮ ਲਿਖਿਆ ਦਿੱਸਿਆ ਸੀ। (ਭੀਲਨੀ) ਪੰਪਾਸਰ ਤੇ ਕੀੜੇ ਪਾਣੀ ਵਿਚ ਸਨ ਜੋ ਕੀੜੇ ਰਾਮ ਚੰਦਰ ਜੀ ਦੇ ਚਰਨ ਧੋ ਕੇ ਪੌਣ ਤੋਂ ਤੇ ਲਛਮਣ ਦਾ ਇਸ਼ਨਾਨ ਕਰੌਣ ਵਾ ਸਾਰੇ ਰਿਖੀਆਂ ਦੇ ਚਰਨ ਧੋ ਕੇ ਧੌਣ ਤੋਂ ਨਹੀਂ ਮਿਟੇ ਸਨ ਕੀੜੇਫੇਰ ਭੀਲਣੀ ਦੇ ਚਰਨ ਧੋਣ ਨਾਲ ਹੀ ਪਵਿਤ੍ਰ ਹੋਇਆ ਤਾਂ ਪੰਪਾਸਰ ਸਰੋਵਰ ਸਾਰਾ ਠੀਕ ਹੋ ਗਿਆ ਸੀ (ਧਨ ਧੰਨਾ) ਧੰਨ ਭਗਤ ਵੀ ਧੰਨਤਾ ਦੇ ਜੋਗ ਹੋ ਗਿਆ। ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥ ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥ ੬੩॥ (ਅੰਗ ੪੮੭) :- (ਗੋਤਮ ਨਾਮ ਅਗਯਾਨ ਅਨਿੰਤ) (ਰੁ) ਨਾਮ ਹੈ ਹਨੇਰੇ ਦਾ, ਹਨੇਰਾ ਹੈ ਅਗਿਆਨ ਦਾ ਜੋ ਸਾਰਿਆਂ ਦੇ ਚਿਤਾਂ ਉਤੇ ਅਗਿਆਨ ਰੂਪੀ ਹੋ ਕੇ ਛਾ ਰਿਹਾ ਹੈ ਪਰ ਹੈ ਝੂਠਾ (ਰੋ ਪਰਕਾਸ਼ ਕਿਯੋ ਜਿਨ ਚਿੱਤ) (ਰੂ), ਨਾਮ ਹੈ ਉਸ ਪ੍ਰਕਾਸ਼ ਸਰੂਪ ਦਾ। ਕਿ ਜਿਸਨੇ ਐਸੇ ਅਗਿਆਨ ਵਾਲੇ ਨੂੰ ਪ੍ਰਕਾਸ਼ ਕੀਤਾ ਹੈ। ੬੬ :- (ਸੁਖਦ ਅਚਾਰ) ਸ੍ਰੇਸ਼ਟ ਚਾਰ ਦਾ ਪੱਖ ਦੇਣ ਵਾਲੇ ਆਪੋ ਆਪਣੇ ਧਰਮ ਅਨੁਸਾਰ ਸ੍ਰੇਸ਼ਟ। ਬਿਬੇਕ ਰਾਜੇ ਦੇ ਇਹ ਚਾਰ ਸੈਨਾਪਤ ਹਨ ਸ੍ਰਵਣ, ਮੰਨਣ, ਨਿਧਿਆਸਣ, ਤਤ੍ਵੰ ਦਾ ਸੋਧਨ।

# ਪੂਰਬਾਰਧ ਅਧਿਆਇ ੨

(ਮੰਗਲ) ਬਾਣੀ ਦੀ ਮਹਿਮਾ ਵੱਲ ਘਟੌਣਾ (ਬਲਵੰਡ ਬਡੇ ਭੁਜ ਦੰਡ ਪ੍ਰਚੰਡ) ਜੋ ਬੜੇ ਭਾਰੀ ਬਲ ਵਾਲੇ ਸਨ ਭੁਜਾਂ ਜਿਨ੍ਹਾਂ ਦੀਆਂ ਡੰਡਿਆਂ ਵਰਗੀਆਂ ਸੀ॥ (ਪ੍ਰਚੰਡ) ਤਿੱਖੀਆਂ ਸਨ (ਅਖੰਡ) ਕੱਟਣ ਤੋਂ ਰਹਿਤ ਸਨ। (ਅਦੰਡ) ਦੰਡ ਦੇਣ ਤੋਂ ਰਹਿਤ ਸੀ (ਕਰੇ ਖਲ ਖੰਡਾ) ਜੋ ਐਸੇ ਬਲ ਵਾਲੇ ਸਨ ਉਨ੍ਹਾਂ ਦੇ ਵੀ ਮੂਰਖਤਾਈ ਸੁਭਾ ਨੂੰ ਬਾਣੀ ਨੇ (ਖੰਡ) ਨਾਸ ਕਰ ਦਿੱਤਾ, ਜਿਨ੍ਹਾਂ ਨੇ (ਰਨ ਮੰਡ ਉਮੰਡ) ਕਾਮ ਕ੍ਰੋਧਾਦਿ ਦੇ ਨਾਲ ਜੰਗ ਰਚ ਲਿਆ ਉਤਸ਼ਾਹ ਦੇ ਨਾਲ (ਘਮੰਡਿਤ) ਵੰਗਾਰ ਕੇ (ਚੰਡਿ) ਤਿਖਾ (ਕਰ ਹੇਰਿ ਕੁਵੰਡਹ) ਹੱਥ ਵਿਚ ਧਰਮ ਰੂਪੀ ਧਨੁਖ ਨੂੰ ਧਾਰਕੇ। (ਘਮੰਡਿਤ) ਭੇੜ ਪਾਇਆ (ਅਖੰਡਲ ਕੇ) ਉਨ੍ਹਾਂ ਜੀਵਾਂ ਦੇ (ਅਰਿ) ਵੈਰੀ ਕਾਮ ਕ੍ਰੋਧਾਦਿ (੧) (ਬਹਿੰਡਾ) ਨਾਸ ਕਰ ਦਿੱਤਾ (ਤੁੰਡਹ ਪੰਡੁ, ਭਗੇ) ਕਾਮ ਕ੍ਰੋਧ ਮੁੱਖ ਪੀਲਾ ਕਰਕੇ ਭੱਜ ਗਏ। ਉਨ੍ਹਾਂ ਜੀਵਾਂ ਦਾ ਜਸ (ਮੰਡਨ) ਭੂਖਸਤ ਹੋ ਗਿਆ। ਬ੍ਰਹਮੰਡਾਂ ਵਿਚ ਜੋ ਬਾਣੀ ਹੈ ਰਿੱਧੀਆ ਸਿੱਧੀਆਂ ਤੇ ਬੁੱਧੀ ਦੇ ਦੇਣ ਵਾਲੀ ਹੈ। ਬਾਣੀ ਕਾਮਾਦਿ ਵਾ ਪ੍ਰਤੱਖ ਜੁੱਧ ਵਿਚ ਸਹਾਇਤਾ ਕਰਨ ਵਾਲੀ ਹੈ ਤੇ ਸੰਸਾਰ ਦੇ (ਮੰਡਨ) ਰਚਨ ਵਾਲੀ ਹੈ॥ ੧੦ :- (ਚਿਤ ਚਿੰਤਤਿ ਦੇਤ ਅਚਿੰਤਤਾ ਜੋਊ) ਜੋ ਬਾਣੀ ਹੈ, ਚਿਤ ਵਿਚ ਚਿੰਤਨ ਕਰਨੇ ਸੇ ਚਿੰਤਾ ਤੋਂ ਰਹਿਤ ਕਰ ਦੇਂਦੀ ਹੈ (ਸ੍ਰੀ ਗੁਰੂ ਅੰਗਦ ਦੇਵ ਜੀ) (੧੧) (ਸ੍ਰੀ ਗੁਰ ਬਰ ਸਰਬੱਗ ਉਰ) ਗੁਰੂ ਅੰਗਦ ਦੇਵ ਜੀ ਐਸੇ ਗੁਣਾਂ ਦੀ ਖਾਨ ਹਨ ਸ਼੍ਰੋਮਣੀ ਏਹ ਵਿਚਾਰ ਮਨ ਮੇਂ ਕੀਤੀ ਗੁਰੂ ਨਾਨਕ ਦੇਵ ਜੀ ਜੋ ਐਸੇ ਗੁਣਾਂ ਦੇ ਸਹਿਤ ਹਨ ਉਨ੍ਹਾਂ ਦੀ ਕਥਾ ਨੂੰ ਪੜਨੇ ਸੁਨਣੇ ਕਰਕੇ ਸਿੱਖਾਂ ਦੀ ਗਤੀ ਹੋਵੇਗੀ ਏਹ ਮਨੋਰਥ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕੀਤਾ।

(੧੩) (ਬਹੁ ਨਰ ਮਹਿੰ) ਸਭਾ ਵਿਚ ਤਲਵੰਡੀ ਨਗਰੀ ਵਿਚ ਹੀ (੧੬) (ਰਾਇ ਭੋਇ) ਰਾਇ ਬੁਲਾਰ ਦੇ ਪਿਤਾ ਦਾ ਨਾਮ ਸੀ, ਰਾਇ ਭੁਇ, ਜਿਸ ਦੇ ਨਾਮ ਤੇ ਰਾਇ ਭੁਇ ਦੀ ਤਲਵੰਡੀ ਨਗਰ ਬਨਿਆ ਹੈ (੨੨) (ਤੀਨ ਬਰਖ ਤਨ ਬੈਸ ਵਡੇਰੀ) ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਮਰ ਤਿੰਨ ਸਾਲ ਗੁਰੂ ਜੀ ਤੋਂ ਵਡੇਰੀ ਸੀ। ਭਾਈ ਬਾਲਾ ਜੀ ਦਾ ਜਨਮ ਬਿ. ੧੫੨੩ ਮਿਤੀ ੧੪ ਚੇਤ੍ਰ ਵੀਰਵਾਰ ਨੂੰ ਚੰਦ੍ਰ ਭਾਨ ਜੀ ਦੇ ਘਰ, ਮਾਤਾ ਅਨੋਖੀ ਦੀ ਕੁਖੋਂ ਤਲਵੰਡੀ ਵਿਖੇ ਹੋਇਆ ਜ਼ਿਲ੍ਹਾ ਹਜਾਰੇ ਦੀ ਤਹਿਸੀਲ ਮਾਨ ਸੇਹਰਾ ਵਿਚ 'ਬਾਲਾ ਕੋਟ ਨਗਰ' ਭਾਈ ਬਾਲੇ ਦੇ ਨਾਮ ਤੇ ਹੀ ਕਾਇਮ ਹੋਇਆ ਜਿਥੇ ਕੁਝ ਸਮਾਂ ਗੁਰੂ ਜੀ ਇਨ੍ਹਾਂ ਨੂੰ ਪ੍ਰਚਾਰ ਸੇਵਾ ਲਈ ਛੱਡ ਆਏ ਸਨ, ਉਥੇ ਭਾਈ ਬਾਲਾ, ਮਰਦਾਨਾ, ਤੇ ਗੁਰੂ ਜੀ ਦੀ ਯਾਦ ਵਿਚ ਤਿੰਨ ਚਸ਼ਮੇ

ਕਾਇਮ ਹਨ।

ਗੁਰੂ ਜੀ ਦੇ ਕਰੀਬ ਗਿਆਰਾਂ ਸਾਲ ਪਿਛੋਂ ਬਿ. ੧੬੦੭) ਮਿਤੀ ੧ ਚੇਤ੍ਰ ਬੁੱਧਵਾਰ ਨੂੰ ਇਨ੍ਹਾਂ ਦਾ ਦੇਹਾਂਤ ਹੋਇਆ ਹੈ। (੨੫) ਬਰ ਅਨੁਰਾਗਾ ਗੁਰੂ ਜੀ ਦੇ ਚਰਨਾਂ ਦਾ ਪ੍ਰੇਮ (੩੧) (ਬਿੰਸਤ ਸਪਤ ਨਿੱਛਤ੍ਰ ਸੁਰਾਸੀ) ਸਤਾਈਵਾਂ ਅਨਰਾਧਾ ਨਛੱਤ੍ਰ ਸੀ ਅਤੇ ਸ੍ਰੇਸ਼ਟ ਰਾਸ ਸੀ (੪੦) (ਲਾਲ ਪੰਨੂ) ਇਕ ਸਿੱਖ ਦਾ ਨਾਮ ਹੈ (੬੬) (ਸੰਗਤਿ ਕੀਨਿ ਮਹਾਨ) ਪੈੜੇ ਮੋਖੇ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਹੁਤ ਸੰਗਤ ਕੀਤੀ ਹੈ, ਪੈੜਾ ਮੋਖਾ ਇਕ ਸਿੱਖ ਦਾ ਨਾਮ ਹੈ।

## ਪੂਰਬਾਰਥ ਅਧਿਆਇ ੩

(੪) (ਕਲਿਜੁਗ ਪਾਇ ਅਕਾਲ ਪ੍ਰਜੋਰਾ॥) ਕਲਜੁਗ ਨੇ ਪਾਉਣਾ ਕੀਤਾ (ਕਾਲ) ਸਮੇਂ ਉਪਰ ਬਹੁਤਾ ਜ਼ੋਰ (ਪਾਇ ਅਕਾਲ) ਪੁਰਾਤਨ ਪਾਠ ਹੈ ਅਥਵਾ- (ਪਾਇ ਅਕਾਲ) ਕਲਜੁਗ ਨੇ ਸਮੇਂ ਤੋਂ ਬਿਨਾਂ ਪ੍ਰਜੋਰ ਵਿਸ਼ੇਸ਼ ਕਰ ਕੇ ਜੋਰ ਕਿਉਂਕਿ ਕਲਜੁਗ ਅਜੇ ਸ਼ੁਰੂ ਨਹੀਂ ਹੋਇਆ ਸੀ (ਕੁਸਾਲੀ) ਪ੍ਰਸੰਨ ਹੋ (੬) (ਦਰੋਦਰੀ) ਦਰਿਦਰੀ ਵਾ ਦਰੋ ਦਰੀ (੨੬) (ਪ੍ਰਗਟੇ ਬੇਦੀ ਕੁਮੁਦ ਮਯੰਕਾ) ਬੇਦੀਆ ਦੀ ਕੁਲ ਤਾਂ ਕਵੀਆਂ ਦੀ ਤਰ੍ਹਾਂ ਹੈ ਉਸ ਨੂੰ ਖਿੜਾਉਣ ਵਾਸਤੇ ਗੁਰੂ ਜੀ ਚੰਦ੍ਰਮਾ ਰੂਪ ਉਸ ਮੇਂ ਪ੍ਰਗਟ ਹੋਇ (੨੭) (ਨਿਸ ਕੁਚਾਲ) ਭੈੜੀਆਂ ਰਸਮਾਂ ਰਾਤ ਦੀ ਤਰ੍ਹਾਂ (੨੮) (ਸੰਤ ਤਾਮ ਰਸ) ਕਵਲ ਰਸ ਪਾਣੀ ਹੀ ਜਿਸ ਦਾ ਖਾਣਾ ਹੈ (੩੨) (ਐਰਾਵਤੀ) ਹਾਥੀ ਏਸ ਦੇ ਉਪਰ ਰਹਿੰਦੇ ਸਨ ਇਸ ਕਰਕੇ ਏਸ ਦਾ ਨਾਮ ਪਇਆ ਸੀ ਹੌਲੀ-ਹੌਲੀ ਘਟਦਾ-੨ ਘਟ ਗਿਆ ਰਾਵੀ ਹੀ ਰਹਿ ਗਿਆ ਹੈ (੩੩) (ਚੰਦ੍ਰਭਗਾ) ਚੰਦ੍ਰਮਾਂ ਦੀ ਭੈਣ ਨੇ ਏਸ ਤੇ ਤਪ ਕੀਤਾ ਸੀ ਉਦੋਂ ਤੋਂ ਨਾਮ ਪੈ ਗਿਆ ਹੁਣ ਜਿਸ ਦਾ ਨਾਮ ਝਨਾ ਨਦੀ ਹੈ (੪੧) (ਬਿਪਨੀ) ਦੁਕਾਨਾਂ ਚੌਂਕ ਜਿਥੇ ਚੋਪੜ ਦੀ ਤਰ੍ਹਾਂ ਹੈ (੪੨) (ਸੰਕੇਤੁ) ਸੁੱਖ ਦੀ ਨਿਯਮ ਬਣਾ ਕੇ ਚਿਤ੍ਰਾ ਜੈਸੇ ਕੰਧ ਪਰ ਧਰਮ ਮੂਰਤ ਹੁੰਦੀ ਹੈ ਐਸੇ (੪੪) (ਬਨਕ ਧਨੀ ਕ੍ਰਿਤ ਬਨਜ ਬਨੀਤਾ) ਜਿਥੋਂ ਦੇ ਬਾਣੀਏ ਧਨੀ ਹਨ, ਜੋ ਬਨਜ ਦੀ ਕ੍ਰਿਤ ਵਿਸ਼ੇਸ਼ ਕਰਕੇ ਨੀਤੀ ਸਹਿਤ ਕਰਦੇ ਹਨ (ਬਾਤ ਕੁਸਲ) ਆਦਰ ਕਰਨ ਵਾਲੀਆਂ ਗੱਲਾਂ ਵਿਚ (੪੬) (ਧਨੁਧਾਰੀ) ਧਨੁੱਖ ਧਾਰੀ (ਯੁੱਧ ਬੇਦਕਾ) ਜੁੱਧ ਰੂਪੀ ਜਿਨ੍ਹਾਂ ਨੇ ਥੜਾ ਸਵਾਰਣਾ ਬਨੌਣਾ ਕੀਤਾ ਹੈ ਜਗ ਵਿਚ ਜੈਸੇ ਦਾਨ ਕਰਨ ਵਾਸਤੇ ਥੜਾ ਹੁੰਦਾ ਹੈ ਨੋਟ॥ ੫੦॥ ਅੰਕ ਤੋਂ ਜੋ ਸਾਧਨ ਕਰਨ ਦਾ ਪ੍ਰਸੰਗ ਚਲਿਆ ਹੈ ਏਹ ਬਾਬੇ ਕਾਲੂ ਦੀ ਤਰਫ ਲਾਵਣਾ ਸ਼ਿਵ ਰਾਮ ਦੀ ਤਰਫ ਨਹੀਂ ਲੌਣਾ (੫੫) (ਰੂਪ ਉਪਾਸੀ) ਜਿਸ ਭਗਵਾਨ ਦੀ ਉਪਾਸਨਾ ਕਰਦਾ ਸੀ ਬਾਬਾ ਕਾਲੂ ਉਸ ਦਾ ਰੂਪ ਹੀ ਹੋ ਗਿਆ ਸੀ ਇਤਨੇ ਸਾਧਨ ਪਹਿਲੇ ਜਨਮਾਂ ਵਿਚ ਕੀਤੇ (੫੬) (ਕੀਰਤਿ ਧਾਮੂ) ਬਾਬਾ

ਕਾਲੂ ਜੀ (੫੯) (ਬਿਲਸਤਿ) ਭੋਗਦੇ ਹਨ (ਬਿਲਾਸਾ) ਸੁੱਖਾਂ ਨੂੰ (ਜਨਮੀ ਤਨਿਯਾ) ਬੇਬੇ ਨਾਨਕੀ ਜਨਮੀ ਨਾਨਕੇ ਘਰ ਜਾ ਕੇ, ਡੇਰਾ ਚਾਹਲ ਨਾਨਕੇ ਸੀ ਉਥੇ ਜਨਮੀ ਸੀ, ਲਾਹੌਰ ਪਾਸ ਤੋਖ ਖਾਨੇ ਤੋਂ ੬ ਮੀਲ ਹੈ ਨਾਲ ਹੀ ਪ੍ਰਿਥੀਏ ਦਾ ਹੇਹਰ ਪਿੰਡ ਹੈ (੭੦) (ਹਰਿ ਕੀਰਤਿ ਸੋ ਜੌਨ ਪ੍ਰਕਾਸ਼ੀ) ਕੀਰਤ ਰੂਪ ਜਿਸ ਵਿਚ ਚਾਨਣੀ ਪ੍ਰਕਾਸ਼ ਹੋ ਰਹੀ ਸੀ ੧੫ ਸੌ ੨੬ ਬਿਕ੍ਰਮੀ ਵਿਚ ਅਵਤਾਰ ਹੋਇਆ।

## ਪੂਰਬਾਰਧ ਅਧਿਆਇ ੪

### (ਮੰਗਲ)

(ਅੰਧ) ਜੋ ਪਿਛਲੇ ਮੰਨੇ ਪ੍ਰਮੰਨੇ ਕਵੀਆਂ ਦੇ ਬੰਨ੍ਹੇ ਹੋਏ ਨਿਯਮ ਤੋਂ ਉਲਟ ਕਿਹਾ ਜਾਵੇ। (ਮੈਂ ਭਨਤਿ ਮੱਧ) ਮੈਂ ਕੀ ਉਚਾਰਦਾ ਹਾਂ ਕਵਿਤਾ ਏਸ ਵਿਚ (ਜਾਨੋ ਮਨ) ਵਿਚ ਜਾਨ ਲਵੋ (ਰੁਕਤ) ਪੁਨ ਰੁਕਤੀ ਦੋਸ਼ ਹੋਣਾ ਇਕੋ ਗੱਲ ਨੂੰ ਘੜੀ ਮੁੜੀ ਕਹੀ ਜਾਣਾ ਇਨ੍ਹਾਂ ਥਾਵਾਂ ਤੇ ਪੁਨ ਰੁਕਤੀ ਦੋਸ਼ ਨਹੀਂ ਹੁੰਦਾ ਦੋਹਰਾ=ਹਰਖ ਮਰਖ ਆਕਰਖ ਪੁਨ, ਪੁਨਾ ਦੀਨਤਾ ਉਕਤ॥ ਨਿੰਦਾ ਉਸਤਤ ਬਾਦ ਮੈ, ਦੋਸ ਨਹੀਂ ਪੁਨਰੁਕਤ॥ (੧੪) (ਘਟੀ ਏਕ ਦੋ ਜਾਮ ਤ੍ਰਿਜਾਮਾ) ਰਾਤ੍ਰੀ ਦੋ ਪਹਿਰ ਤੇ ਇਕ ਘੜੀ ਉਪਰ ਸੀ ਭਾਵ ਪਉਣੇ ਇਕ ਦਾ ਵਕਤ ਸੀ॥ ਤ੍ਰਿਜਾਮਾ ਤੀਸਰਾ ਪਹਿਰ (ਸੁਭ ਨਿੱਛਤ੍ਰ) ਅਤੇ ਅਨਰਾਧਾ ਨਿਛੱਤ੍ਰ ਸੀ ਵਾ॥ (ਸ਼ੁਭ ਕਾਲ) ਚੰਗਾ ਸਮਾਂ ਅੰਮ੍ਰਿਤ ਵੇਲੇ ਢਲੀ ਰਾਤ ਦਾ (੧੭) (ਸੁਭ ਵਾਰ) ਬੁੱਧ ਵਾਰ ਦਿਨ ਜੋ ਸ੍ਰੇਸ੍ਟ ਹੈ (ਲਗਨ) ਜਿਸ ਵਿਚ ਚੰਗੇ ਨਿਛੱਤ੍ਰ ਦਿਨ ਆਦਿ ਲਗੇ ਹੋਵਣ ਉਹ ਦਿਨ ਸੀ ਲਗਣ ਵਾਲਾ (੧੯) (ਆਤ ਪੱਤ੍ਰ) (ਆਤ), ਚੌਰ, (ਪੱਤ੍ਰ), ਛਤ੍ਰ (੨੨) (ਧਾਇ ਗਈ) ਦੌਲਤਾਂ ਨਾਮੇ ਦਾਈ ਗਈ (ਆਰਨਜਾਤ) ਆਰਨ, ਪਾਣੀ ਤੋਂ ਜਾਤ ਪੈਦਾ ਹੋਵੇ ਸੋ ਕਵਲ (ਵਾ) (੨੪) (ਆਰਨ) ਮਾਨੋ ਲਾਲੀ ਨੂੰ ਪੈਦਾ ਕਰਦਾ ਹੈ ਐਸੇ ਲਾਲੀ ਸਹਿਤ ਚੇਹਰਾ ਹੈ (੨੪) (ਜਿਉਂ ਬਟ ਅਖੈ) ਪਰਾਗ ਰਾਜ ਤ੍ਰਿਬੇਣੀ ਦੇ ਕਿਨਾਰੇ ਕਿਲ੍ਹਾ ਹੈ ਓਸਦੇ ਭੋਰੇ ਵਿਚ ਏਹ ਬੋਹੜ ਦਾ ਬੂਟਾ ਹੈ ਛੋਟਾ ਹੀ ਹੈ ਪੁਰਾਤਨ ਰਵੈਤ ਅਨੁਸਾਰ, ਏਸ ਨੂੰ ਸਤਿਜੁਗ ਦਾ ਮੰਨਦੇ ਹਨ ਕਹਿੰਦੇ, ਮਹਾਂ ਪਰਲੋ ਵਕਤ ਭੀ ਰਹੇਗਾ॥ ਛੋਟਾ ਜਿਹਾ ਰੂਪ ਧਾਰ ਕੇ ਭਗਵਾਨ ਜੀ ਏਸੇ ਦਰੱਖਤ ਉਪਰ ਬਿਰਾਜਨਗੇ।

(੨੭) (ਕੋਕਨੰਦ) ਨਦੀ ਤੋਂ ਜੋ (ਕੋਕ) ਮੁਠ ਕੁ ਜਿੰਨਾ ਉੱਚਾ ਹੋਵੇ ਸੋ ਕਵਲ (੨੮) (ਕਰਜ) ਹੱਥਾਂ ਤੋਂ ਜੋ ਪੈਦਾ ਹੋਣ ਵਾਲੇ ਨਖ (ਛਾਲਾ) ਛਲਣ ਵਾਲੀ ਸੋਭਾ ਨੂੰ (੩੯) (ਛੁਦ੍ਰ ਘੰਟਕਾ) ਚਾਂਦੀ ਜਾਂ ਸੋਨੇ ਦੀ ਜ਼ੰਜੀਰ ਲੱਕ ਨੂੰ ਬੰਨ੍ਹੀ ਹੁੰਦੀ ਹੈ, ਹਿੰਦੁਸਤਾਨ ਦੀ ਰੀਤੀ ਹੈ, ਜਿਸ ਨੂੰ ਤੜਾਗੀ ਕਹਿੰਦੇ ਹਨ। (੪੧)

(ਲਘੁ ਨਿਸ਼ਾਨ) ਛੋਟੇ ਧੌਂਸੇ ਸੰਦਿਆਨੇ ਵੀ ਕਹਿੰਦੇ ਹਨ। (੪੪) (ਕਰਮ ਉਜਾਰੀ) ਸੰਸਾਰ ਦੇ ਕਰਮਾਂ ਨੂੰ ਪ੍ਰਕਾਸ਼ਨ ਵਾਲਾ ਵਾ ਉਜਲੇ ਭਾਗਾਂ ਵਾਲਾ (੪੫) (ਬਰਖਤਿ ਸਾਲੀ) ਚੌਲਾਂ ਦਾ ਦਾਨ ਕਰਦੇ ਹਨ ਬਿਨਾ ਮਿੰਨਤੀ ਤੋਂ ਛੱਜ ਭਰ ਭਰ ਕੇ (੪੫) (ਅਸ਼ਟ ਜੋਗਨੀ) ਅੱਠ ਜੋਗਨੀਆਂ ਮੁੱਖ ਮੰਨੀਆਂ ਹਨ, ਹੈ ਚੋਹਟ ੬੪, ਜੋਗਨੀਆਂ (੪੯) (ਹਿੰਦੂਅਨ) ਜੋ ਹਿੰਦੂਆਂ ਦੇ ਪੱਖ ਦੇ (ਜੋਇ) ਦੇਖੀਦੇ ਸੀ ਉਹ ਪਹਿਲੇ ਤਾਂ ਨਾਮ ਰੱਖਦੇ ਸਨ (੫੨) (ਪਰਮਾਰਥ) ਸਿਧਾਂਤ ਨੂੰ ਵਾ ਪ੍ਰੋਖ ਗਿਆਨ ਨੂੰ ਪਾ ਕੇ (੫੩) (ਪੁਰਖ ਪਰ) ਸ਼ੁੱਧ ਬ੍ਰਹਮ ਦਾ ਰੂਪ ਹਨ ਸ੍ਰੀ ਗੁਰੂ ਨਾਨਕ ਦੇਵ ਜੀ।

(੫੬) (ਨਾਨਕ ਨਾਮ ਅਰਥ) ਜੋ ਪਹਿਲਾ ਨਨਾ ਹੈ ਏ ਤਾਂ ਪੁਰਖ ਦਾ ਵਾਚਕ ਹੈ। ਪਹਿਲੇ ਕੰਨੇ ਵਿਚੋਂ ਐੜਾ ਕੱਢਣਾ ਹੈ, ਇਉਂ ਤਿੰਨਾਂ ਅੱਖਰਾਂ ਦਾ ਅਨਕ ਪਦ ਬਣ ਗਿਆ ਜੋ ਦੂਸਰਾ ਨੰਨਾ ਹੈ ਇਕ ਐੜਾ ਉਸ ਵਿਚੋਂ ਕਢਿਆਂ ਇਉਂ ਪਹਿਲੇ ਨੰਨੇ ਵਿਚੋਂ ਐੜਾ ਕੱਢਿਆ ਸੀ ਉਹ ਦੂਸਰੇ ਨੰਨੇ ਨਾਲ ਮਿਲ ਕਰ ਅਨ ਬਣ ਗਿਆ ਜੋ ਨੰਨੇ ਵਿਚੋਂ ਐੜਾ ਕੱਢਿਆ ਸੀ ਉਹ ਕੱਕੇ ਨਾਲ ਮਿਲ ਕੇ (ਅਕ) ਬਣ ਗਿਆ ਏਸ ਪ੍ਰਕਾਰ ਅਰਥ ਬਨਾ ਕਰ ਕੀਤਾ ਹੈ।

ਨਾ ਨਾਮ ਪੁਰਖ ਦਾ ਹੈ (ਅਕ) ਨਾਮ ਦੁੱਖ ਦਾ ਹੈ॥ (ਐਨ) ਨਾਮ ਰਹਿਤ ਦਾ ਹੈ ਜੋ ਪੁਰਖ ਦੁੱਖਾਂ ਤੋਂ ਰਹਿਤ ਹੋਏ ਹਮੇਸ਼ਾਂ ਸੁੱਖਾਂ ਵਿਚ ਲੀਟ ਹੋਏ ਸੋ ਕਹੀਏ ਨਾਨਕ॥ ਵਾ ਅਨਿਕ ਰਹਿਤ ਪ੍ਰਮਾਤਮ ਜੋਈ॥ ਨਾਨਕ ਨਾਮ ਕਹਾਵੈ ਸੋਈ॥ ਵਾ ਅਨਕ ਐਨਕ ਦੇ ਵਾ ਢੋਲ ਦੇ ਜੈਸੇ ਦੋ ਮੁੱਖ ਹੁੰਦੇ ਹੈਂ ਇਉਂ ਜਿਨ੍ਹਾਂ ਦੇ ਵਿਚ ਦਮੂਹੀ ਦੁਨੀਆਂ ਹੈ ਨਹੀਂ ਸੋ ਗੁਰੂ ਨਾਨਕ ਦੇਵ ਜੀ ਹਨ।

## ਪੂਰਬਾਰਧ ਅਧਿਆਇ ੫

## (ਮੰਗਲ)

(੧) (ਅਰਨਵ ਭਵ ਨਾਸ਼ ਕੇ) (ਭਵ) ਸੰਸਾਰ ਨੂੰ (ਨਾਸ) ਮਿਥਯਤ ਨਿਹਚੇ ਕਰਾਕੇ ਸੰਸਾਰ ਸਮੁੰਦਰ ਤੋਂ ਤਾਰਨ ਵਾਲੇ ਗੁਰੂ ਜੀ ਹਨ (ਦੀਪ ਦਿਪੈ) ਦੀਵੇ ਦੀ ਤਰ੍ਹਾਂ ਗਿਆਨ ਰੂਪੀ ਦੀਵੇ ਦਾ ਪ੍ਰਕਾਸ਼ ਕਰਨ ਵਾਲੇ ਹਨ (੨) (ਕਹਿ ਲਲਨਾਲੇ ਅੰਕ) ਕਹੇ ਕਰਕੇ (ਲਲਨਾ) ਲਾਡ ਪਿਆਰ ਦੇ ਬਚਨ ਲਲਨਾ, ਇਸਤਰੀਆਂ ਗੋਦ ਵਿਚ ਲੈਂਦੀਆਂ ਹਨ। (੩) (ਨਿਹਾਰੀ) ਸਦਰਸ ਵਾ ਨਿਹਾਰੀ ਪਾਠ ਹੋਵੇ ਤਾਂ ਦੇਖ ਕੇ ਅਰਥ ਬਣੇਗਾ। (੪) (ਬਾਜਨੀ) ਵਜਨ ਵਾਲੀ (ਕਿੰਕਨਿ) ਤੜਾਗੀ (ਤੋਤਰੇ) ਅਸਤ ਬਿਆਸਤ ਵਾ ਕੋਇਲ ਵਚਨ ਤਿਖੇ ਵਾ ਪਿਆਰੇ (ਜਾਇ) ਜਾਕੇ

(੨੨) (ਜਾਇ ਤਹਿ) ਤਿਸ ਜਗਾ (੨੬) (ਸਜਲ ਭਏ ਝਖ ਦੋ ਮਨੋ, ਛੋਰਤਿ ਸਰਿਤਾ ਗਾਤ) ਜੋ ਦੋਵੇ ਨੇਤ੍ਰ ਹਨ ਏਹ ਦੋ ਮੱਛ ਹਨ ਜਿਸ ਤਰ੍ਹਾਂ ਨਦੀ ਦੇ ਵਿਚ ਤਰੇ ਜਾਂਦੇ ਮੱਛ ਆਪ ਦੇ ਮੁੱਖ ਦੀਆਂ ਬਰਾਛਾਂ ਥਾਣੀ ਪਾਣੀ ਨਦੀ ਦਾ ਕੱਢਦੇ ਜਾਂਦੇ ਹਨ ਮੁੱਖ ਚੌੜਾ ਕੀਤਾ ਹੁੰਦਾ ਹੈ ਅੰਦਰ ਤਾਂ ਉਹ ਪਾਣੀ ਲੰਘਾਉਂਦੇ ਨਹੀਂ ਹਨ ਉਹ ਪਾਣੀ ਆਪੇ ਕੁਝ ਓਸ ਜਬਾੜੇ ਥਾਣੀ ਕੁਝ ਦੂਸਰੇ ਥਾਣੀ ਕੱਢਦੇ ਹਨ। ਐਸੇ ਹੀ ਗੁਰੂ ਹੀ ਦੇ ਨੇਤ੍ਰ ਹਨ, ਦੋਹਾਂ ਅੱਖਾਂ ਦੇ ਕੋਣਿਆਂ ਕਾਣੀ ਜਲ ਵਗਾ ਰਹੇ ਹਨ (੩੧) (ਈਛਨ) ਬਸਤ੍ਰ ਨਾਲ ਵਾ (ਈਛਨ) ਅੱਖਾਂ ਨੂੰ (ਸ੍ਵਛਾਂਨਨ) ਸੋ ਚੇਹਰਾ ਜੋ ਹੈ (ਸ੍ਵਛ) ਉਜਲ ਸੋਭਾ ਵਾਲਾ ਹੈ (੩੮) (ਕਿਧੋਂ ਨ ਜਾਨਯੋ ਜਾਇ) ਤੈਥੋਂ ਜਾਨਿਆ ਹੀ ਨਹੀਂ ਗਿਆ ਪੂਰਾ ਚੰਗੀ ਤਰ੍ਹਾਂ ਕ੍ਰਿਸ਼ਨ ਦੀ ਨਿਆਈ ਗੁਰੂ ਜੀ ਦਿਗ ਵਿਜੈ ਕਰਨ ਵਾਲੇ ਹਨ ਭਾਵੇਂ ਕ੍ਰਿਸ਼ਨ ਨੂੰ ਤਾਂ ਕਾਲ ਜਮਨ ਨੇ ਤੇ ਖੜਗ ਸਿੰਘ ਨੇ (ਜੇਰ) ਅਧਨੀ ਕਰ ਲਇਆ ਸੀ, ਰਾਮ ਚੰਦ੍ਰ ਦੀ ਤਰ੍ਹਾਂ ਮਰਯਾਦਾ ਪ੍ਰਸ਼ੋਤਮ ਹਨ ਬਿਆਸ ਦੀ ਤਰ੍ਹਾਂ ਵਿਦਵਾਨ ਹਨ, ਪਰ ਬਿਆਸ ਵਿਦਿਆ ਦੇ ਮਾਨ 'ਚ ਘਿਰਿਆ ਸੀ, ਗੁਰੂ ਜੀ ਨੇ ਮਾਨੀਆ ਦੇ ਮਾਨ, ਹੰਕਾਰ ਦੂਰ ਕੀਤੇ ਹਨ। ਬਹੁਤਿਆਂ ਦੇ ਗੁਣ ਇਕੱਲੇ ਸਤਿਗੁਰਾਂ ਵਿਚ ਹਨ ਇਹ ਇਕ ਅੰਗੀ ਪ੍ਰਮਾਣ ਹਨ ਪਰ ਸਤਿਗੁਰੂ ਜੀ "ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ (ਅਥਵਾ) "ਗੁਰ ਜੈਸਾ ਨਾਹੀ ਕੋ ਦੇਵ॥ (੪੫) (ਮੁਖ ਬਲ ਅਸੁ ਕਵਿਕਾ ਜਿਵ ਮਾਨੀ) ਜਿਸ ਤਰ੍ਹਾਂ ਮੂੰਹ ਤਾਦਾ ਘੋੜਾ ਹੋਵੇ ਉਹ ਕੰਡਿਆਲਾ ਲੈ ਤਾਂ ਲੈਂਦਾ ਹੈ ਪਰ ਮਸਾਂ ਲੈਂਦਾ ਹੈ। ਐਸੇ ਹੀ ਮੂੰਹ ਤਾਣੇ ਘੋੜੇ ਦੀ ਤਰ੍ਹਾਂ ਬਾਬੇ ਕਾਲੂ ਨੇ ਪੰਡਤ ਦੀ ਕਹੀ ਹੋਈ ਗੱਲ ਮੰਨ ਤਾਂ ਲਈ ਪਰ ਮਸਾਂ ਮਸਾਂ ਹੀ ਮੰਨੀ। (੫੧) (ਨਿਰਜੁਰ) ਪਾਠ ਸੁੱਧ ਹੈ ਬੁਢੇਪੇ ਤੋਂ ਰਹਿਤ ਜਰ ਹੋਵੇ ਤਾਂ ਤਾਪਾਂ ਤੋਂ ਰਹਿਤ ਅਰਥ ਹੋਊ (ਪਾਵਨ) ਪਵਿਤ੍ਰ ਸਰੂਪ (੬੨) (ਜਾਨੀ ਨਾਨਕ ਜੀ ਮਨ ਮਾਤਾ) ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਾਣ ਲਇਆ ਕਿ ਮਾਤਾ ਨੇ ਸਾਨੂੰ ਚਿਤ ਅਨੰਦ ਸਰੂਪ ਪ੍ਰਮੇਸ਼ਰ ਦਾ ਅਵਤਾਰ ਕਰਕੇ ਮੰਨ ਲਿਆ ਹੈ। ਕਵੀ ਜੀ ਗੁਰੂ ਜੀ ਦੀ ਮਹਿਮਾ ਕਰਦੇ ਹਨ।

## ਪੂਰਬਾਰਥ ਅਧਿਆਇ ੬

### (ਮੰਗਲ)

(੧) (ਬਨੀ) ਬਗੀਚੀ ਕਵਲਾਂ ਦੀ ਸੁੰਦਰ (ਜਈ) ਪੈਦਾ ਕਰਨ ਵਾਲੀ ਹੈ ਕਵਲ ਪਾਸ ਤਾਂ ਹੰਸ ਹੰਸਣੀਆਂ ਹੁੰਦੇ ਹਨ (ਮੰਜੁਲ ਰੂਪ) ਉਜਲ ਰੂਪ ਵਾਲੀ ਜੋ ਕੀਰਤੀ ਹੈ ਏਹੀ ਹੰਸ ਪਾਸ ਹਨ, (ਸਾਰਦ) ਜੋ ਗੁਰੂ ਜੀ ਦੀ ਬਾਣੀ ਹੈ ਏ, ਨਿਤ ਨਵੀ ਸੁਰਸਤੀ ਸੋਭ ਰਹੀ ਹੈ ਕਵਲਾਂ ਪਾਸ ਤਾਂ ਭੌਰੇ ਹੁੰਦੇ ਹਨ, ਜੋ ਗੁਣੀ ਜਨ ਹਨ

ਸੋ ਭੌਰੇ ਹਨ (੧) (ਪ੍ਰੀਤਿ ਸੁਗੰਧਿ ਕੀ ਚੀਤ ਭਈ) ਉਨ੍ਹਾਂ ਦੇ ਚਿਤ ਮੇਂ ਪ੍ਰੀਤੀ ਰੂਪੀ ਸੁਗੰਧੀ ਦੇ ਲੈਣੇ ਦੀ ਪ੍ਰੀਤੀ ਭਈ ਐਸੀ ਕੀਰਤੀ ਮੇਰੇ ਚਿਤ ਮੇਂ ਟਿਕੇ (੨) (ਬਿਲਾਸ) ਅਨੰਦ (੬) (ਹਾਥ ਉਚਾਈ) ਹੱਥ ਉਤਾਂਹ ਨੂੰ ਚੁੱਕ ਕੇ (ਢਉਚੇ) ਢਾਈ (ਊਠੈ) ਸਾਢੇ ਤਿੰਨ (ਕੋਠੇ) ਸਾਢੇ ਚਾਰੇ (੮) (ਹਾਇਨ) ਹਫਤਾ (ਆਦਿ) ਏਕਾ ਦੂਆ ਏਕ ਦੂਆ ਦੂਣੀ (ਆਨ ਬਾਕ) ਇਕ ਰਸ ਬਚਨ ਪਿਛੇ-ਪਿਛੇ ਜੈਸੇ ਬੋਲਦੇ ਹੈ (੧੧) (ਪੈੜੇ) ਪਹਾੜਾ।

## ਪੂਰਬਾਰਧ ਅਧਿਆਇ : ੬-ਸ਼ਬਦ ਅਰੰਭ

## ਸਿਰੀ ਰਾਗੁ ਮਹਲੁ ੧ ॥ (ਅੰਗ ੧੬)

ਇਸ ਸ਼ਬਦ ਵਿਚ ਪੜ੍ਹਨ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੋਪਾਲ ਪਾਂਧੇ ਨੂੰ ਉਪਦੇਸ਼ ਬਖਸ਼ਿਆ ਹੈ। (ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ) ਗਿਆਨ ਦੀ ਅਗਨੀ ਦੇ ਨਾਲ ਸਬੰਧੀਆਂ ਮੋਹ ਨੂੰ ਜਾਲ ਕੇ ਜਿਹੜਾ ਸਿਮਰਨ ਅਭਿਆਸ ਕਰਨਾ ਹੈ। ਇਹ ਘਿਸਾ ਕੇ ਸਿਆਹੀ ਬਣੌਣਾ ਕਰਿ ਸ੍ਰੇਸ਼ਟ ਮਤਿ ਵਾ ਆਤਮ ਵਿਛੈਣੀ ਬੁੱਧੀ ਨੂੰ ਕਾਗਜ਼ ਬਨਾਉਣਾ ਕਰਿ (ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ।) ਪ੍ਰੇਮ ਦੀ ਕਲਮ ਸੁੱਧ ਚਿੱਤ ਨੂੰ ਲਿਖਾਰੀ ਬਣਾਉਣਾ ਕਰਿ। ਸਤਿਗੁਰਾਂ ਨੂੰ ਪੁੱਛ ਕੇ ਸੱਤ ਅਸੱਤ ਦੀ ਬੀਚਾਰ ਲਿਖਣਾ ਕਰ। (ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ॥੧॥) ਵਾਹਿਗੁਰੂ ਦਾ ਨਾਮ ਲਿਖ ਪ੍ਰਮੇਸ਼ਰ ਦੀ ਸਿਫਤ ਲਿਖਣਾ ਕਰ, ਬੇਅੰਤ ਹੈ, ਜਿਸ ਦਾ ਪਾਰਾਵਾਰ ਨਹੀਂ ਪਾਈਦਾ (ਬਾਬਾ ਏਹੁ ਲੇਖਾ ਲਿਖਿ ਜਾਣੁ॥) ਹੇ ਭਾਈ, ਇਸ ਲੇਖੇ ਨੂੰ ਲਿਖ ਕੇ ਰਿਦੇ ਵਿਚ ਜਾਣਨਾ ਕਰਿ (ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ॥ ੧॥ਰਹਾਉ॥) ਜਿਥੇ ਪ੍ਰੇਮਸ਼ਰ ਦੀ ਦਰਗਾਹ ਵਿਚ ਜੀਵ ਪਾਸੋਂ ਲੇਖਾ ਮੰਗਿਆ ਜਾਵੇਗਾ ਉਥੇ ਇਹ ਸੱਚਾ ਨਾਮ ਪ੍ਰਵਾਨਾ ਹੋਵੇਗਾ ਜੀਵ ਦੀ ਸਹਾਇਤਾ ਵਾਸਤੇ। (ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ॥) ਜਿਥੇ ਪ੍ਰਲੋਕ ਵਿਚ ਭਗਤਾਂ ਨੂੰ ਵਡਿਆਈਆਂ ਮਿਲਣਗੀਆਂ ਉਥੇ ਭਗਤਾਂ ਨੂੰ ਸਦਾ ਖੁਸ਼ੀਆਂ ਤੇ ਸਦਾ ਮਨ ਵਿਚ ਚਾਉ ਹੋਵੇਗਾ (ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ॥ ) ਹੇ ਪਾਂਧਾ ਜੀ ਤਿੰਨਾਂ ਦੇ ਮੁੱਖ ਉੱਤੇ ਜਸ ਰੂਪੀ ਟਿਕੇ ਨਿਕਲਣਗੇ ਜਿਨ੍ਹਾਂ ਦੇ ਮਨ ਵਿਚ ਸੱਚਾ ਨਾਮ ਹੈ। (ਕਰਮਿ ਮਿਲੈ ਤਾ ਪਾਈਐ ਨਾਹੀ ਗਲੀ ਵਾਉ ਦੁਆਉ॥ ੧॥) ਪੂਰਬਲੇ ਚੰਗੇ ਕਰਮ ਹੋਣ ਤਾਂ ਗੁਰੂ ਨਾਨਕ ਮਿਲੀਦਾ ਹੈ, ਤੇ ਗੁਰਾਂ ਤੋਂ ਨਾਮ ਪਾਈਦਾ ਹੈ ਨਾਮ ਜਪਿਆਂ ਛੁਟਕਾਰਾ ਹੋਵੇਗਾ ਨਹੀਂ ਤਾਂ ਗਲਾ ਮਾਰਨੀਆਂ (ਵਾਉ) ਹਵਾ ਦੇ ਸਦਰਸ ਹੀ ਹੈ (ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ

ਨਾਵ ਸਲਾਰ॥) ਇਕ ਇਸ ਸੰਸਾਰ ਵਿਚ ਜਨਮ ਧਾਰ ਕੇ ਆਉਂਦੇ ਹਨ ਇਕ ਮਰ ਕੇ ਉਠ ਜਾਂਦੇ ਹਨ। ਚਾਰ ਦਿਨਾਂ ਵਾਸਤੇ ਨਾਉ ਸਰਦਾਰ ਰਖੀਦੇ ਹਨ (ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ॥) ਪ੍ਰਮਾਤਮਾ ਨੇ ਇਕਨਾ ਪੁੰਨਾਂ ਤੋਂ ਹੀਣੇ ਮੰਗਤੇ ਪੈਦਾ ਕੀਤੇ ਹਨ। ਇਕ ਪੁੰਨਾਂ ਵਾਲਿਆਂ ਦੇ ਵੱਡੇ-ਵੱਡੇ ਦਰਬਾਰ ਤੇ ਕਚੈਹਰੀਆਂ ਲੱਗਦੀਆਂ ਹਨ। (ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ॥ ੩॥) ਜਿਸ ਵੇਲੇ ਅੱਗੇ ਪਰਲੋਕ ਵਿਚ ਗਏ ਤਾਂ ਜਾਣੇ ਜਾਣਗੇ ਇਹ ਪਾਪੀ ਹਨ ਕਿ ਪੁੰਨੀ ਹਨ ਪਰ ਸਾਰੇ ਨਾਮ ਤੋਂ ਬਗ਼ੈਰ ਵਿਕਾਰੀ ਜੀਵ ਦੁੱਖ ਪਾਉਣਗੇ (ਅਥਵਾ) ਨਾਮ ਬਿਨਾ ਜੀਵਨ ਵੇਕਾਰ=ਨਿਕੰਮਾ ਹੈ। (ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹਿ॥) ਹੇ ਪਾਂਧੇ ਜੇ ਤੇਰੇ ਤਾਈ ਭੈ ਕਹੀਐ ਇਸ ਲੋਕ ਦਾ ਹੋਵੇ ਡਰ ਪਰਲੋਕ ਦਾ ਹੋਵੇ ਤਾਂ ਵਿਕਾਰਾ ਵਿੱਚ ਕਾਇਆਂ ਛਿਜੈ=ਕਮਜੋਰ ਨਾ ਹੋਵੇ ਪਰ ਤੇਰੀ ਦੇਹ ਤਾਂ ਵਿਕਾਰਾ ਵਿਚ ਖਚਤ ਹੋ ਕੇ ਕਮਜ਼ੋਰ ਹੋ ਰਹੀ ਹੈ। (ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ॥) ਜਿਨ੍ਹਾਂ ਦਾ ਨਾਮ ਚੱਕਰਵਰਤੀ ਪਾਤਸ਼ਾਹ ਸੀ ਤੇ ਖਾਨ ਬਹਾਦਰ ਸਨ, ਉਹ ਅੰਤ ਨੂੰ ਨਾਮ ਤੋਂ ਬਿਨਾਂ ਖੇਹੁ ਹੁੰਦੇ ਦੇਖੇ ਹਨ (ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ॥੪॥੬॥) ਸਤਿਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਜਦੋਂ ਜੀਵ ਦੇਹ ਵਿਚੋਂ ਉਠ ਕੇ ਪ੍ਰਲੋਕ ਨੂੰ ਚਲਿਆ ਤਾਂ ਸਾਰੇ ਝੂਠੇ (ਪ੍ਰੇਮੀਆਂ) ਦੇ ਜਾ ਸੰਬੰਧੀਆਂ ਦੇ ਪ੍ਰੇਮ ਟੁੱਟ ਜਾਣਗੇ॥੪॥੬॥

## ਪ੍ਰਿਯਾਇ ਅਰੰਭ ਅਧਿਆਇ ੬

(੧੨) (ਮਨ ਸਮਝੀਜੈ) ਮਨ ਵਿਚ ਸਮਝ ਕੇ ਵਿਚਾਰ ਕੇ ਉਤ੍ਰ ਦੇਹ ਕੋਠੇ ਪਹਾੜੇ ਦਾ ਅਰਥ ਮੁੱਖ ਹੈ (੧੪) (ਜੀ ਬਾਧਾ) ਜੀਵ ਬੱਝ ਜਾਂਦਾ ਹੈ (ਸਿਰੀ ਰਾਗੁ ਮਹਲੁ ੧) (ਜਾਲਿ ਮੋਹ) ਪਹਿਲਾਂ ਸ਼ਾਹੀ ਬਣੌਣ ਦਾ ਇਹ ਤਰੀਕਾ ਹੁੰਦਾ ਸੀ ਦੀਵੇ ਦੀ ਲੋਅ ਉਪਰ ਠੂਠੀ ਬੰਨ੍ਹ ਦਿੰਦੇ ਓਸ ਠੂਠੀ ਵਿਚੋਂ ਕਾਲਸ ਲਾਹਕੇ ਤੇ ਗੂੰਦ ਆਦਿਕ ਮਿਲਾਕੇ ਚੰਗੀ ਤਰ੍ਹਾਂ ਰਗੜ ਲੈਂਦੇ ਇਉਂ ਚੰਗੀ ਸਿਆਹੀ ਬਣਦੀ ਉਸ ਤਰੀਕੇ ਨਾਲ ਇਥੇ ਲਿਖਦੇ ਹਨ (ਜਾਲਿ ਮੋਹੁ) ਮੋਹ ਰੂਪੀ ਤੇਲ ਨੂੰ ਸਾੜਨਾ ਹੈ, ਏਹੀ ਤੇਲ ਦਾ ਸਾੜਨਾ ਹੈ (ਘਸਿ) ਜੋ ਅਭਿਆਸ ਕਰਨਾ ਹੈ ਏਹੀ ਘਸੌਣਾ ਹੈ ਐਸੇ ਸਿਆਹੀ ਬਣੌਣਾ ਕਰੇ (੧੬) (ਧਰਾ) ਉਚੀ ਕੇਵਲ (੨੧) (ਸਰਧਾ ਧਰ) ਪਾਠ ਸ਼ੁੱਧ ਹੈ। (ਬਰ) ਪਾਠ ਭੀ ਹੈ (ਪਰ) ਪਾਠ ਭੀ ਹੈ। (੨੪) (ਨਿਸ਼ਾਨੀ) ਪ੍ਰਵਾਨਾ (ਸੁਲਕ) ਮਸੂਲ (੨੭) (ਦੁਤਿਯ ਇੰਦੁ ਰਾਕਿੰਦੁ ਜਿਉਂ ਜੌਨ੍ਹ ਬੈਨ ਇਨ ਕੀਨਿ) ਜੈਸੇ ਹੋਵੇ ਦੂਜ ਦਾ ਚੰਦ, ਚਾਂਦਨੀ ਪੂਰਨਮਾਸੀ ਦੇ ਚੰਦ ਦੀ ਤਰ੍ਹਾਂ ਕਰੇ ਐਸੇ ਹੀ ਉਮਰ ਤਾਂ ਏਨ੍ਹਾਂ ਦੀ ਬਾਲਕ ਹੈ, ਦੂਜ ਦੇ ਚੰਦ੍ਰਮਾਂ ਦੀ ਤਰ੍ਹਾਂ ਪਰ ਬਚਨ ਪੂਰਨ ਪੁਰਖਾਂ ਦੀ ਤਰ੍ਹਾਂ ਕਰਦੇ ਹਨ। ਗੋਪਾਲ ਪਾਂਧਾ ਪ੍ਰਸ਼ਨ ਕਰਨ ਲੱਗਾ। ਪ੍ਰਸ਼ਨ, (੨੯)

(ਆਰਜ ਸੁਜਨ) ਸੋ ਸ੍ਰੇਸ਼ਟ ਪਿਆਰੇ ਹਨ ਸ੍ਰੇਸ਼ਟ ਭਗਤ ਹਨ (੩੦) (ਆਵਹਿਂ ਖਾਹਿਂ) ਆ ਜਾਵੇ ਤਾਂ ਭੋਜਨ ਖਾ ਲੈਂਦੇ ਹਨ (ਰੰਕ ਸੇ ਆਹੀਂ)। ਚੰਗੇ ਕਰਮ ਹੋਣ ਤਾਂ ਗੁਰੂ ਮਿਲਦੇ ਹਨ ਗੁਰਾਂ ਪਾਸੋਂ ਮਿਲੇ ਨਾਮ ਤਾਂ ਪ੍ਰਮੇਸ਼ਰ ਪਾਇਆ ਜਾਂਦਾ, ਹੋਰ ਜੋ ਗੱਲਾਂ ਮਾਰਨੀਆਂ ਏਹ ਤਾਂ (ਵਾਉ) ਪੌਣ ਦੇ (ਦੁਆਉ) ਸਦ੍ਰਸ ਵਿਅਰਥ ਹਨ। (੩੬) (ਨਿਜ ਚਿਤ ਅਹਿ ਲਖਿ ਮੰਤ੍ਰਨ ਬਾਧਾ) ਆਪਣੇ ਚਿੱਤ ਰੂਪੀ ਸਰਪ ਨੂੰ ਗੁਰਾਂ ਦੇ ਬਚਨਾਂ ਰੂਪੀ ਮੰਤ੍ਰਾਂ ਨਾਲ ਬਝਦਾ (ਲਖਿ) ਜਾਨਣਾ ਕੀਤਾ ਹੈ। (੩੮) (ਲੌਲਪ ਕੌਉ) ਜੈਸੇ ਚੰਚਲ ਆਦਮੀ ਕਿਸੇ ਪਾਪ ਨੂੰ ਜਾਣਦਾ ਹੀ ਨਹੀਂ ਕਿ ਮੈਥੋਂ ਪਾਪ ਹੋ ਰਿਹਾ ਹੈ। ਕਰੀ ਜਾਂਦਾ ਹੈ ਨਿਡਰ ਹੋ ਕਿ ਜੈਸੇ ਡੱਡੂ ਚਿੱਕੜ ਮੇਂ ਮਿਲਿਆ ਰਹਿੰਦਾ ਹੈ ਕਵਲ ਦੀ ਕੀਮਤ ਨਹੀਂ ਪਛਾਣਦਾ ਐਸੇ ਹੀ ਵਿਸ਼ਯਾ ਰੂਪ ਚਿੱਕੜ ਵਿਚ ਫਸੇ ਰਹਿੰਦੇ ਹਨ ਪ੍ਰਮੇਸ਼ਰ ਰੂਪ ਕਵਲ ਦੀ ਪਛਾਣ ਨਹੀਂ ਕਰਦੇ (੪੦) (ਬਸੁ ਸੇਤੀ) ਬੱਸ ਧਨ ਦੇ ਸਾਥ (੪੭) (ਲੋਹਿ ਖੰਡ) ਲੋਹ ਚੂਨ ਜੋ ਲੋਹੇ ਦਾ ਬੂਰਾ ਹੁੰਦਾ ਹੈ ਬ੍ਰੀਕ-ਬ੍ਰੀਕ। (੫੬) (ਭੈ ਤੇਰੈ ਡਰ ਅਗਲਾ) ਜਿਨ੍ਹਾਂ ਨੇ ਰੱਬ ਦੇ ਭੈ ਨੂੰ ਭੁਲਾਇਆ ਹੈ, ਉਨ੍ਹਾਂ ਦੇ ਤਾਈ ਪ੍ਰਲੋਕ ਵਿਚ (ਅਗਲਾ) ਬਹੁਤਾ ਡਰ ਹੋਵੇਗਾ, (ਵਾ) ਹੇ ਗੋਪਾਲ ਪਾਧੇ ਅਸੀਂ ਤੇਰੇ ਤਾਈਂ ਦੱਸਦੇ ਹਾਂ ਉਨ੍ਹਾਂ ਪੁਰਸ਼ਾਂ ਦੇ ਤਾਈਂ ਡਰ (ਭੈ) ਬਹੁਤਾ ਹੋਵੇਗਾ, ਜਿਨ੍ਹਾਂ ਦੀ ਉਮਰ ਕੁਝ ਬਾਲਕ ਪੁਣੇ ਕੁਝ ਜੁਆਨੀ ਮੇਂ ਵਿਕਾਰਾਂ ਵਿਚ ਗੁਜ਼ਰੀ ਹੈ। (ਇਸ ਸਰਸ ਡਰਾਯੋ॥) ਬੇਦਾਂ ਸ਼ਾਸਤ੍ਰਾਂ ਨੇ ਜੀਵ ਨੂੰ ਬਹੁਤ ਡਰਾਇਆ ਹੈ। ਅੱਗੇ ਐਸਾ ਭਿਆਨਕ ਰਸਤਾ ਹੈ ਤੈਨੂੰ ਦੁਖ ਹੋਵੇਗਾ (ਗੁਣ) ਵਿਚਾਰਨਾ ਕਰੋ।

## ਪੂਰਬਾਰਥ ਅਧਿਯਾਇ ੭

(ਭਲਕ) ਬਾਗੜ ਜੋ ਤੀਰ ਦੇ ਦਸਤੇ ਦੇ ਹੇਠਲੇ ਪਾਸੇ ਗੋਲ ਜਿਹੀ ਕੀਤੀ ਹੁੰਦੀ ਹੈ (੧੧) (ਪੰਖ ਸੁਹਾਈ) ਏਹ ਖੰਭ ਪੰਛੀਆਂ ਦੇ ਭੀ ਹੁੰਦੇ ਹਨ ਜੋ ਤੀਰ ਨੂੰ ਸਾਫ ਸਿੱਧਾ ਲਿਜਾਣ ਵਾਸਤੇ ਬਾਗੜ ਦੇ ਪਾਸ ਹੀ ਦੋਹੀਂ ਪਾਸੀਂ ਲਾਏ ਜਾਂਦੇ ਹਨ ਜ਼ਹਾਜ਼ ਦੇ ਪਾਸ ਦੇ ਪੱਖਿਆਂ ਦੀ ਤਰ੍ਹਾਂ ਤੀਰ ਨੂੰ ਸਾਫ ਉਡਾਕੇ ਲੈ ਜਾਂਦੇ ਹਨ (੨੫) (ਅਧਰਨ ਮਧ ਐਸੇ, ਗਿਰਾ ਸਦਨ) ਬੁਲ ਲਾਲ ਹਨ ਉਨ੍ਹਾਂ ਦੰਦਾਂ ਦੀ ਚਮਕ ਐਸੀ ਹੋ ਰਹੀ ਹੈ ਜੈਸੇ (ਗਿਰਾ) ਸੁਰਸਤੀ ਦੇ ਘਰ ਵਿਚ ਹੀਰਿਆਂ ਦੀਆਂ ਲੜੀਆਂ ਚਮਕਦੀਆਂ ਹੁੰਦੀਆਂ ਹਨ ਸੁਰਸਤੀ ਦਾ ਘਰ ਭੀ ਲਾਲ ਮੰਨਿਆ ਹੈ (੨੫) (ਕਰਿ ਸਜਤਿ) ਸੱਜਦੇ ਹਨ ਭੁਜਾਂ ਦੇ ਬਹੁਟੇ (ਧੋਰਾ) ਆਸਰਾ (ਵਾ) ਮੋਖ ਰੂਪ ਕਿਨਾਰਾ (੨੬) (ਲਘ ਪੋਥੀ ਸੀ ਕਰਹਿ ਅਸੀਨੇ) ਕਾਗਜ਼ਾਂ ਦੀ ਛੋਟੀ ਜਿਹੀ ਪੋਥੀ ਨੂੰ ਬਣਾ ਕੇ ਇਸਥਿਤ ਹੋਈ ਬੈਠੇ ਹਨ। (ਗਹੀਲਾ) ਭਾਰੀ (ਬਿਲਾਸ ਕੇ) ਹਾਸੀ ਦੇ, ਖੁਸ਼ੀ ਦੇ ਅਨੰਦ ਵਾਲੇ (੨੮) (ਪ੍ਰੇਮ ਧਰੇ ਜਿਉਂ ਬੇਖ) ਬਾਬੇ ਕਾਲੂ ਨੇ

ਮਾਨੋ ਪ੍ਰੇਮ ਨੇ ਹੀ ਵੇਸ ਧਾਰਿਆ ਹੈ (੩੦) (ਸਪਤ ਬਿੱਦ੍ਰਮ ਅੰਮ੍ਰਿਤ ਖੋਲੇ) ਬਚਨ ਅੰਮ੍ਰਿਤ ਸਰੀਖੇ ਕੱਢੇ ਮੁੱਖ ਰੂਪੀ ਡੱਬੇ ਵਿਚੋਂ॥ ਲਾਲ ਬੁਲ ਹੋਣ ਤੇ ਮੂੰਗਿਆਂ ਦਾ ਡੱਬਾ ਕਿਹਾ ਹੈ।

## (ਪੂਰਬਾਰਧ ਅਧਿਯਾਇ)

## ਸ਼ਬਦ ਅਰੰਭ

(ਅੰਗ ੭੨੧) ਰਾਗੁ ਤਿਲੰਗ ਮਹਲਾ ੧ ਘਰੁ ੧॥ (ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥) ਹੇ ਮੇਰੇ ਕਰਤਾਰ ! ਮੈਂ ਇਕ ਬੇਨਤੀ ਕਹਿੰਦਾ ਹਾਂ ਤੇਰੇ ਪਾਸ ਤੂੰ ਕੰਨਾਂ ਦੇ ਵਿੱਚ ਸੁਨਣਾ ਕਰ (ਹਕਾ ਕਬੀਰ ਕਰੀਮ ਤੂ ਬੇ ਐਬ ਪਰਵਦਗਾਰ॥੧॥) ਹੇ ਸੱਚੇ ਨੂੰ ਵੱਡਾ ਕ੍ਰਿਪਾਲੂ ਹੈਂ। ਤੂੰ ਬੇ ਗੁਨਾਹ ਹੈ ਤੇ ਸਭ ਜੀਆਂ ਦੀ ਪਾਲਣਾ ਕਰਨ ਵਾਲਾ ਹੈਂ। (ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ॥) ਦੁਨੀਆਂ ਦੀ ਇਸਥਿਤੀ ਨਾਸਵੰਤ ਹੈਂ ਮੈਂ ਨਿਸਚੈ ਕਰਕੇ ਦਿਲ ਵਿਚ ਜਾਨਣਾ ਕੀਤਾ ਹੈ॥ (ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ)॥੧॥ਰਹਾਉ॥) ਮੇਰੇ ਸਿਰ ਦੇ ਕੇਸ ਜਮ ਦੂਮ ਨੇ ਪਕੜੇ ਹਨ, ਮੈਂ ਮਨ ਵਿਚ ਕੁਝ ਵੀ ਨਹੀਂ ਜਾਣਿਆ॥ (ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ) ਹੇ ਪਿਆਰੇ ! ਅੰਤ ਨੂੰ ਇਸਤਰੀ ਪੁੱਤਰ ਪਿਤਾ ਸੰਬੰਧੀ ਭਾਈ ਕਿਸੇ ਨੇ ਹੱਥ ਨਹੀਂ ਪਕੜਨਾ (ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ॥੨॥) ਸਵੱਦ ਅੱਧਕ ਸਹਿਤ ਬਲੋ ਹੇ ਪਿਆਰੇ! ਅੰਤ ਨੂੰ ਜਦੋਂ ਡਿੱਗ ਪਿਆ ਤਾਂ ਕਿਸੇ ਮਨੁੱਖ ਨੇ ਤੇਰਾ ਰੱਖਿਅਕ ਨਹੀਂ ਹੋਣਾ ਜਦੋਂ ਤੇਰੀ ਹੋਵੇਗੀ ਬੱਕਰੇ ਦੀ ਕੁਹਣ ਵਾਲੀ ਹਾਲਤ (ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ॥) ਰਾਤ ਦਿਨ ਫਿਰਦਾ ਹਾਂ ਵਿਚ ਮਾੜੇ ਕਰਮਾਂ ਦੇ, ਕਰਦਾ ਹਾਂ ਮੈਂ ਬੁਰਿਆਈ ਵਾਲੇ ਖਿਆਲ। (ਗਾਹੇ ਨ ਨੇਕੀ ਕਾਰ ਕਰਦਮ ਮਮ ਈ ਚਿਨੀ ਅਹਵਾਲ॥੩॥) ਮੈਂ ਕਦੇ ਵੀ ਭਲਿਆਈ ਵਾਲੀ ਕਾਰ ਨਹੀਂ ਕਰਦਾ। ਮੇਰੀ ਏਹੋ ਜਿਹੀ ਹਾਲਤ ਹੈ ਜਾਨਣਾ ਕਰੋ। (ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥) ਬੁਰੇ ਕਰਮਾਂ ਭਾਵ ਮਾੜੇ ਭਾਗਾਂ ਵਾਲਾ ਹਾਂ, ਈਰਖਾ ਵਾਲਾ ਹਾਂ, ਪ੍ਰਮਾਦੀ ਹਾਂ, ਵਿਚਾਰ ਰੂਪੀ ਨਿਗਾਹ ਤੋਂ ਬਗੈਰ ਹਾਂ ਤੇ ਪ੍ਰਲੋਕ ਦੇ ਭੈ ਤੋਂ ਰਹਿਤ ਹਾਂ। (ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ॥੪॥੧॥) ਸ੍ਰੀ ਗੁਰੂ ਜੀ ਕਹਿੰਦੇ ਹਨ ਤੇਰਾ ਸੇਵਕ ਹਾਂ ਪਰ ਤੇਰੇ ਸੇਵਕਾਂ ਦੇ ਚਰਨਾਂ ਦੀ ਧੂੜ ਮੰਗਦਾ ਹਾਂ। ਇਸ ਸ਼ਬਦ ਰਾਹੀਂ ਸੱਯਦ ਹਸਨ ਮੌਲਵੀ ਨੂੰ ਕੁਤਬਦੀਨ ਨਾਮ ਭੀ ਤਵਾਰੀਖ ਗੁਰੂ ਖਾਲਸਾ ਵਿਚ ਗਿ: ਗਿਆਨ ਸਿੰਘ ਨੇ ਲਿਖਿਆ ਹੈ ਉਪਦੇਸ਼ ਦੇ ਕੇ ਤਾਰਿਆ।

## ਪ੍ਰਿਥਾਇ ਅਰੰਭ ਅਧਿਆਇ ੭

(੩੧) (ਸਪਤ ਸਲੋਕੀ) ਸੱਤ ਸਲੋਕੀ ਗੀਤਾ (੩੩) (ਜਿਹ ਦੁਖ ਹਾਨੀ) ਜਿਸਦੇ ਅਰਥ ਦੁੱਖਾਂ ਨੂੰ ਨਾਸ ਕਰਨ ਵਾਲੇ ਹਨ। (ਮਤਿ ਮਿਤ ਅਤਿ ਯਾਂਕੀ) ਮਿਤ ਮਰਯਾਦਾ ਤੋਂ ਰਹਿਤ ਜਾਕੀ (੩੬) (ਮਤਿ) ਬੁੱਧੀ ਹੈ। (੩੯) (ਪ੍ਰੀਤਿ ਚਿਤਿ ਚੀਨੇ) ਆਪਦੇ ਚਿਤ ਦੀ ਪ੍ਰੀਤੀ ਜਾਣਕੇ (੪੩) ਸੰਗ ਭੇ ਗਹਿਵਰ ਗਾੜੇ ਅਨੰਦ ਸਹਿਤ (੪੫) (ਜਾਹਿ ਨਿਸ਼ਾਨੀ ਜਹਾਂ ਬਨਾਈ) ਨਿਸਾਨੀ ਜਿਥੇ ਬਨਾਈ ਹੋਈ ਹੈ (ਖੰਡ) ਢੇਰੀਆਂ ਬਣਾਕੇ ਪਕੜਨ ਵਾਲੇ ਕੋਲ ਖੜੇ ਹੁੰਦੇ ਹਨ, ਜਿਨ੍ਹਾਂ ਮੁੰਡਿਆਂ ਨੇ ਢੇਰੀਆਂ ਨੂੰ ਹੱਥ ਲਾਉਣਾ ਹੁੰਦਾ ਹੈ ਉਹ ਕੁਝ ਫਾਸਲੇ ਤੇ ਦੂਰ ਖੜੇ ਹੁੰਦੇ ਹਨ। ਉਹ ਭੱਜ ਕੇ ਆਸੇ ਪਾਸੇ ਤੋਂ ਹੱਥ ਲਾਵਣ ਵਾਸਤੇ ਆਉਂਦੇ ਹਨ, ਢੇਰੀਆਂ ਵਾਲੇ ਭੱਜ ਕੇ ਉਨ੍ਹਾਂ ਨੂੰ ਪਕੜਨਾ ਕਰਦੇ ਹਨ। ਜੇ ਹੱਥ ਢੇਰੀ ਨੂੰ ਲਾਉਣ ਤੋਂ ਪਹਿਲਾਂ ਪਕੜਿਆਂ ਜਾਵੇ ਉਸ ਜਗ੍ਹਾ ਤੋਂ ਪਕੜਨ ਵਾਲੇ ਨੂੰ ਚੁੱਕ ਕੇ ਢੇਰੀ ਤੱਕ ਲਿਆਉਂਦੇ ਹਨ (੪੬) (ਬਦਬਦ) ਭਾਵ ਮਿਥ ਮਿਥ ਕੇ (ਵ:) ਦਾਈ ਬੰਨ-ਬੰਨ (ਵਾ) ਸਰਤਾਂ ਬੰਨ-ਬੰਨ ਕੇ ਜੋ ਜਗਾ ਮਿਥੀ ਹੁੰਦੀ ਹੈ (੪੭) (ਬੈਸਿਨ ਕੇ ਸਿਸੁ) ਬਾਣੀਆਂ ਦੇ ਪੁੱਤਰ। ਆਖੇਲ ਜੋ ਖੇਲਨ ਤੋਂ ਰਹਿਤ ਹਨ ਖੇਲ ਨੂੰ ਖੇਲਦੇ ਹਨ (ਪਹੇਲ) (੪੯) (ਲਾਲ ਮੇਲਹੀਂ) ਧਕ ਕੇ (ਲਾਲ) ਪਿਆਰ ਨਾਲ ਆਪਸ ਵਿਚ ਮਿਲਦੇ ਹਨ ਬੱਚਿਆ ਨੂੰ॥

## ਪੂਰਬਾਰਧ ਅਧਿਆਏ ੮

(੪) (ਕਾਲੂ) ਬਾਬੇ ਕਾਲੂ ਜੀ ਨੇ (੫) (ਆਰਤਮੰਦਾ) ਅਧੀਨਗੀ ਵਾਲੇ ਹੋ ਕੇ (੬) (ਮਲਾਨੇ) ਨੂਰ ਦੀਨ ਖਾਂ ਨਾਮ ਸੀ। ਤਵਾਰੀਖ ਵਿਚ ਲਿਖਿਆ ਹੈ। (੭) (ਅੱਵਲ) ਪਹਿਲਾਂ (ਆਦਿ ਮੋਤੇ) ਮੇਰੇ ਪਾਸ ਆਉਣ ਤੋਂ ਪਹਿਲਾਂ ਕਿਸੇ ਪਾਸੋਂ ਪੜਿਆ ਹੋਇਆ ਹੈ ਇਹ ਜਾਣਿਆ ਜਾਂਦਾ ਨਹੀਂ (੮) (ਲਖਿ ਸੌਂ ਅਲੱਖ) ਲਖਨ ਤੋਂ ਅਲਖ ਹੈ ਵਾ ਲਖਾਂ ਤੋਂ ਅਲਖ ਹੈ (ਉਦੇਗ-ਹੀ) ਉਦਾਸ ਨਹੀਂ ਹੁੰਦੇ (੧੧) (ਬੂਝ ਹੈਂ ਬੈਨ ਸੰਦੇਹ ਉਠਾਇ) ਮਸਤ ਹੋ ਕੇ ਕਿ (ਅੰਤਰ ਧਜਾਨ ਲਹੈਂ) ਅੰਤਰ ਮੁਖ ਬ੍ਰਿਤੀ ਕਰਕੇ ਸਰੂਪ ਨੂੰ ਵੇਖਦੇ ਹਨ। (੧੬) (ਹੇਰਿ ਹਿਰਾਨ ਸਮਾਨ ਤਬੈ) ਸਾਰੇ ਵੇਖਦੇ ਹਨ ਹਰਾਨਾ ਦੇ ਸਮਾਨ ਹੋ ਕਰ, ਮਨ ਵਿਚ ਹੈਰਾਨ ਹੋ ਕਰ ਕਹਿਣ ਲੱਗੇ ਵਚਨ (ਵਾ) ਸਤਿਗੁਰੂ ਜੀ ਨੂੰ ਹਿਰਾਨਾ ਦੇ ਸਮਾਨ ਦੇਖ ਕੇ ਕਹਿਣ ਲੱਗੇ ਤਦੋਂ (ਰੰਜ) ਉਦਾਸ (ਵਾ) ਗੁੱਸੇ (੧੯) (ਮਾਨੀ ਹਰਾਨੀ ਸੁ ਕੈਸੇ ਕਹੀ) ਸਤਿਗੁਰ ਨੂੰ ਕਹਿ ਕੇ ਹੈਰਾਨੀ ਮੰਨਨਾ ਕੀਤੀ ਤੁਸੀਂ ਕੈਸੇ ਕਹਿਣਾ ਕੀਤਾ (ਜਿਕਰ) ਬਚਨ (੨੮) (ਜੋ ਬਮੁਖਤਾ ਪਦ ਕਰਿ ਸਾਨੀ) ਜੋ ਪ੍ਰਮੇਸ਼ਰ ਤੋਂ ਬਿਮੁੱਖਤਾ ਕਰਨ

ਵਾਲੀ ਪਦਵੀ ਹੈ ਤਿਸ ਨਾਲ ਮਿਲੀ ਹੋਈ ਬਾਣੀ ਹੈ ਕਹਿਣਾ ਕੀਤੀ (੩੩) (ਬਿਨਤੀ) ਹਰੀ ਅੱਗੇ ਬੇਨਤੀ (ਵਾ) ਭਗਤੀ ਕਰਨ ਤੋਂ ਬਿਨਾ, (੩੭) (ਪੇਸ਼) ਅਗੇ (ਬੰਦਗੀ) ਭਗਤੀ (੩੯) (ਤਨ ਮਨ ਦੀਨਾ) ਤਨ ਕਰਕੇ ਮਨ (ਦੀਨਾ) ਅਧੀਨਗੀ ਸਹਿਤ ਵਾ ਦੀਨਾ ਦੇ ਕੇ ਤਨ ਮਨ (੪੦) (ਕਾਲੂ ਹੇਤ ਕਹਿਨ ਪੁਨ ਲਾਗਜੋ) ਮੌਲਾਣਾ ਕਾਲੂ ਦੇ ਹਿੱਤ ਦੀ ਗੱਲ ਕਹਿਣ ਲੱਗਿਆ (ਧੰਨ ਤੁਮਾਰੋ ਮਨ ਅਨੁਰਾਗਯੋ) ਜੋ ਗੁਰੂ ਵੱਲ ਪੰਗਤੀ ਹੈ (੪੧) (ਦਿਲਗੀਰ) ਉਦਾਸ ਚਿੰਤਾਤੁ (੪੫) (ਤਕਬੀਰ) ਹਾਲਤ ਬੱਕਰੇ ਦੇ ਕੋਹਣ ਵਾਲੀ ਜਦੋਂ ਹੋਵੇਗੀ। (੫੦) (ਦਾਨਾਈ) ਅਕਲ ਸੂਝ (੫੪) (ਬੰਸ ਸੰਤਾਪੀ) ਬਾਂਸ ਜੋ ਕੁਲ ਘਾਤੀ ਹੈ ਆਪਦੀ ਕੁਲ ਨੂੰ ਦੁੱਖਦਾਈ ਹੈ (੬੪) (ਗਾਲੀ) ਢਾਲ ਲਵੋ। (੬੫) (ਸਰਲ ਅਧੀਰਾ) ਸੀਘਰ ਹੀ ਮਨ ਨੂੰ ਸਿੱਧਾ ਕਰ ਲਵੋ ਨਿਸਕਪਟ (ਵਾ) ਜੋ ਚੰਚਲ ਮਨ ਹੈ ਧੀਰਜ ਤੋਂ ਰਹਿਤ (ਅਧੀਰਾ) ਪਾਠ ਭੀ ਹੈ ਸਹਿਤ ਧੀਰਜ ਦੇ ਸੂਧਾ ਕਰੋ ਮਨ ਨੂੰ (੬੯) (ਰੂਪ ਧਰਿ ਸਾਧੂ) ਮੌਲਾਨਾ ਕਹਿੰਦਾ ਸੀ ਤੁਸੀਂ ਜੀਆਂ ਨੂੰ ਤਾਰਨ ਲਈ ਸਾਧੂ ਰੂਪ ਧਾਰਿਆ ਹੈ (ਅਥਵਾ) "ਸਾਧ ਰੂਪ ਅਪਨਾ ਤਨੁ ਧਾਰਿਆ॥"

## ਪੂਰਬਾਰਧ ਅਧਿਆਇ ੯ ਸ਼ਬਦ ਅਰੰਭ ਹੋਇਆ

(ਅੰਗ ੪੭੧) (ਸਲੋਕ ਮਹਲਾ ੧)॥ (ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥ ਸਾਰੇ ਜੀਆਂ ਤੇ ਦਇਆ ਕਰਨ ਰੂਪ ਕਪਾਹ ਬਨਾਉਣੀ ਕਰ, ਸੰਤੋਖ ਦਾ ਸੂਤ ਕਤ ਜਤ ਦੀਆਂ ਗੰਢਾਂ ਦੇਹ, ਸੱਚ ਦਾ ਵੱਟ ਚਾੜ॥ ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥ ਏਹ ਜਨੇਉ ਸਭ ਗੁਣਾਂ ਦਾ ਜੀਵ ਦੇ ਨਾਲ ਨਿਭਣ ਵਾਲਾ ਹੈ ਜੇ ਤੇਰੇ ਪਾਸ ਹੈ ਪੰਡਤ ਜੀ ਤਾਂ ਪਾਉਣਾ ਕਰੋ। (ਨਾ ਏਹੁ ਤੁਟੈ ਨਾ ਮਲੁ ਲਗੈ ਨਾ ਏਹੁ ਜਲੈ ਨ ਜਾਇ॥) ਗਿਆਨ ਰੂਪ ਜਨੇਊ ਏਹ ਨਾ ਟੁਟਦਾ ਹੈ ਨਾ ਇਸ ਨੂੰ ਮਲ, ਵਿਖੇਪ, ਅ-ਵਰਨ, ਰੂਪ ਤਿੰਨ ਦੋਸ਼ਾਂ ਦੀ ਮੈਲ ਲੱਗਦੀ ਹੈ। ਨ ਏਹੁ ਈਰਖਾ ਦੀ ਅੱਗ ਨਾਲ ਸੜਦਾ ਹੈ ਅਤੇ ਨਾ ਹੀ ਗੁਆਚਦਾ ਹੈ। ਇਸ ਦੇ ਪਹਿਰਣ ਵਾਲਾ ਜੀਵ ਜੂਨਾਂ 'ਚ ਨਹੀਂ ਜਾਂਦਾ। (ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥) ਸ੍ਰੀ ਗੁਰੂ ਨਾਨਕ ਸਾਹਿਬ ਜੀ ਕਹਿੰਦੇ ਹਨ। ਜਿਹੜੇ ਏਸ ਗਿਆਨ ਰੂਪ ਜਨੇਊ ਨੂੰ ਰਿਦੇ ਰੂਪੀ ਕੰਠ ਵਿਚ ਪਾ ਕੇ ਪ੍ਰਲੋਕ ਨੂੰ ਚੱਲੇ ਹਨ ਉਹ ਧੰਨਤਾ ਯੋਗ ਹਨ। (ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ॥) ਇਹ ਜਨੇਊ ਸਤਿਜੁਗ ਵਿਚ ੪ ਪੌਲੀਆਂ ਦਾ ਮਿਲਦਾ ਸੀ, ਤ੍ਰੇਤੇ ਵਿਚ ੪ ਆਨਿਆਂ ਦਾ ਮੁੱਲ ਮਿਲਦਾ ਸੀ, ਦੁਆਪੁਰ ਵਿਚ ੪ ਪੈਸਿਆਂ ਦਾ, ਕਲਜੁਗ ਵਿਚ ੪ ਕੌਡੀਆਂ ਦਾ, ਉਹ ਚਾਰ ਕੌਡੀਆਂ ਦਾ ਜੰਞੂ ਮੁੱਲ ਲੈ ਆਉਂਦਾ, ਚੌਂਕੇ ਵਿਚ ਬੈਠ ਕੇ ਗੱਲ ਵਿਚ ਪਾ ਦਿੱਤਾ। (ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ॥)

ਸਿਰ ਤੇ ਬੋਦੀ ਰੱਖੀ, ਸਿਖਿਆ ਦਿੱਤੀ ਕਿ-ਲਘੂ ਸੰਕਾ ਭਾਵ ਪੇਸ਼ਾਬ ਤੇ ਸੌਚ ਕਿਰਿਆ ਕਰਨ ਲਗਿਆਂ ਕੰਨ ਤੇ ਚਾੜ੍ਹ ਲੈਣਾ ਵਾ ਅੱਜ ਤੋਂ ਤੇਰਾ ਗੁਰੂ ਬ੍ਰਾਹਮਣ ਹੋਇਆ ਇਹ ਕੰਨ ਵਿਚ ਸਿਖਿਆ ਚਾੜ੍ਹ ਦਿੱਤੀ। (ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ॥੧॥) ਉਹ ਜੰਞੂ ਧਾਰੀ ਜੀਵ ਜਦੋਂ ਮਰ ਗਿਆ ਉਹ ਤੱਗ ਜਨੇਊ ਅੱਗ ਵਿਚ ਝੱੜ ਪਿਆ ਭਾਵ ਸੜ ਗਿਆ ਜੀਵ ਪ੍ਰਲੋਕ ਨੂੰ ਬਿਨਾਂ ਜਨੇਊ ਤੋਂ ਹੀ ਗਿਆ। ਮ : ੧॥ (ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ॥) ਜਿਹੜੇ ਲੋਕ ਜਨੇਊ ਪਾ ਕੇ ਲੱਖਾਂ ਚੋਰੀਆਂ ਲੱਖਾਂ ਹੀ ਜਾਰੀਆਂ, ਲੱਖਾਂ ਹੀ ਝੂਠੀਆਂ ਉਗਾਹੀਆਂ ਤੇ ਲੱਖਾਂ ਹੀ ਗਾਲ੍ਹਾਂ ਕੱਢਦੇ ਹਨ, ਰਾਤ ਦਿਨੇ ਰਿਦੇ ਦੇ ਨਾਲ ਇਹੋ ਜਿਹੇ ਗੁਨਾਹ ਕਰਦੇ ਹਨ। (ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ) ਲੱਖਾ ਠੱਗੀਆਂ ਮਾਰ ਕੇ ਤੇ ਲੁਕ-ਛਿਪ ਕੇ ਬੇਈਮਾਨੀਆਂ ਕਰਦੇ ਹੋ, ਇਹ ਔਗੁਣ ਰਾਤ ਦਿਨ ਜੀਵ ਦੇ ਨਾਲ ਹਨ, "ਨਾਨਕ ਅਉਗੁਣ ਜੇਤੜੇ ਤੇਤੇ ਗਲੀਂ ਜੰਜੀਰ॥" (ਤਗੁ ਕਪਾਹਹੁ ਕਤੀਐ ਬਾਮ੍ਹਣ ਵਟੇ ਆਇ॥) ਜਨੇਊ ਕਪਾਹ ਦੇ ਸੂਤ ਤੋਂ ਕੱਤ ਲਈਦਾ ਹੈ ਬਾਮਣ ਦੁਬਾਰਾ ਆ ਕੇ ਵੱਟ ਚਾੜ ਦਿੰਦਾ ਹੈ। (ਕੁਹਿ ਬਕਰਾ ਰਿੰਨਿ ਖਾਇਆ ਸਭੁ ਕੋ ਆਖੈ ਪਾਇ॥) ਮਾਰ ਕੇ ਬੱਕਰੇ ਨੂੰ ਰਿੰਨ੍ਹ ਕੇ ਖਾ ਲਿਆ ਹੈ। ਫੇਰ ਸਾਰੇ ਮਾਸ ਖਾ ਕੇ ਆਖਦੇ ਹਨ ਕਿ ਅੱਜ ਜਨੇਊ ਪਾਇਆ ਹੈ (ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ॥) ਜਦੋਂ ਪੁਰਾਣਾ ਹੋ ਜਾਦਾ ਹੈ ਜਨੇਊ ਸੁੱਟ ਜਾਈਦਾ ਹੈ ਫੇਰ ਹੋਰ ਨਵਾਂ ਪਾ ਲਈਦਾ ਹੈ। (ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ)॥੨॥ ਸ੍ਰੀ ਗੁਰੂ ਨਾਨਕ ਸਾਹਿਬ ਜੀ ਕਹਿੰਦੇ ਹਨ ਜੋ ਗਿਆਨ ਦੇ ਜ਼ੋਰ ਵਾਲਾ ਵਾ ਤਾਕਤ (ਮਜ਼ਬੂਤੀ) ਵਾਲਾ ਜਨੇਊ ਹੋਵੇ ਤੇ ਫੇਰ ਜਨੇਊ ਨ ਤੁਟੇ। ਸੱਚਾ ਜਨੇਊ ਏਹ ਜੋ ਅੱਗੇ ਕਹਿੰਦੇ ਹਨ। ਮਹਲਾ ੧॥ (ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ॥) ਨਾਮ ਦੇ ਮੰਨਣੇ ਕਰਕੇ ਪਤਿ (ਇੱਜ਼ਤ) ਪੈਦਾ ਹੁੰਦੀ ਹੈ। ਜੇਹੜਾ ਸੱਚੇ ਦਾ ਸਲਾਹੁਣਾ ਹੈ ਏਹ ਸੁਤ ਹੈ। (ਅਥਵਾ) ਨਾਮ ਸ੍ਰਵਨ ਕਰਨ ਰੂਪ ਬੀਜ ਬੀਜੇ, ਮੰਨਨ ਰੁਪ ਪੱਤੇ ਹੁੰਦੇ ਹਨ, ਨਿਧਿਆਸਨ ਕਰਨ ਰੁਪ ਰੂੰਈਂ, ਤੇ ਸੱਚੇ ਦੀ ਸਿਫਤ ਕਰਨ ਰੂਪ ਸੂਤ ਬਣਦਾ ਹੈ। (ਅਥਵਾ)

## ਦੋਹਰਾ

ਹਿਰਦਾ ਭੂਮੀ ਜਾਨੀਐ ਸ਼ਰਧਾ ਬੀਜ ਪਛਾਨ॥
ਵਿਸਵਾਸ ਪਤ ਸੁਹਾਵਣੇ, ਟਾਹਣੀ ਚਿਤ ਟਿਕਾਣ॥ ੨॥
ਸਤਿਗੁਰੂ ਦੀ ਪ੍ਰਾਪਤੀ, ਟੀਂਡਾ ਲਗੈ ਸੋ ਜਾਣੁ॥

ਘੜੀ ਉਪਦੇਸ ਦੇ ਮਿਲਣ ਦੀ ਕਪਾਹ ਭਲੀ ਪਹਿਚਾਣ॥
ਨਾਮ ਰੂਈ ਸੂਤ ਪਿੰਵਣਾ, ਮੰਨਣ ਪੂਣੀ ਆਨ॥
ਨਿਧਿ ਆਸਨ ਹੈ ਸੁਤ ਜੋ ਗਿਆਨ ਜਨੇਊ ਮਾਨ॥

(ਗੁਰਮੁਖ ਪ੍ਰਕਾਸ਼-ਕ੍ਰਿਤ-ਸੰਤ ਗਿ : ਗੁਰਬਚਨ ਸਿੰਘ ਜੀ ਭਿੰਡਰਾਂ ਵਾਲੇ)

## (ਅਥਵਾ)

ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ॥ ੩॥

ਸਾਧ ਸੰਗਤ ਰੂਪੀ ਦਰਗਾਹ ਵਿਚੋਂ ਇਹ ਰਿਦੇ ਵਿਚ (ਪੂਤ) ਪਵਿੱਤਰ ਜਨੇਊ ਪਾ ਲਈਦਾ ਹੈ। ਦਰਗਾਹ ਵਿਚ ਇਹ ਜਨੇਊ ਨਾਲ ਜਾਂਦਾ ਹੈ, ਕਦੇ ਟੁੱਟਦਾ ਨਹੀਂ॥੩॥

## ਮੰਗਲ ਸ਼ੁਰੂ

## (ਪ੍ਰਿਯਾਇ ਅਰੰਭ ਅਧਿਆਇ ੯)

(ਸ੍ਰੀ ਸਰਸ੍ਵਤੀ ਸਰਬਦਾ) ਅੰਤ੍ਰੀਵ ਅਰਥ ਗੁਰਬਾਣੀ ਦਾ ਸ੍ਰੀ ਸ਼੍ਰੋਮਣੀ (ਸਰ) ਸ੍ਰੇਸ਼ਟ ਗਿਆਨ ਨੂੰ ਜੋ (ਸ੍ਵਤੀ) ਇਸਥਿਤ ਕਰਨ ਵਾਲੀ ਹੇ ਬਾਣੀ ਸਾਰਿਆਂ ਸਮਿਆਂ ਵਿਚ। (ਬਰਨ ਸ੍ਵੇਤ) ਉਜਲ ਸਰੂਪ ਪ੍ਰਮੇਸ਼ਰ ਦਾ (ਬਰਨ) ਕਥਨ ਕਰਨ ਵਾਲੀ ਹੈ ਤੇ ਸੁਖਾਂ ਦੀ ਦਾਤੀ ਹੇ (ਕੰਦ) ਬੱਦਲ ਰੂਪ ਹੈ। (੧) (ਤਰਲ ਆਂਗਰੀ ਬੀਨ ਸੌਂ) ਚੰਚਲ ਹੈ ਜੋ ਮਨ ਉਂਗਲੀਆਂ ਦੀ ਤਰ੍ਹਾਂ (ਬੀਨ ਸੌਂ) ਬਾਣੀ ਏਸ ਨੂੰ ਚੁਨਣ ਵਾਲੀ ਹੈ ਜੋ ਲੋਹੇ ਚੂਨ ਦੀ ਤਰ੍ਹਾਂ ਖਿੰਡਿਆ ਹੋਇਆ ਹੈ। ਮਾਯਾ ਰੂਪੀ ਰੇਤੇ ਵਿਚ ਇਸ ਨੂੰ ਇਕੱਠਾ ਕਰਨ ਵਾਸਤੇ ਚਮਕ ਪੱਥਰ ਦੀ ਤਰ੍ਹਾਂ ਬਾਣੀ ਹੈ। (ਬੀਨ ਸੌਂ) ਓਸ ਪ੍ਰਮੇਸ਼ਰ ਨੂੰ ਦੇਖਣ ਵਾਲਾ ਮਨ ਨੂੰ ਬਣਾ ਦੇਂਦੀ ਹੈ (੭) (ਚੌਂਕ) ਆਟਾ ਤੇ ਹਲਦੀ ਦੇ ਖਾਨੇ ਜੇਹੇ ਘਰਤੀ ਤੇ ਵੇਖੋ ਵੱਖਰੇ ਬਣਾ ਕੇ ਗੁੜ ਆਦਿ ਵਿਚ ਰੱਖ ਕੇ ਗਣੇਸ਼ ਆਦਿ ਗ੍ਰਹਿ ਦਾ ਪੂਜਨਾ ਕਰਦੇ ਹਨ। ਇਹ ਜਨੇਊ ਪਾਵਣ ਸਮੇਂ ਬ੍ਰਾਹਮਣਾਂ ਦੀ ਰੀਤੀ ਦਾ ਜ਼ਿਕਰ ਹੈ। ਹਜ਼ੂਰ ਨੇ ਸਲੋਕ ਉਚਾਰਕੇ ਇਹ ਸਭ ਮਨਮਤਾਂ ਦਾ ਖੰਡਨ ਕੀਤਾ ਹੈ। (੧੩) (ਜਾਨਤਿ ਜੌਨ) ਉਹ ਭਾਵੇਂ ਬਸ਼ੱਕ ਗੁਰਾਂ ਦੇ ਪ੍ਰਤਾਪ ਨੂੰ ਜਾਣਦਾ ਸੀ। "ਜਨਮ ਜਾਇ ਤੇ ਸੂਦ੍ਰਾ ਸੰਸਕਾਰੇ ਦ੍ਵਿਜੋਤਮਾ॥" ਬੇਦ ਪਾਠੀ ਭਵੰਤ ਬਿਪਰਾ ਬ੍ਰਹਿਮ ਜਨੰਤੀ ਇਤੀ ਬ੍ਰਹਿਮਣਾਂ (੧੬) (ਨਿਰਬਹਿਈ) ਨਭੌਣੇ ਤੇ (ਧ੍ਰੋਹਿ) ਛਲ (੧੭) (ਅਧਰਮਾ) ਪਾਪ (੧੮) (ਸੋ ਖਤ੍ਰੀ) ਸੋ ਦੇਖਾ ਜੇ ਭੀ ਪਾਠ ਹੁੰਦਾ ਹੈ (੨੧) (ਜਨ ਸਨਮਾਨੇ) ਜਨ ਪਾਠ ਭੀ

ਹੁੰਦਾ ਹੈ (ਦਇਆ ਕਪਾਹ) ਸੁਧ ਰਿਦਾ ਧਰਤੀ, ਸਰਧਾ ਬੀਜ, ਬਿਬੇਕ ਰੂਪ ਪਤ੍ਰੇ ਹਨ ਕਰਣਾਦਿ ਟਾਹਣੀਆਂ ਹਨ ਉਤਸ਼ਾਹ ਰੂਪ ਫੁਲ ਲੱਗੇ ਹਨ, ਗੁਰਾਂ ਦੀ ਪ੍ਰਾਪਤੀ ਰੂਪ ਟੀਂਡਾ ਹੈ, ਦਇਆ ਕਪਾਹ ਹੈ, ਵੈਰਾਗ ਰੂਪ ਬੋਲਣਾ ਹੈ, ਜੋ ਸਚੇ ਨੂੰ ਸਲਾਹੁਣਾ ਹੈ ਏਹ ਸੂਤ ਹੈ, ਜੋ ਸਤ ਪ੍ਰਤੱਗੀਵਾ ਸੱਚ ਬੋਲਣਾ ਏਹ ਵਟ ਦੇਣਾ ਹੈ ਜੋ "ਏਕਾ ਨਾਰੀ ਜਤੀ ਹੋਇ" ਏਹ ਗੰਢਾ ਦੇਣੀਆ ਹਨ (ਜੀਅ ਕਾ) ਜੀਵ ਦੇ ਨਾਲ ਜਾਣ ਵਾਲਾ ਪ੍ਰਲੋਕ ਵਿਚ (ਗਲਿ) ਅੰਤਹਕਰਨ ਵਿਚ (੨੬) (ਬ੍ਰਹਮੰਡ ਨਿਕੇਤਾ) ਬ੍ਰਹਿਮੰਡ ਜਿਸ ਗੁਰੂ ਜੀ ਦਾ ਘਰ ਹੈ ਉਹ ਮੇਰੇ ਜਜਮਾਨ ਹਨ (੨੭) (ਸੁਭ ਨੀਤੀ) ਸ੍ਰੇਸ਼੍ਰ ਨੀਤੀ ਵੇਤਾ (੨੮) (ਪਰਮਪਰਾ) ਮੁੱਢ ਤੋਂ ਵਾ ਪਰਮ ਵੱਡਾ ਪਰਾ ਉਤਕ੍ਰਿਸ਼ਟ (੨੯) (ਉਕਤਿ ਨਵੀਨਾ) ਨਵੀਨ ਉਕਤਿ ਕਥਨ (੩੧) (ਚੌਕੜ) ਸਤਿਜੁਗ ਵਿਚ ਚਾਰ ਪੌਲੀਆਂ ਕੀਮਤ ਸੀ। ਤ੍ਰੇਤੇ ਵਿਚ ਚਾਰ ਆਨੇ, ਦੁਆਪੁਰ ਵਿਚ ਚਾਰ ਪੈਸੇ, ਕਲਜੁਗ ਵਿਚ ਚਾਰ ਕਉਡੀਆਂ ਕੀਮਤ ਹੈ, ਜੀਵ ਦਾ ਧਾਗਾ ਪੰਡਤ ਨੂੰ ਘਰੋਂ ਹੀ ਦਿੱਤਾ ਹੁੰਦਾ ਹੈ ਪਰ ਤਾਂ ਭੀ ਪਉਣੇ ਦੇ ਇਵਜ਼ ਵਿਚ ਉਸਨੂੰ ਏਹ ਕੀਮਤ ਦੇ ਦਿੰਦੇ ਹਨ। ਤਿੰਨ ਧਾਗਿਆਂ ਦਾ ਇਕ ਅਗਰ ਹੁੰਦਾ ਹੈ ਤੇ ਨੌ ਅਗਰਾਂ ਦਾ ਇਕ ਜੰਞੂ ਹੁੰਦਾ ਹੈ ਪੰਡਤ ਦੇ ਤਿੰਨ ਪਾਏ ਹੁੰਦੇ ਹਨ ਨੌਂ ਨੌਂ ਅਗਰਾਂ ਦੇ ਤੇ ਛਤ੍ਰੀ ਦੇ ਦੋ ਹੁੰਦੇ ਹਨ, ਵੈਸ਼ ਦੇ ਇਕ ਹੁੰਦਾ ਹੈ। ਨੌਂ ਅਗਰ ਦਾ (ਚਉਕੜਿ) ਚਾਰ ਕੌਡਾਂ ਨੂੰ (ਅਣਾਇਆ) ਲੈ ਆਂਦਾ ਮੰਗਾ ਲਾਇਆ (ਸਿਖਾ) ਬੋਦੀ ਰੱਖਣੀ ਅਤੇ ਜਦ ਪੇਸ਼ਾਬ ਆਦਿ ਕਰੇ ਉਦੋਂ ਜੰਞੂ ਨੂੰ ਕੰਨ ਤੇ ਟੰਗ ਲੈਂਦੇ ਹਨ ਤੇ ਬ੍ਰਾਹਮਣ ਤੇਰਾ ਗੁਰੂ ਏਹ ਸਿੱਖਿਆ ਦੇਂਦੇ ਹਨ ਕੰਨ ਵਿਚ (੩੩) (ਤਗ ਤੂਟਾ) ਤੁਟੇ ਤੱਗ ਵਾਲਾ ਨਾਮ ਪ੍ਰਲੋਕ ਵਿਚ ਹੋ ਗਿਆ। (੩੬) (ਨਿਜ ਬਾਤ ਸੁਹਾਤੀ) ਜੋ ਉਨ੍ਹਾਂ ਨੂੰ ਆਪ ਨੂੰ ਚੰਗੀ ਲੱਗਦੀ ਸੀ (੩੯) (ਹਰਖੈਂ ਉਰ ਕਰਿ ਰਹੁ ਗਰ ਧਾਰੂ) ਗਲ ਵਿਚ ਧਾਰ ਕੇ ਰੱਖੋ ਗੋਤੀਆਂ ਨੇ ਕਿਹਾ ਸੀ, ਨ੍ਹਾ ਕੇ ਜੋ ਜੰਞੂ ਨਾ ਪਾਵੇ ਉਸ ਨੂੰ ਜਾਤ ਵਾਲੇ ਵੀ ਤੇ ਪਾਤ ਵਾਲੇ ਵੀ ਤਿਆਗ ਦਿੰਦੇ ਹਨ। ਗੁਰੂ ਨੇ ਸੁਣਕੇ ਇਹ ਕਿਹਾ ਬਈ ਆਹ ਕੁਕਰਮ ਤਾਂ ਛੱਡਦੇ ਨਹੀਂ ਹੋ (ਕੂੜੀਆ) ਝੂਠੀਆਂ ਉਗਾਹੀਆਂ ਦਿੰਦੇ ਹੋ (ਗਾਲ) ਗਾਲ੍ਹਾਂ ਕੱਢਦੇ ਹੋ (ਪਹਿਨਾਮੀਆ) ਛਿਪ ਕੇ ਮੰਦ ਕਰਮ ਕਰਦੇ ਹੋ ਜੀਵਾਂ ਦੇ ਨਾਲ (ਕੁਹਿ ਬਕਰਾ) ਕੁਲੂ ਆਦਿ ਪਹਾੜਾਂ ਦੀ ਤਰਫ਼ ਹੁਣ ਵੀ ਸ਼ਸਤ੍ਰ ਨਾਲ ਬੱਕਰਾ ਨਹੀਂ ਮਾਰਦੇ ਕੱਪੜੇ ਨਾਲ ਸਾਰੀਆਂ ਗੋਲਕਾਂ ਬੰਦ ਕਰਕੇ ਮੁੱਕੀਆਂ ਨਾਲ ਕੁੱਟ ਕੁੱਟ ਕੇ ਮਾਰਦੇ ਹਨ (ਪਾਇ) ਪਾਇਆ ਹੈ ਜਨੇਊ (ਜੋਰੁ) ਜ਼ੋਰ ਨਾਲ ਅਥਵਾ ਗਿਆਨ ਦਾ (੪੧) (ਤਸ ਬਨਜੋ ਬਨਾਵਾ) ਜੈਸਾ ਜਗ ਮਿਥਿਆ ਤੈਸੀ ਏਸ ਦੀ ਬਣਾਵਟ ਬਣੀ ਹੋਈ ਹੈ (੪੪) (ਖਭਾਰੂ) ਖੋਭ ਘਬਰਾਹਟ (੪੪) (ਰਿਦੇ ਸ਼ੁੱਧ ਕੋ) ਪਵਿੱਤ੍ਰ ਰਿਦੇ ਵਾਲਿਆਂ ਨੂੰ ਤਾਂ ਸਭ ਸੱਚੀ ਹੈ ਜੋ ਆਪ ਨੇ ਬਾਣੀ ਕਹੀ ਹੈ (ਪਤਿ)

ਏਹ ਪਤ੍ਰ ਪੈਦਾ ਹੋਣੇ ਹੈ ਜੋ ਇੱਜ਼ਤ ਸਹਿਤ ਰਹਿਣਾ ਹੈ ਸਾਹ ਲੈਣ ਰੂਪ ਸੂਤ ਹੈ (ਦਰਗਹ ਅੰਦਰਿ ਪਾਈਐ) ਜਿਨ੍ਹਾਂ ਦੇ ਰਿਦੇ ਰੂਪੀ ਗਹਿ ਜਗ੍ਹਾ ਅੰਦਰ ਪਾਈਏ ਪਾਇਆ ਹੈ ਉਨ੍ਹਾਂ ਦੇ ਨਾਲ ਦਰਗਾਹ ਅੰਦਰ ਜਾਵੇਗਾ (ਪੂਤ) ਏਹ ਪਵਿੱਤ੍ਰ ਤੱਗ ਹੈ ਤੁਟਦਾ ਨਹੀਂ (੫੨) (ਜਿਹ ਪਰ ਕਰਹਿੰ ਹੇਰਿ ਕਰਿ ਕਰੁਨਾ) ਜਿਸਦੇ ਉੱਪਰ ਕਰਦੇ ਹਨ ਹੇਰ ਦੇਖ ਕਰਕੇ (ਕਰੁਨਾ) ਕਿਰਪਾ ਦ੍ਰਿਸ਼ਟੀ (੫੭) (ਛਾਵਾ) ਪ੍ਰੇਮ ਨਾਲ ਮਨ ਭਰ ਗਿਆ। (੫੮) (ਪਾਵਨੀ) ਪਵਿਤ੍ਰ ਵਾ ਪੌਣ ਦੀ।

## ਪੂਰਬਾਰਧ ਅਧਿਆਇ : ੧੦

ਇਕ ਲਾਹੌਰ ਦੇ ਰਹਿਣ ਵਾਲਾ ਸਰਦਾਰ ਸੀ ਤਿਸ ਦੀ ਲੜਕੀ ਬੀਮਾਰ ਸੀ। ਤਿਸ ਨੂੰ ਪੱਕਾ ਭਰੋਸਾ ਹੋ ਗਿਆ ਕਿ ਮੈਂ ਮਰ ਜਾਵਾਂਗੀ। ਇਹ ਸੋਚ ਕੇ ਉਸਨੇ ਚੰਨਣ ਸਿੰਘ ਰੱਬ ਨੂੰ ਦੱਸ ਹਜ਼ਾਰ ਰੁਪਈਆ ਦਿੱਤਾ ਅੰਮ੍ਰਿਤਸਰ ਆਦਿ ਗੁਰਦੁਆਰੇ ਅਸਥਾਨਾਂ ਵਿਚ ਦੇਗਾਂ ਕਰਾਉ ਅਖੀਰ ਜਦੋਂ ਪੰਜ ਰੁ : ਰਹਿ ਗਏ ਤਾਂ ਗੁਰਦੁਆਰਾ ਕਿਆਰਾ ਸਾਹਿਬ ਪਹੁੰਚੇ ਜਿਥੇ ਗੁਰੂ ਸਾਹਿਬ ਜੀ ਨੇ ਖੇਤੀ ਹਰੀ ਭਰੀ ਕੀਤੀ। ਇਹ ਪੰਜਾਂ ਰੁ: ਦੇ ਦੇਗ ਲੈ ਕੇ ਪਹੁੰਚਿਆ ਤੇ ਗ੍ਰੰਥੀ ਸਿੰਘ ਜੀ ਨੇ ਅਰਦਾਸ ਕੀਤੀ। ਜੈਸੇ ਖੇਤ ਹਰਾ ਭਰਾ ਕੀਤਾ ਤੈਸੇ ਹੀ ਹੇ ਸਤਿਗੁਰੋ ਆਪ ਜੀ ਬੀਬੀ ਦਾ ਸਰੀਰ ਹਰਾ ਪਰਾ ਕਰੋ। ਅਰਦਾਸ ਕਰਨ ਨਾਲ ਸਰੀਰ ਰਾਜ਼ੀ ਹੋ ਗਿਆ ਸੀ।

(੧੯) (ਅਨੁਗਾਮੀ) ਅਨਸਾਰੀ (੩੦) (ਬਸਾਸਤਿ) ਭਰੋਸਾ (੩੨) (ਅੱਗ੍ਰਜ) ਅਗਰ ਜੇਕਰ ਏਹ ਬਾਲਕ ਮਸਤਾਨਾ ਹੈ। (੪੨) (ਭੂ ਜਰੀ) ਖੇਤੀ (ਜਰੀ) ਜੜੀ ਹੋਈ (ਤੁਰਨ) ਥਾਂ 'ਤੇ ਪੂਰਨ ਪਾਠ ਹੈ।

## ਪੂਰਬਾਰਧ ਅਧਿਆਇ ੧੧

(੫) (ਦੇਸ਼) ਰਿਦੇ ਰੂਪ ਦੇਸ਼ ਅੰਗਾਂ ਵਿਚੋਂ ਜੋ ਮਾਨਣ ਇਸਤ੍ਰੀਆਂ ਪਤੀ ਦਾ ਦੋਸ਼ ਦੇਖ ਕੇ ਖੁਸ਼ੀ ਹੋਇਆਂ (੭) (ਬੰਦੀਜਨ) ਜੋ ਬੰਸਾਵਲੀ ਗਾਉਣ ਵਾਲੇ (ਭੱਟ) ਇਕੱਲੀ ਕੀਰਤੀ ਕਰਨ ਵਾਲੇ (੮) (ਮੰਜਰੀ) ਜੋ ਨਵੀਆਂ ਕੂੰਬਲਾਂ ਨਿਕਲੀਆਂ ਹੋਈਆਂ ਹਨ, ਭੋਗ—੨ ਪਤ੍ਰਿਆਂ ਨਾਲ ਐਸੇ ਸੋ ਰਹੀਆਂ ਹਨ (੧੦) (ਦਯੋਤਾ) ਧੁਪ (੨੦) (ਅਨੀ ਤੁਰੰਗਮ) ਘੋੜੀਆਂ ਵਾਲੀ ਫੌਜ (ਸੁ ਰੰਗਾ) ਸ੍ਰੇਸ਼੍ਰ ਰੰਗਾਂ ਦੀ (੨੭) (ਪਰਰੰਭਨ) ਤਿਆਰ ਹੋਇਆ (ਕਨੀਆਂ) ਜੱਫੀ ਵਿਚ ਲੈਣ ਵਾਸਤੇ (੩੦) (ਰਿਦੇ ਮਨੋਰਥ ਸਾਰ ਵਿਚਾਰੈ) ਸ੍ਰੇਸ਼ਟ ਵਿਚਾਰ ਵਾਲੇ ਰਿਦੇ ਮੇਂ ਸੰਕਲਪ ਉਠੌਂਦਾ ਹੈ (੩੮) (ਜਸ ਇੱਛਾ ਕਰਿਹੀ ਤਸ ਛਾਯਾ) ਜੈਸੀ ਗੁਰੂ ਜੀ ਇੱਛਾ ਕਰਦੇ ਉਸੇ ਪ੍ਰਕਾਰ ਜਾ ਕੇ ਆਰਦ (ਛਾਯਾ) ਪਰਛਾਵਾਂ ਪ੍ਰਭਾਵ ਅਸਰ ਪਾਉਂਦੀ ਹੈ (੪੬) (ਸੁਕੇ ਜਲ ਕਰਦਮ ਬਿਹਰਾਨੀ) ਜਲ ਸੁਕਣ ਤੋਂ ਜੋ ਚਿੱਕੜ ਸੀ ਫਟ-ਫਟ

ਕੇ ਢੀਮਾ ਕੇ ਪ੍ਰਕਾਰ ਦਾ ਹੋ ਗਿਆ। ਏਹ ਫਟਿਆ ਹੋਇਆ ਚਿੱਕੜ ਮਾਨੋ ਸਿਖਯਾ ਹੀ ਸਿਖਾ ਰਿਹਾ ਹੈ ਦੇਖੋ ਮੈਂ ਆਪਣੇ ਪਿਆਰੇ ਜਲ ਨਾਲੋਂ ਵਿਛੜ ਕੇ ਵਿਛੋੜੇ ਦੇ ਦੁੱਖ ਵਿਚ ਫਟ ਗਿਆ ਹਾਂ ਤੁਸੀਂ ਪਿਆਰੇ ਪ੍ਰਮੇਸ਼ਰ ਨਾਲੋਂ ਵਿਛੜ ਕੇ ਸਾਬਤ ਫਿਰਦੇ ਹੋ।

## ਪੂਰਬਾਰਧ ਅਧਿਆਇ : ੧੨

(੧) (ਸ੍ਰੀ ਚੰਡੀ) ਸ਼੍ਰੋਮਣੀ ਪ੍ਰਮੇਸ਼ਰ ਦੀ ਜੋਤ ਰੂਪ ਚੰਡੀ ਹੈ। (ਖੰਡਨ ਦੁਸ਼ਟ) ਦੁਸਟਤਾਈ ਵਾਲੇ ਸੁਭਾ ਨੂੰ ਖੰਡਨ ਨਾਸ ਕਰਨ ਵਾਲੀ ਹੈ (ਭੁਜ) ਉਤਕ੍ਰਿਸ਼ਟ (ਦੰਡਨ) ਜੋ ਦੰਡ ਜੋ ਰਹਿਤ (ਬਰਬੰਡ) ਬਲਬਾਨੀ ਹੈ (ਜਗ ਮੰਡਨ) ਸੰਸਾਰ ਨੂੰ ਰਚਨ ਵਾਲੀ ਹੈ (ਪਦ) ਕੇਵਲ ਮੋਖ ਪਦਵੀ ਦੀ ਪ੍ਰਾਪਤੀ ਕਰਾਉਣ ਵਾਲੀ ਹੈ। ਉਸ ਨੂੰ ਬੰਦਨਾ ਹੈ, ਜਿਸ ਦੇ ਖਟ ਜੋਤੀਆਂ ਨਾਲੋਂ ਤਿਖਾ ਤੇਜ ਹੈ।

## ਸਬਦ ਆਰੰਭ ਹੋਇਆ

(ਅੰਗ ੧੨੭੯) (ਸਲੋਕ ਮ: ੧॥ ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ) ਵੈਦ, ਵੈਦਗੀ, ਹਕੀਮੀ ਦੇ ਵਾਸਤੇ ਬੁਲਾਇਆ, ਪਕੜ ਕੇ ਬਾਂਹ, ਰੋਗਾਂ ਨੂੰ ਨਬਜ਼ ਦੁਆਰਾ ਭਾਲਦਾ ਹੈ। ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥੧॥ ਅਨਜਾਣ ਵੈਦ ਨਹੀਂ ਜਾਣਦਾ ਕਿ ਵਾਹਿਗੁਰੂ ਦੇ ਪ੍ਰੇਮ ਦੇ ਰਿਦੇ ਵਿਚ ਪੀੜਾ ਹੈ। (ਮ : ੨॥ ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ) ਸਿੱਖਾਂ ਨੇ ਦੂਜੇ ਪਾਤਸ਼ਾਹ ਨੂੰ ਪੁੱਛਿਆ ਕਿ ਮਹਾਰਾਜ ਜੀ, ਗੁਰੂ ਨਾਨਕ ਸਾਹਿਬ ਜੀ ਨੇ ਵੈਦ ਦੇ ਤਾਂਈ ਕਿਸ ਪ੍ਰਕਾਰ ਉਪਦੇਸ਼ ਬਖ਼ਸ਼ਿਆ ਸੀ ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਫੁਰਮਾਇਆ ਹੈ ਕਿ ਵੈਦ ਵੈਦਾਂ ਵਿਚੋਂ ਸ੍ਰੇਸ਼ਟ ਵੈਦ ਤੂੰ ਤਾਂ ਹੈ ਜੋ ਆਦਿ ਤੋਂ ਹਉਮੈ ਦਾ ਰੋਗ ਲੱਗਾ ਹੋਇਆ ਹੈ, ਜੇ ਉਸ ਨੂੰ ਪਛਾਣ ਲਵੇ। (ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ) ਏਹੋ ਜੇਹਾ ਦਾਰੂ ਨਾਮ ਦਾਰੂ ਗੁਰਾ ਤੋਂ ਭਾਲ ਲਹੁ, ਜਿਸ ਕਰਕੇ ਘਾਣਿ ਸਮੂੰਹ ਰੋਗ ਚਲੇ ਜਾਣ। (ਜਿਤੁ ਦਾਰੂ ਰੋਗ ਉਠਿਅਹਿ ਤਨਿ ਸੁਖੁ ਵਸੈ ਆਇ)। ਜਿਸ ਨਾਮ ਰੂਪੀ ਦਾਰੂ ਕਰਕੇ ਸਾਰੇ ਰੋਗ ਰਿਦੇ ਵਿਚੋਂ ਉਠ ਜਾਣ। ਸਰੀਰ ਵਿਚ ਆ ਕੇ ਸੁੱਖ ਵੱਸ ਜਾਣ (ਰੋਗੁ ਗਵਾਇਹਿ ਆਪਣਾ ਤ ਨਾਨਕ ਵੈਦੁ ਸਦਾਇ॥੨॥) ਸਤਿਗੁਰੂ ਜੀ ਕਹਿੰਦੇ ਹਨ ਜੇ ਇਹ ਕਰਕੇ ਤੂੰ ਆਪਣਾ ਹਉਮੈ ਦਾ ਰੋਗ ਗਵਾ ਲਵੇਂ ਤਾਂ ਵੈਦ ਸਦਾਉਣ ਦੇ ਜੋਗ ਹੈਂ।

## ਪ੍ਰਿਯਾਇ ਅਰੰਭ ਹੋਇ ਅਧਿਆਇ ੧੨

(੧੯) (ਤਾਤ ਮਮ) ਮਮ ਪਾਠ ਹੈ। (੩੨) (ਭਗਵਤ ਗੀਤਾ) ਗੀਤਾ ਦਾ

ਨਾਮ ਹੈ ਜੋ ਸਪਤ ਸਲੋਕੀ ਹੈ ਅਤੇ ਇਕ-੨ ਸਲੋਕ ਦਾ ਕਾਫੀ ਵਿਸਥਾਰ ਹੈ (ਸਾਰ ਵਿਚਾਰਾ) ਸਿਧਾਂਤ ਵਿਚਾਰ ਕੇ ਸੁਣਾਇਆ ਸੀ ਹੁਣ ਪੜੇ ਤੋਂ ਬਿਨਾਂ ਹੀ ਬਾਣੀ ਦੇ ਸ਼ਬਦ ਉਚਾਰਦੇ ਹਨ ਜਿਨ੍ਹਾਂ ਨੇ ਮੈਨੂੰ ਸ਼ਾਂਤੀ ਦਿੱਤੀ ਹੈ (੩੬) (ਵਹਿਰ ਨਗਰ ਤੇ ਬਿਟਪ ਜੁ ਦੂਰਾ) ਏਹ ਮਾਲ ਜੀ ਸਾਹਿਬ ਗੁਰਦੁਆਰਾ ਹੈ ਮਾਲ ਜੀ ਨਾਮ ਬ੍ਰਿਛ ਦਾ ਹੈ ਜਦ ਸਰਪ ਨੇ ਛਾਇਆ ਕੀਤੀ ਸੀ ਉਦੋਂ ਏਸੇ ਬ੍ਰਿਛ ਦੀ ਛਾਵੇਂ ਬੈਠੇ ਸੀ ਭਾਵ ਬਿਰਾਜੇ ਸਨ।

## ਪੂਰਬਾਰਧ ਅਧਿਆਇ ੧੩

(੧) (ਬੰਦੋ ਪਦ ਸ੍ਰੀ ਸਾਰਦਾ) ਬਾਣੀ ਦੇ ਚਰਨਾਂ ਤੇ ਬੰਦਨਾਂ ਕਰਦੇ ਹਾਂ (ਉਤਪਲ ਦਲ) ਕਵਲ ਦੇ ਪੱਤਰਿਆਂ ਦੀ ਤਰ੍ਹਾਂ ਨਿਰਲੇਪ ਰੱਖਣ ਵਾਲੀ ਹੈ (ਦੁਤਿ ਨੈਨ) ਮਨ ਬੁੱਧ ਰੂਪੀ ਨੇਤ੍ਰਾਂ ਦੇ ਵਿਚ ਸੋਭਾ ਦੇਣ ਵਾਲੀ ਹੈ (ਉਰ ਦਾ ਸਰਿਤਾ ਸੁਮਤਿ ਕੀ) ਜੋ ਬਾਣੀ ਹਿਰਦੇ ਵਿਚ ਸ੍ਰੇਸ਼ਟ ਮਤਿ ਦੀ ਨਦੀ ਵਗੌਣ ਵਾਲੀ ਹੈ ਜੋ ਬਾਣੀ ਦੇ ਸ੍ਰੇਸ਼ਟ ਬਚਨ ਹਨ ਏਹ ਲਹਿਰਾਂ ਹਨ (੫) (ਪਾਇਤਾ) ਦਸੈਹਰਾਂ (੧੦) (ਬੈਸ) ਉਮਰ (੧੭) (ਲਖਹਿਂ ਦਾਰਿਦੀ) ਆਪ ਕੋ ਦ੍ਰਿਦਰੀ ਤੇ ਮਤਿ ਤੋਂ ਹੀਣਾ ਸਮਝਦੇ ਹਨ (੧੮) (ਉਪਹਾਸੁ) (ਉਪ) ਸਮੀਪ ਹੋ ਕੇ ਹਾਸ ਦੀ ਗੱਲ ਕਰਨੀ (੨੧) (ਪਰਾ ਭਗਤਿ) ਗਿਆਰਵੀਂ ਭਗਤੀ ਪ੍ਰੇਮਾ ਭਗਤੀ ਤੋਜ ਅਗਲੀ (੨੧) (ਸੁਚੇਤਾ) ਸਾਵਧਾਨ ਹੋ ਕੇ (ਹੁਲਾਸੀ) ਚਿੱਤ ਉਤਸ਼ਾਹ ਵਾਲਾ ਸੀ (ਵੈਦਗੀ) ਵੈਦ ਦੁਆਈ ਕਰਨ ਵਾਸਤੇ (ਪਕੜਿ ਢੰਡੋਲੇ ਬਾਂਹ) ਬਾਂਹ ਤੇ ਤਾਈ ਪਕੜ ਕੇ ਰੋਗ ਦੀ ਢੂੰਡ ਕਰਨ ਲੱਗਾ ਨਬਜ਼ ਦੇਖ ਕੇ ਭੋਲਾ ਵੈਦ ਏਹ ਨਹੀਂ ਜਾਣਦਾ, ਰੋਗ ਨਾੜਾ ਵਿਚ ਕਿਥੇ ਹੈ ਏਹ ਤਾਂ ਪ੍ਰੇਮ ਦੀ ਪੀੜਾ ਰਿਦੇ ਵਿਚ ਹੈ ਸ੍ਰੀ ਗੁਰੂ ਅੰਗਦ ਦੇਵ ਜੀ ਪਾਸ ਬੇਨਤੀ ਕੀਤੀ ਸਿੱਖਾਂ ਨੇ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਏਨ੍ਹਾਂ ਪੰਗਤੀਆਂ ਵਿਚ ਕੀ ਆਖਿਆ ਹੈ?

ਵੈਦ ਨੂੰ ਸਮਝ ਨਹੀਂ ਪਈ ਤਾਂ ਗੁਰਾਂ ਦੇ ਦੱਸਿਆ (ਵੈਦਾ ਵੈਦੁ ਸੁਵੈਦੁ) ਤੂੰ ਵੈਦਾਂ ਵਿਚੋਂ ਸ੍ਰੇਸ਼ਟ ਵੈਦ ਤਾਂ ਹੈਂ ਜੋ ਪਹਿਲਾ ਰੋਗ ਹੈ ਹਉਮੈ ਦਾ ਉਸਨੂੰ ਪਛਾਣ (ਲੋੜ ਲਹੁ) ਭਾਲ ਲੈ ਖੋਜ ਲੈ ਜਿਸ ਕਰਕੇ (ਵੰਞੈ) ਚਲੇ ਜਾਣ ਰੋਗਾਂ ਦੇ (ਘਾਣਿ) ਸਮਦਾ (ਉਠਿਅਹਿ) ਚਲਿਆ ਜਾਵੇ ਹਉਮੈ ਦਾ ਰੋਗ ਤਾਂ ਤੂੰ ਵੈਦ (ਸਦਾਇ) ਕਹਾ ਸਕਦਾ ਹੈਂ ਤਾਂ ਤੈਨੂੰ ਅਸੀਂ ਆਪ ਦੇ ਰੋਗ ਦੇ ਇਲਾਜ ਵਾਸਤੇ ਸਦਾਈਏ ਜਦ ਆਪ ਹੀ ਵੈਦ ਰੋਗੀ ਹੋਵੇ ਤਾਂ ਦੂਜੇ ਦਾ ਕੀ ਇਲਾਜ ਕਰ ਸਕਦਾ ਹੈ (੫੧) (ਚੇਤਨ ਜੜ੍ਹ ਨੀਕੇ ਨਿਰਧਾਰੋ) ਆਤਮਾ ਚੇਤਨ ਹੈ ਦੇਹ ਜੜ ਚੰਗੀ ਤਰ੍ਹਾਂ ਨਿਰਨਾ ਕਰਕੇ ਜਾਣ ਫੇਰ ਦੇਹ ਵਿਕਾਰ ਬਦਲ ਜਾਣ ਵਾਲੀ ਹੈ ਆਤਮਾ ਇਕ ਰਸ ਹੈ

(ਤਬ ਹੈ ਇਹ ਭੰਗਾ) ਤਾਂ ਏਹ ਨਾਸ ਹੋਵੇਗਾ ਜੋ ਆਤਮਾ ਤੇ ਦੇਹ ਨੂੰ ਵੱਖੋ-ਵੱਖ ਜਾਣ ਲਵੋਗੇ (੬੦) (ਲਖਿ ਲਿਯ ਗਤਿ ਸਭਿ ਹੁਇ ਤਵ ਸਾਮੀ): ਸਰਨ ਹੋ ਕਿ ਮੈਂ ਏਹ ਸਾਰੀ (ਗਤੀ) ਰੀਤੀ ਜਾਣ ਲਈ ਹੈ ਰੋਗੀ ਤੇ ਅਰੋਗੀ ਦੀ।

## ਪੂਰਬਾਰਧ ਅਧਿਆਇ ੧੪

(ਹੇਮੰਤਾ) ਮੱਘਰ ਪੋਹ (੧੧) (ਜਿਉਂ ਸਤਿ ਸੰਗ ਤਿਜਨ ਮਤਿ ਧੀਰਾ) ਧੀਰਜ ਮਤਿ ਵਾਲੇ ਜਨਾਂ ਦੇ ਤਾਈਂ ਜਿਸ ਤਰ੍ਹਾਂ ਸਤਿ ਸੰਗਤਿ ਚੰਗੀ ਲੱਗਦੀ ਹੈ (੧੮) (ਕਿਧੋਂ ਇੰਦੁ ਅਕਲੰਕ, ਸਦਨ ਤਾਸ ਮਹਿਰਾਬ ਸੀ) ਅਥਵਾ ਬਿਨਾਂ ਕਲੰਕ ਤੋਂ ਦੂਜ ਦਾ ਚੰਦ ਹੀ ਹੈ ਤਿਸ ਚੰਦ੍ਰਮਾਂ ਦੇ ਘਰ ਅਕਾਸ ਦੀ ਮਹਿਰਾਬ ਡਾਟ ਸਰੀਖੀ ਭਾਵ ਮਾਈ ਦੀ ਪੀਂਗ ਵਰਗੀ (੨੫) (ਸਭਿ ਬਿਧਿ ਮੰਦ ਕਰਤਿ ਭਾ ਤਾਂਹੀ) ਬਾਬਾ ਕਾਲੂ ਕਹਿੰਦਾ ਹੈ ਜੋ ਮੇਰਾ ਧਨ ਕਮੌਣ ਵਿਚ (ਮੈ), ਮੇਰਾ ਬਹੁਤ ਭਾਰੀ ਜੱਸ ਸੀ ਜੈਸੇ ਪੂਰਨਮਾਸ਼ੀ ਦਾ ਚੰਦ ਦੇਖ ਕੇ ਸਲਾਹੁੰਦੇ ਹਨ ਪ੍ਰਕਾਸ਼ ਸਹਿਤ ਤੁਸੀਂ ਓਸ ਨੂੰ ਭੀ ਮੰਦਾ ਪਾ ਦਿੱਤਾ ਹੈ। ਚੰਦ ਨੂੰ ਭੀ ਰਾਹੂ ਲੱਗ ਕੇ ਤੇਜ ਪੂਰਾ ਨਹੀਂ ਰਹਿੰਦਾ (੩੮) (ਲੇਹੁ ਸੰਭਾਰ ਆਨਿਯੇ ਸੋਊ) ਲੈ ਕਰਕੇ (ਸੰਭਾਰ) ਸਮਝੀ (ਵਾ) ਸੰਭਾਲ ਕੇ ਲਿਆਉਣਾ ਕਰੋ (੬੫) (ਸੰਤ ਉਕਤਿ ਕੀ ਸੁਣ ਕਰਿ ਜੁਗਤੰ) ਸੰਤਾਂ ਦੇ ਕਥਨ ਦੀ ਸੁਣ ਕਰਕੇ ਜੁਗਤੀ ਨੂੰ (੬੬) (ਸੁਮਤਿ ਅਗਾਤੀ) ਸ੍ਰੇਸ਼ਟ ਮੱਤ ਦੀ ਪ੍ਰਾਪਤੀ ਵਾਲੇ ਹੋ, (੬੭) (ਭੋ ਧੀਮਤਿ) ਭੋ ਹੋਂ ਧੀ, ਬੁੱਧੀ : ਮਤਿ : ਵਿਚਾਰ ਵਾਲੇ (੬੮) (ਸੁਜਸ ਜਾਸੁ) ਜਿਸ ਕਰਕੇ ਸ੍ਰੇਸ਼ਟ ਜਸ ਤੇ ਪ੍ਰਤਾਪ ਵੱਧਦਾ ਹੈ (੬੯) (ਜਿਉਂ ਕਵਿ ਉਕਤਿ ਸੁਨਤਿ ਮਤਿ ਧਾਮੁ) ਜੈਸੇ ਕਵੀ ਦੇ ਕਥਨ ਨੂੰ ਸੁਣ ਕੇ ਮਤਿ ਦਾ ਘਰ ਜੋ ਪੁਰਖ ਹਨ ਉਹ ਖੁਸ਼ ਹੁੰਦੇ ਹਨ (੭੦) (ਪ੍ਰਾਰਥਨਾ) ਮੰਗਣਾ ਜਿਸ ਕਰਕੇ ਚੰਗੇ ਗੁਣ ਨਾਸ ਹੁੰਦੇ ਹਨ।

## ਪੂਰਬਾਰਧ ਅਧਿਆਇ ੧੫

(੧੫) (ਏਕ ਤਾਲ) ਜਿਥੇ ਹੁਣ ਤੰਬੂ ਸਾਹਿਬ ਗੁਰਦੁਆਰਾ ਹੈ। (੨੮) (ਬਮਨਤਿ) ਉਗਲੱਛ ਰਹੇ ਹਨ ਪਾਣੀ ਪੀ ਕੇ (੪੨) (ਪ੍ਰੇਮ ਰੂਪ ਪੂਰਨ ਉਰ ਬਾਰਾ) ਜੋ ਹਿਰਦੇ ਵਿਚ ਪ੍ਰੇਮ ਰੂਪੀ ਪਾਣੀ ਧਾਰਿਆ ਸੀ। (੪੩) (ਭਏ ਜਲਜ ਤੇ ਜਲਦ ਸਜਲ) ਸੋ ਜੋ ਜਲਜ ਕਵਲ ਦੀ ਤਰ੍ਹਾਂ ਨੇਤ੍ਰ ਸਨ ਉਹ (ਜਲਦ) ਬਦਲ ਦੀ ਨਿਆਈ ਹੋ ਗਏ ਸਜਲ ਸਹਿਤ ਜਲ ਦੇ ਏਹ ਰਾਇ ਬੁਲਾਰ ਦੇ ਨੇਤ੍ਰਾਂ ਦੀ ਤਰਫ ਲਾਉਣਾ ਓਸ ਦੀ ਪ੍ਰੇਮ ਦੀ ਅਵਸਥਾ ਇੰਨ੍ਹਾਂ ਪਉੜੀਆਂ ਵਿਚ ਕਹੀ ਹੈ। (੪੪) (ਕਰੁਨਾ ਧਾਰੀ) ਸਤਿਗੁਰਾਂ ਦੇ (੪੮) (ਸੁਖ ਇਸ ਲੋਕਹਿ ਦੀਨ ਬਿਸਾਰੀ) ਗੁਰੂ ਜੀ ਨੂੰ ਰਾਇ ਬੁਲਾਰ ਕਹਿੰਦਾ ਹੈ (੪੯) (ਸੰਬਕ) ਜਿਵੇਂ ਸਿਪੀ

ਨੂੰ ਮੋਤੀ ਦੀ ਕਦਰ ਨਹੀਂ ਹੁੰਦੀ। (੫੨) (ਹਕੀਕਤ) ਹਾਲਤ (੭੧) (ਕਮਲਨੈਨ ਤੇ ਲੀਨ ਉਧਾਰੇ) ਕਮਲ ਨੈਨ ਰਾਜੇ ਕੋਲੋਂ ਉਧਾਰੇ ਲੈ ਕੇ ਦਿੱਤੇ ਸਨ॥ (ਸੁ ਰੰਗਾ) ਸ੍ਰੇਸ਼ਟ ਰੰਗ ਵਾ ਰੰਗਾਂ ਰੰਗਾਂ ਦੇ।

## ਪੂਰਬਾਰਧ ਅਧਿਆਇ ੧੬

(੭) (ਠਹਿਰਾਇ ਕੈ) ਟਕਾ ਰਖੇ (੮) (ਸੁਖ ਰਾਸ ਰੂਪ) ਸੁੱਖਾਂ ਦੀ ਪੂੰਜ਼ੀ ਔਧੀ ਰੂਪ (ਪ੍ਰੇਮ ਕੇ ਪ੍ਰਕਾਸ ਸੋਂ) ਪ੍ਰੇਮ ਪ੍ਰਗਟ ਕਰਕੇ (ਦੂਜੇ ਤਹਾ ਜਾਇ ਰਹੋ) ਦੂਜੀ ਵਾਰ ਜਦ ਆਪ ਗਏ ਫੇਰ ਓਥੇ ਹੀ ਜਾ ਰਹਿਣਾ ਫੇਰ ਤੁਹਾਡੇ ਰਿਦੇ ਮੇਂ (ਸੁਹਾਇ) ਚੰਗੀ ਲੱਗੇ ਉਸ ਤਰ੍ਹਾਂ ਕਰਨਾ (੧੦) (ਨਰਕ ਅਘਵੰਦ ਸੇ) ਜੈਸੇ "ਨੰਗਾ ਦੋਜਕਿ ਚਾਲਿਆ", ਐਸੇ ਬ੍ਰਿਛ ਪੱਤ੍ਰਾਂ ਬਿਨਾਂ ਨੰਗੇ ਹੋ ਗਏ (ਕੂਕ) ਕਹੇ ਸੁਣੌਂਦੀਆਂ ਹਨ (ਕੋਕ) ਕੂਕ ਸੁਣਕੇ ਅਨੰਦ ਪਾਉਂਦੇ ਹਨ (੧੦) (ਕੰਕ) ਪਹਾੜੀ ਕਾਂ ਦੇਸੀ ਕਾਂ (੧੧) (ਗਾਵਤਿ ਬਸੰਤ) ਬਸੰਤ ਰਾਗ ਹੋਲੀਆਂ ਦਾ ਨਕਸ਼ਾ ਬੰਨ੍ਹ ਰਹੇ ਹਨ। (੧੪) (ਧੀਰ ਧੁਰੰਧਰ) ਧੀਰਜ ਧਾਰੀ ਗੁਰੂ ਜੀ ਮੁੱਢ ਤੋਂ ਹੀ ਮਰਯਾਦਾ ਧਾਰਨ ਵਾਲੇ ਹਨ (੧੫) (ਕੰਦਲ ਅਨੰਦ) ਸਮੂੰਹ ਅਨੰਦ ਦੇ ਦੇਣ ਵਾਲੇ (ਗਤਿਪਾਇ) ਚਰਨਾਂ ਨਾਲ ਹੌਲੀ-ਹੌਲੀ ਚੱਲਦੇ ਹਨ (੧੬) (ਮਸ) ਦਾਹੜਾ ਫੁਟ ਰਿਹਾ ਹੈ ਸਿਆਹੀ ਨਾਲੋਂ ਭੀ ਕਾਲਾ (੧੬) (ਤਮਸ ਜਸ) ਹਨੇਰਾ ਜੈਸੇ (੨੦) (ਮਾਨ ਸਨ) ਸਨਮਾਨ ਆਦਰ ਨਾਲ (ਸ੍ਵਾਰਥ) ਆਪਣਾ ਕੋਈ ਮਤਲਬ ਪੂਰਾ ਕਰਨਾ (੨੦) (ਪ੍ਰਮਾਰਥ ਮੈਂ) ਪ੍ਰਮ-ਅਰਥ=ਵੱਡਾ ਸਿਧਾਂਤ ਭਾਵ ਜਨਮ ਸਫਲਾ ਕਰਨਾ ਚਾਹੇ (ਅਗਾਧ) ਡੂੰਘੇ ਆਸੇ ਵਾਲੇ (੨੯) (ਕਹੋ ਦ੍ਰਿੜ ਪਰਤੀਤ ਨਿਜ ਚਿਤ ਕੀ ਜਨਾਇਕੈ) ਨਾਮ ਕੀ ਹੈ ਬਰਨ ਦੀ ਰੀਤੀ ਕਹੋ ਕੀ ਬਰਨ ਹੈ ਆਪ ਦੇ ਚਿਤ ਦਾ ਭਰੋਸਾ ਜਣਾਕੇ ਕਹੋ (੩੦) (ਨਿਰੰਕਾਰੀ ਤਨ ਬੇਖ ਜਾਨ) ਨਿਰੰਕਾਰ ਦਾ ਹੀ ਸਰੀਰ ਤੇ ਲਿਬਾਸ ਹੈ ਭਾਵ ਜਿਸ ਤਰ੍ਹਾਂ ਪ੍ਰਮੇਸ਼ਰ ਨੇ ਸਾਬਤ ਸੂਰਤ ਦਿੱਤੀ ਹੈ ਓਸ ਦੇ ਸਹਿਤ ਹਾਂ ਬਾਕੀ ਕੋਈ ਹੋਰ ਭੇਸ ਕਰਕੇ ਮਨਮਤਿ ਨਹੀਂ ਕੀਤੀ ਲਵਾਂ ਆਦਿ ਕੱਟਣ ਦੀ (੩੦) (ਹਮ ਕੌਨ ਤੇ ਪ੍ਰਮਾਨੀਏ) ਅਸੀਂ ਕਿਸ ਤਰ੍ਹਾਂ ਹਾਂ : ਵਿਸ਼ੇਸ਼ ਕਰਕੇ (ਮਾਂ) ਮੰਨਣਾ ਕਰੀਏ ਸਤਿਗੁਰੂ ਜੀ ਓਸ ਸੰਤ ਨੂੰ ਕਹਿਣ ਲੱਗੇ (ਰਾਵਰਿ ਤੋ ਸੰਤ ਰੂਪ) ਆਪ ਤੋਂ ਸੰਤ ਰੂਪ ਹੋ, ਮਤਾ ਆਪ ਕਾ ਅਨੂਪ ਹੈ, ਨਿਰੰਕਾਰ ਤੇ ਤੁਹਾਡੇ ਵਿਚ ਭੇਦ ਨਹੀਂ ਜਾਣੀਦਾ। ਸੰਤ ਦੀ ਅੰਦਰੋਂ ਇੱਛਾ ਸੀ ਛਾਪ ਤੇ ਲੋਟਾ ਮੈਨੂੰ ਦੇ ਦੇਣ ਤਾਂ ਚੰਗਾ ਹੈ (੩੧) (ਧਰਮ ਲਜਾਈਏ) ਓਸਦੇ ਧਰਮ ਪੁੰਨ ਕੀਤੇ ਨੂੰ ਸ਼ਰਮਿੰਦਗੀ ਹੈ। (ਪ੍ਰਛੰਨ ਬੇਖ) ਆਪ ਗੁਪਤ ਭੇਖ ਵਿਚ ਰਹਿੰਦੇ ਹੋ (੩੮) (ਦੁਖ ਨਾਨਕ ਰੰਜ) ਦੁੱਖ ਤੇ ਰੰਜ (ਨਿਦਾਨ) ਕਾਰਨ ਹੈ ਲੜਾਈ ਦਾ ਅੰਤ ਹੋ

ਜਾਏਗਾ। (੫੨) (ਮਤੰ ਨ ਬਿਸਾਰੋ ਕਬੈ) ਏਹੇ ਜੋ ਭਰੋਸਾ ਹੈ ਬੁੱਧੀ ਵਿਚੋਂ ਕਦੇ ਨਾ ਭੁਲਾਵਾਂ ਏਹ ਪ੍ਰਸੰਨ ਹੋ ਕੇ ਕਹੋ।

## ਪੂਰਬਾਰਧ ਅਧਿਆਇ ੧੭

(੧੩) (ਆਵਤਿ ਹਜਾਰ) ਹਜਾਰ ਰੁ: ਆਉਂਦਾ ਹੈ ਦੌਲਤ ਖਾਂ ਲੋਧੀ ਵਲੋਂ (੧੪) (ਅਬ ਭ੍ਰਾਤ ਰਖੈ ਧਨ ਬਜਾਹਿ ਕਏ ਤੇ) ਵਿਆਹ ਕਰਨ ਵਾਸਤੇ ਵਾ ਵਿਆਹ ਕੀਤੇ ਤੋਂ ਧਨ ਜੋੜ ਕੇ ਰੱਖਣਗੇ ਹੁਣ ਤਾਂ ਵਰਤਾਈ ਜਾਂਦੇ ਹਨ (੧੬) (ਮਾਨੋ ਚੰਦ ਮੰਡਲ ਮੈਂ ਮੀਨ ਦੋ ਪਿਖੀਜੀਏ) ਜੈਸੇ ਚੰਦ੍ਰਮਾਂ ਦੀ ਚਾਨਣੀ ਵਿਚ ਪਾਣੀ ਮੇਂ ਮਛ ਫਿਰਦੇ ਦਿਸਦੇ ਹਨ। ਪ੍ਰਕਾਸ਼ ਹੋਣੇ ਤੇ ਐਸੇ ਮੁੱਖ ਤਾਂ ਉਜਲ ਜੋ ਕੁੰਡਲ ਹੈ ਚੰਦ੍ਰਮਾਂ ਦੀ ਤਰ੍ਹਾਂ ਹੈ। ਉਨ੍ਹਾਂ ਹਿਲਦਿਆਂ ਦਾ ਪ੍ਰਤਿਬਿੰਬ ਮੁੱਖ ਵਿਚ ਦਿਸਦਾ ਹੈ, ਯਾਨੀ ਇਤਨਾ ਮੁੱਖ ਉੱਜਲ ਹੈ ਜਿਸ ਦੇ ਵਿਚ ਕੁੰਡਲ ਹਿਲਦੇ ਦਿੱਸਦੇ ਹਨ। (੨੩) (ਅਨਾਦ) ਅੰਨ ਆਦਿ ਵਾ ਅਨਾਦੀ ਸਰੂਪ। (੨੫) (ਦੌਲਤ ਖਾਨ ਕੋ ਥੋਰੋ ਉਠਾਵਨ) :- ਦੌਲਤ ਖਾਂ ਦੀ ਫੌਜ ਦਾ ਤਾਂ ਖਰਚ ਥੋੜ੍ਹਾ ਹੀ ਉਠਦਾ ਹੈ। ਇਹ ਮੋਦੀ ਖਾਨਾ ਇਕ ਠੇਕਾ ਹੀ ਹੁੰਦਾ ਹੈ। ਰਾਜੇ ਵਲੋਂ ਕਿ ਫੌਜਾਂ ਨੂੰ ਛਕਣ ਦੀ ਰਸਦ ਦੇਣੀ। ਜੋ ਸਿਆਣਾ ਹੁੰਦਾ ਹੈ ਫੌਜ ਦਾ ਕੰਮ ਸਾਰ ਕੇ ਆਪ ਵੀ ਵਿਚੋਂ ਨਫਾ ਰੱਖ ਲੈਂਦਾ ਹੈ। ਹੋਰ ਕੋਈ ਤਨਖਾਹ ਮੋਦੀ ਦੀ ਨਹੀਂ ਹੁੰਦੀ। (ਅਨੁਮਾਨ) ਜੋ ਮਨ ਵਿਚ ਵਿਚਾਰ ਹੁੰਦੀ ਹੈ ਕਿ ਆਹ ਚੀਜ਼ ਲੈਣੀ ਹੈ। (੪੧) (ਅਨਚੇਤੁ) ਅਚੇਤ ਭੁਲ ਕੇ (੪੨) (ਮੁਝੈ ਬਰਜਾ) ਭਾਈ ਬਾਲੇ ਦਾ ਉੱਤਰ ਦੇਣ ਦਾ ਇਰਾਦਾ ਸੀ ਜਦ ਗੁਰੂ ਜੀ ਦੇ ਵਰਜਣ ਕਰਨੇ ਕੋਈ ਉਤਰ ਨਾ ਦਿੱਤਾ ਫੇਰ ਬਾਬੇ ਕਾਲੂ ਨੇ ਖਿੱਝਕੇ ਖੋਟੇ ਬਚਨ ਕਹਿਣੇ ਕੀਤੇ। (੪੫) (ਹੈ ਨ ਗਮੀ ਧਨ ਕੀ ਮਨ ਥੋਰੀ) ਬਾਬੇ ਕਾਲੂ ਦੇ ਮਨ ਵਿਚ ਧਨ ਦੀ ਕੋਈ ਥੋੜੀ (ਗਮੀ) ਚਿੰਤਾ ਨਹੀਂ ਹੈ। ਵਾ ਬਾਬਾ ਕਾਲੂ ਕਹਿੰਦਾ ਹੈ ਤੁਹਾਡੇ ਮਨ ਵਿਚ ਧਨ ਦੀ ਥੋੜੀ ਜਿੰਨੀ ਵੀ ਗ਼ਮੀ ਨਹੀਂ ਹੈ।

## ਪੂਰਬਾਰਧ ਅਧਿਆਇ ੧੮

(੧੪) (ਤੋਹਿ ਔਰ ਹੌਂ ਕਹਤਿ ਹੌਂ।) ਇਕ ਗੱਲ ਤੁਹਾਡੇ ਤਾਈਂ ਹੋਰ ਕਹਿੰਦਾ ਹਾਂ ਬਾਬੇ ਕਾਲੂ ਨੇ ਕਿਹਾ (੧੭) (ਦੌਲਤ ਖਾਂ ਨ੍ਰਿਪ ਤੇ ਡਰ ਆਵਹਿ॥ ) ਕਹਿ ਬੇਬੇ ਨਾਨਕੀ ਹੀ ਕਹਿ ਰਹੀ ਹੈ। ਪਰ ਇਨ੍ਹਾਂ ਦਾ ਤਾਂ ਪੂਰਨ ਨਿਸਚਾ ਸੀ ਜੋ ਚੁਗਲ ਪੁਰਖ ਜੈ ਰਾਮ ਦੇ ਚਿੱਤ ਨੂੰ ਡੁਲਾ ਜਾਂਦੇ ਹਨ ਆਪ ਦੇ ਚਿਤ ਦੋਸ਼ ਵਿਚ ਅਰੋਪ ਕੀ ਕਰ ਰਹੇ ਹਨ। (੨੭) (ਮਹਿਤਾ) ਚਉਧਰੀ ਦਾ ਨਾਮ ਹੈ ਜੋ ਬਾਬੇ

ਕਾਲੂ ਜੀ ਦੇ ੨੦ ਪਿੰਡ ਆਪ ਦੀ ਮਾਲਕੀ ਦੇ ਸਨ (੨੭) (ਨਹਿੰ ਲਾਲਸ ਹੈ ਕੁਛ ਅਸਨਾ) ਭਾਈ ਬਾਲਾ ਕਹਿੰਦਾ ਹੈ ਮੇਰੇ ਅੰਦਰ ਕੋਈ ਵਸਤੂ ਭੋਜਨ ਆਦਿ ਦਾ ਲਾਲਚ ਨਹੀਂ ਨਾ ਮੈਂ ਫਜ਼ੂਲ ਪੁਸ਼ਾਕ ਬਣਾਕੇ ਰੱਖਦਾ ਹਾਂ (੫੦) (ਤੁਮ ਜਾਨਤਿ ਭ੍ਰਾਤ ਵਡਾਈ) ਤੁਸੀਂ ਜਾਣਦੇ ਹੋ ਭਰਾ ਦੀ ਵਡਿਆਈ (ਨਿਤ ਦੇਤਿ ਮੁਝੈ ਸਮਝਾਈ) ਰੋਜ਼ ਮੈਨੂੰ ਸਮਝਾ ਦਿੰਦੀ ਹੈ, ਸ਼ਾਇਦ ਏਹ ਗੁਣ ਏਨ੍ਹਾਂ ਵਿਚ ਨਹੀਂ ਹੋਣਾ ਮੇਰਾ ਤਾਂ ਭਰੋਸਾ ਪੱਕਾ ਹੈ ਜੋ ਅਗਲੀਆਂ ਪੰਗਤੀਆਂ ਮੈਂ ਕਿਹਾ ਹੈ ਤੁਸੀਂ ਭੀ ਭ੍ਰਾਤਾ ਦੀ ਵਡਿਆਈ ਨੂੰ ਜਾਣਦੇ ਹੀ ਹੋ ਹਰਿ ਰੋਜ ਮੇਰੇ ਤਾਈਂ ਸਮਝੌਂਦੇ ਹੁੰਦੇ ਸੀ ਕਿ ਏਨ੍ਹਾਂ ਦੀ ਪੂਰੀ ਸੇਵਾ ਆਦਿ ਕਰਨੀ (੫੩) (ਨਹਿੰ ਮਾਨਹੁ ਜੋ ਕਹੁੰ ਕੂਰਾ) ਜੋ ਪੁਰਖ ਝੂਠ ਕਹਿੰਦੇ ਹਨ ਓਨਾ ਦਾ ਕਿਹਾ ਨਾ ਮਨੋਂ (੫੯) (ਭ੍ਰਮ ਹੋਯੋ ਉਰ ਇਹ ਕਾਲਾ) ਸਾਡੇ ਰਿਦੇ ਮੇਂ ਸੰਸਾ ਹੋਇਆ ਹੈ (੭੧) (ਧਰਿ ਲੇਖਾ) ਲੇਖਾ ਧਾਰਣ ਕਰਨ ਵਿਚ (੭੩) (ਤਵ ਹੋਈ) ਤੁਹਾਡੇ ਰਿਦੇ ਮੇਂ ਜੈਸੇ ਖੁਸ਼ੀ ਹੈ ਉਸੇ ਤਰ੍ਹਾਂ ਕਰੋ (੭੮) (ਸੁਨਿ, ਜੀਜਾ ਬਾਤ ਸੁ ਜਾਨੇ) ਸੁਨ ਭੈਣ ਜੀ (ਜੀਜਾ) ਜੈ ਰਾਮ ਜੀ ਲੇਖੇ ਦੀ ਗੱਲ ਜਾਣਦੇ ਸਨ (੮੨) (ਕਰਿ ਔਗੁਨ ਚਿੱਤ ਨ ਕਾਊ) ਚਿੱਤ ਵਿਚ ਸਾਡਾ ਕੋਈ ਔਗੁਣ ਯਾਦ ਨਾ ਰੱਖੋ ਭਾਈ ਬਾਲਾ ਜੀ ਕਹਿੰਦੇ ਹਨ ਅਸੀਂ ਭੀ ਏਨਾ ਕੋਲ ਸ੍ਰੇਸ਼ਟ ਬਾਣੀ ਬੋਲੇ, ਜਨਾਂ (੮੯) (ਬਾਨੀ ਸਾਨੀ ਹੇਤ ਜਨ) ਦੇ ਹਿਤ ਨਾਲ ਮਿਲੀ ਹੋਣੀ ਬਾਣੀ।

## ਪੂਰਬਾਰਧ ਅਧਿਆਇ ੧੯

(੪) (ਪੱਖੋ ਕੇ ਰੰਧਾਵੇ) ਗੁਰੂ ਜੀ ਦੀ ਸ਼ਾਦੀ ਬਟਾਲੇ ਹੋਈ। ਕਵੀ ਜੀ ਵੀ ਕਹਿੰਦੇ ਹਨ ਜਦ ਬਾਬੇ ਗੁਰਦਿੱਤੇ ਨੂੰ ਵਿਆਹੁਣ ਗਏ ਦਰਸ਼ਨ ਕਰਨ ਗਏ ਬਾਬੇ ਦੇ ਅਸਥਾਨ ਦੇ ਉਥੇ ਮੰਨ ਜਾਣਗੇ ਕਿ ਵਟਾਹੀ ਸ਼ਾਦੀ ਹੋਈ ਹੈ ਅਤੇ ਕੰਧ ਦੀ ਨਿਸ਼ਾਨੀ ਵੀ ਮੌਜੂਦ ਹੈ ਕਈ ਕਹਿੰਦੇ ਹਨ ਪੱਖੋ ਰੰਧਾਵੇ ਪਿੰਡ ਨਾਲ ਹੀ ਸੀ ਹੁਣ ਵਿਚੇ ਹੀ ਰਲ ਗਇਆ ਹੈ ਇਕ ਪੱਖੋ ਕੇ ਰੰਧਾਵੇ ਪਿੰਡ ੬ ਸੱਤ ਕੋਸ ਫਾਸਲੇ ਪਰ ਭੀ ਹੈ, ਵਟਾਲੇ ਤੋਂ (੪) (ਜੇ ਵਧਾਈ ਦੇਤਿ ਮਾਨ ਹੈ) ਵਧਾਈਆਂ ਦਿੰਦੀਆਂ ਹਨ ਬੇਬੇ ਜੀ ਉਨ੍ਹਾਂ ਨੂੰ ਮੰਨਦੇ ਹਨ (੮) (ਧਰਮਹਿੰ ਕਾ ਸਨਬੰਧ) ਪੁੰਨ ਦਾ ਨਾਤਾ ਸੰਬੰਧ (ਸਤਿ ਸੰਧ) ਸਚ ਦਾ ਮਿਲਾਪੀ ਹੈ (੯) (ਸ੍ਰੀ ਨਾਨਕ ਕੇ ਨਾਨਕੇ) ਡੇਹਰਾ ਚਾਹਲ ਪਿੰਡ (੧੩) (ਭਨਤਿ ਉਚਾਰੀ) ਕਹਿੰਦੇ ਹਨ ਗੁਣ ਉਚਾਰਦੇ ਹਨ। (੨੦) (ਭਲੇ ਬਚਨ ਅਬ ਭਾਖਨ ਕੀਜੈ) ਹੁਣ ਤਾਂ ਮੈਂ ਭਲੇ ਬਚਨ ਹੀ ਕਹਿਣਾ ਕਰਾਂਗਾ ਵਾ ਰਾਇ ਬੁਲਾਰ ਬਾਬਾ ਕਾਲੂ ਨੂੰ ਕਹਿੰਦਾ ਹੈ ਤੁਸੀਂ ਭਲੇ ਵਚਨ ਕਹਿਣਾ, ਕਰਿਉ ਦੁਰਬਚਨ ਨਾ ਕਹਿਉ (੩੬) (ਆਸਨਪਾਤੀ) ਅਸੂੰਆਂ ਦੀਆਂ

ਪੰਗਤੀਆਂ (੩੭) (ਦੈਵ ਪ੍ਰਭਾਵਹਿ) ਦੇਵਨੇਤ ਦੇ ਪ੍ਰਤਾਪ ਨੇ (੪੦) (ਇਹ ਜਾਈ) ਜਗਾ ਸੁਲਤਾਨ ਪੁਰ ਆ ਕੇ (੪੦) (ਅੱਗ੍ਰਜ ਕੀ) ਅਗੇ ਨੂੰ ਕੀ ਹੋਵੇਗਾ। ਏਹ ਹੈਰਾਨੀ ਨਾਲ ਕਿਹਾ ਏਸ ਗੱਲ ਨੂੰ ਪ੍ਰਮੇਸ਼ਰ ਜਾਣਦਾ ਹੈ (੪੮) (ਆਨਿ ਦਰਬ ਕਿਸਨੇ ਪਿਤ ਪੂਛਾ) ਅਨ ਲਿਆਕੇ ਧਨ ਕਿਸਕੇ ਪੁਤ੍ਰ ਦੇ ਤਾਂਈ ਪਿਤਾ ਰਾਮੇ ਨੇ ਪੂਛਾ ਕਿ ਸਭ ਨੂੰ ਦੇਣਾ ਕਿਸੇ ਖਾਲੀ ਨਾ ਛਡਿਓ। ਆਨਾ ਹੋਰ ਧਨ ਲਿਆਕੇ ਕਿਸਨੇ ਦੇ ਤਾਈ ਪਿਤਾ ਨੇ ਸਦਕੇ ਪੂਛਾ ਕਿਸ ਨੂੰ ਧੰਨ ਦਾਨ ਦੇ ਦਿੱਤਾ ਕੋਈ ਖਾਲੀ ਤਾਂ ਨਹੀਂ ਛੱਡ ਦਿੱਤਾ ਜੇ ਕੋਈ ਰਹਿ ਗਿਆ ਹੈ ਤਾਂ ਮੈਂ ਹੋਰ ਧਨ ਲੈ ਕੇ ਆਇਆ ਹਾਂ ਕੋਈ ਖਾਲੀ ਨਾ ਰਹਿ ਜਾਵੇ (ਵਾ) ਕੱਲੇ ਨਾਨੇ ਨੇ ਬੀਸ ੨੦ ਰੁਪੇ ਦੇ ਦਿਤੇ (ਨਿਧਾ) ਜੈ ਰਾਮ ਦਾ ਪ੍ਰੋਹਤ (੬੦) (ਕੰਨਯਾ ਬਰ) ਭਾਵ ਗੁਰੂ ਜੀ ਕੰਨਿਆ ਦੇ (ਬਰ) ਪਤੀ ਹੈ (੭੨) (ਨੀਕ ਵਸਤੁ ਜਿਹ ਪਾਇ) ਚੰਗੀ ਵਸਤੂ ਵੀ ਜੇ ਕੋਈ ਪਾ ਲਵੇ (ਕੀਮਤ ਤਾਹਿ ਨ ਜਾਨਈ) ਪਰ ਉਸ ਵਸਤੂ ਦੀ ਕੀਮਤ ਨੂੰ ਨਾ ਜਾਣਦਾ ਹੋਵੇ ਕਿ ਅਸੀਂ ਅਮੋਲਕ ਚੀਜ਼ ਰੱਖੇ, ਫੇਰ ਉਸਦੇ ਰਿਦੇ ਵਿਚ ਗੁੱਸਾ ਵੀ ਆ ਜਾਂਦਾ ਹੈ ਕਿ ਮੈਨੂੰ ਕੀ ਦਿੱਤਾ ਹੈ ਜੇਸੈ ਬਿਸੰਭਰ ਦਾਸ ਦੇ ਲੜਕੇ ਨੂੰ ਗੁਰੂ ਜੀ ਨੇ ਖੁਸ਼ੀਆਂ ਦੀ ਬਖਸ਼ਿਸ਼ ਕੀਤੀ ਸੀ, ਭੋਜੀ ਮਾਜਰੇ ਦੇ ਧਿਆਨ ਸਿੰਘ ਨੂੰ ਵੇਚ ਗਿਆ ਸੀ, ਤੁਹਾਡਾ ਸੁਭਾਅ ਹੈ ਏਹੀ ਚੀਜ਼ਾਂ ਮੰਗਦੇ ਹੋ (੭੫) (ਬਾਦਿਤ ਤੰਤ ਬਜਾਵਨ ਚੀਨੋਂ) ਆਪ ਜੀ ਕਿਹਾ ਤੈਨੂੰ ਦੇ ਦਿੱਤਾ (ਤੰਤ) ਤਾਰਾਂ ਵਾਲੇ ਵਾਦਤ ਵਜਦੇ ਹਨ। ਤੂੰ ਜਾਨ ਲਵੇਂਗਾ (੭੬) (ਅਸ ਗੁਣ ਸੋ ਅਭਿਲਾਖਾ ਮੇਰੀ) ਐਸੇ ਗੁਣਾਂ ਵਾਲੇ ਦੀ ਸਾਨੂੰ ਇੱਛਯਾ ਲੋੜ ਹੈ (੭੭) (ਪਿਤਾ ਪਿਤਾਮੈ ਪਰ ਪੁਨ ਪਰਕੇ) ਦਾਦੇ ਪਰ ਪੜਦਾਦੇ ਪੁਨਾ ਉਦੂੰ ਅਗਲੇ ਪਰੇ ਤੋਂ ਪਰੇ ਨਾਮ ਲੈ ਕੇ ਧੁਰ ਤੱਕ ਨਾਮ ਲਏ।

## ਪੂਰਬਾਰਧ ਅਧਿਆਇ ੨੦

(੧੪) (ਪਾਵਸ ਸਮ) ਬਰਸਾਤ ਰੁੱਤ ਵਰਗੀ (ਚਿੰਤ ਆਪਗਾ ਕੀਨਿ ਮਹਾਨੀ) ਆਪਗ ਨਦੀ ਸਮ (ਉਖਰਯੋ ਧੀਰਜ ਮੂਲ ਅਥਾਮੂ) ਧੂਰਜ ਰੂਪ ਮੁੱਢ ਉਖੜ ਗਿਆ ਅਥਾਮੂ ਬਿਨਾ ਰੋਕਣ ਤੋਂ (੨੫) (ਜੀਜਾ ਜੀ) ਭਾਈਆ ਜੀ (੨੭) (ਹੁਤੀ ਚਿੰਤ ਜਾਂ ਕੀ ਦਿਨ ਰਾਤੀ) ਜਸ ਲੇਖਾ ਕਰਨ ਦੀ (੩੬) (ਨਾਨਕ ਨਿਰੰਕਾਰੀ) ਨਿਰ ਅਕਾਰਾਂ ਵਾਲੇ ਦੇ ਦਾਸ (੩੭) (ਬੀਚ ਪਾਰਸੀ ਰੀਤਿ ਸਮਾਲੀ) ਪਾਰਸ ਵਿਚ ਬੋਲਣ ਦੀ ਰੀਤੀ ਸੰਭਾਲਣਾ ਕੀਤੀ (ਬੇਸ਼ੁਬਹਾ) ਬਿਨਾ ਸ਼ੰਕਾ ਤੋਂ ਜੋ (ਬਿਨਾ ਨਮੂਨੇ) ਜੋ ਨਮੂਨੇ ਅਕਾਰਾਂ ਤੋਂ ਬਿਨਾ (ਬੇਚਗੂਨਾ) ਬਿਨਾ ਚਗੂਨ ਰੰਗਾ ਤੋਂ ਹੈ (ਯਜਦਾ) ਖੁਦਾ ਅਤੇ (ਬੇਚੂਨੇ) ਜੋ ਬਿਨਾ ਚਿੰਨ੍ਹ ਤੇਜ ਹੈ (੩੮) (ਕਰਨ ਹਾਰ

ਤਾ ਸਿਫਤੀ ਬੰਦਾ) ਤਿਸ ਖੁਦਾ ਦੀ ਸਿਫਤ ਕਰਨ ਵਾਲਾ (ਬੰਦਾ) ਦਾਸ, ਗੁਰੂ ਜੀ ਨੇ ਕਿਹਾ (੪੧) (ਸਿਫਤੀ ਬੰਦਾ ਨਿਜਹਿ ਵਖਾਨਾ) ਏਹ ਆਪ ਨੂੰ ਸਿਫਤੀ ਕਰਨ ਵਾਲਾ ਦਾਸ ਦੱਸਦੇ ਹਨ (੪੫) (ਭਜਹਿ ਮਕੰਦ ਸੁਖਦ ਕੋ ਚੀਤਾ) ਮੁਕੰਦ ਜੋ ਪ੍ਰਮੇਸ਼ਰ ਸੁੱਖ ਦੇਣ ਵਾਲਾ ਹੈ ਉਸ ਦਾ ਚਿੱਤ ਵਿਚ ਭਜਨ ਕਰਦੇ ਹਨ। ਉਤ੍ਰ ਤਾਂ ਕੋਈ ਨਾ ਆਇਆ ਫੇਰ ਇਉਂ ਬੋਲਿਆ (੪੭) (ਭਨਤਿ ਪਿਸਨ ਤਬ ਨਿਰਨਾ ਕਰੀਏ) ਸਭਾ ਵਿਚ ਵੀ ਜੋ ਚੁਗਲ ਬੈਠੇ ਸਨ ਉਹ ਤਦੋਂ ਕਹਿਣ ਲੱਗੇ ਨਿਰਣਾ ਕਰੋ ਝੂਠ ਤੇ ਸੱਚ ਦਾ ਰਿਦੇ ਵਿਚ ਵਿਚਾਰਨਾ ਕਰੋ ਲੇਖਾ ਕਰਕੇ ਗੁਰੂ ਨੇ ਕਿਹਾ 'ਹੇ ਰਾਜਾ' ਲੇਖਾ ਕਰ ਜੋ ਸਾਡੇ ਵਾਧੇ ਦਾ ਧਨ ਹੈ ਉਹ ਸਾਨੂੰ ਦੇਹ ਜੋ ਤੇਰੇ ਪਾਸ ਆ ਕੇ ਚੁਗਲੀ ਕਰਦੇ ਹਨ ਚੁਗਲ ਲੋਕ ਨਿਰਨਾ ਕਰਨ ਤੋਂ ਪਤਾ ਲੱਗ ਜਾਏਗਾ ਕਿ ਝੂਠ ਬੋਲਦੇ ਹਨ ਕਿ ਸੱਚ ਕਹਿੰਦੇ ਹਨ (੫੦) (ਲੇਹੁ ਸੰਭਾਰਿ ਰੀਤਿ ਅਬ ਨੀਕੀ) ਹੁਣ ਚੰਗੇ ਤਰੀਕੇ ਨਾਲ ਸੰਭਾਲ ਲਵੋ (੫੨) (ਆਮਦ ਦਰਬਾ) ਧਨ ਦੀ ਆਮਦਨ ਕਿ ਪਹਿਲਾਂ ਰਾਜੇ ਤੋਂ ਇਤਨਾ ਸਤਾਰਾਂ ਸੋ ਰੁਪਈਆ ਆਇਆ ਸੀ (੫੩) (ਜਿਹ ਕੋ ਅੰਤ ਕਠਨ ਵਿਧਿ ਜਾਨਾ) ਜਿਸ ਲੇਖੇ ਦੀ ਬਿਧੀ ਦਾ ਅੰਤ ਜਾਨਣਾ ਕਠਨ ਹੈ (੬੩) (ਬਦਨ ਬਡ ਬ੍ਰੀੜਾ) ਮੁਖ ਨੂੰ ਲਜਾ ਸਹਿਤ ਕਰਕੇ (੬੪) (ਬਿਦਤ ਬਾਦ) ਪ੍ਰਗਟ ਗਲ ਹੈ ਸੁਣਕੇ ਬੋਲਿਆ (੬੮) (ਪਰਪੰਚੀ) ਸੰਸਾਰੀ ਪੁਰਖਾਂ ਨੂੰ ਗੁਰੂ ਜੀ ਦਾਨ ਦਿੰਦੇ ਹਨ ਇਕੱਠਾ ਨਹੀਂ ਕਰਦੇ (੭੨) (ਜਹਿਤੇ) ਜਿਸ ਥੈਲੀ ਕਰਕੇ (ਸੁਖ ਦਾ ਪਿਖਿ) ਸੁੱਖਦਾਈ ਗੁਰੂ ਜੀ ਨੂੰ ਵੇਖ ਕੇ (੭੩) (ਆਪਨਿ ਘਰ) ਹਟੀ ਰੂਪ ਘਰ (੮੨) (ਸਤ੍ਰੈਨ) ਕੌੜੀ ਵੇਲ ਵਧਦੀ ਤੇ ਫੁਲਦੀ ਹੈ ਜੈਸੇ (੮੩) (ਭਰਮ ਕਰਨ ਕੋ ਤਰਕ ਕਰਿ) ਜੋ ਗੁਰੂ ਉਪਰ ਭਰਮ ਕਰਨਾ ਸੀ ਉਸ ਨੂੰ ਤਰਕ ਤਿਆਗ ਕੇ।

## ਪੂਰਬਾਰਧ ਅਧਿਆਇ ੨੧

(੫) (ਬਿਹਾਇ) ਤਿਆਗ ਕੇ (ਭਨੈ ਕੌਨ ਮੇਰੇ ਮਾਨ ਕੀ) ਅਜ ਮੇਰੇ ਮਨ ਦੀ ਖੁਸ਼ੀ ਹੈ ਇਸ ਨੂੰ ਕਉਨ ਕਹਿ ਸਕਦਾ ਹੈ (੧੧) (ਤਜ਼ੀਮ ਬਖਾਨੀ) ਸਲਾਮ ਕੀਤੀ (ਆਦਰ ਔਰਨ ਬਾਤਨ ਨ ਕੋ) ਹੇ ਕਾਲੂ ਆਦਰ ਕਰਨ ਨੂੰ ਹੋਰ ਗਲਾਂ ਥੋੜ੍ਹੀਆਂ ਹੈ (੧੩) (ਸੁਨਿਕਾਲੂ ਮੈ ਹੀਨਤ ਮਾਨਤਿ ਹੋ) ਏਸ ਤਰ੍ਹਾਂ ਕਹਿਣਾ ਵਿਚ ਮੈਂ ਹੀਨਤ ਛੋਟਾ ਪਨ ਮੰਨਦਾ ਹਾਂ ਨਿਰਾਦਰੀ ਆਦਿ ਸੁਣ ਦ੍ਰਿਸ਼ਟਾਂਤ (ਕਿਕਰੀਟ) ਮੁਕਟ ਸਿਰ ਤੇ ਸੋਂਹਦਾ ਹੈ ਜੇ ਮੁਕਟ ਨੂੰ ਪੈਰਾਂ ਵਿਚ ਪਾਵੇ ਉਸ ਨੂੰ ਮੈਂ (ਮੂਢ ਮੈਂ ਠਾਨਤਿ ਹੌਂ) ਮੂਰਖ ਸਮਝਦਾ ਹਾਂ ਐਸੇ ਗੁਰੂ ਜੀ ਮੁਕਟ ਦੀ ਤਰ੍ਹਾਂ ਸ਼੍ਰੋਮਣੀ ਹਨ ਜੋ ਮੇਰੇ ਦਾਸ ਕਹਿਣਾ ਹੈ ਏਹ ਤਾਂ ਮੁਕਟ ਪੈਰਾਂ ਵਿਚ ਪਾਉਣ ਵਾਲੀ ਗੱਲ ਹੈ (੧੬)

(ਹਾਸਲ ਹੋਇ ਮੁਰਾਦ ਤੁਮਾਰ) ਤੇਰੇ ਮਨ ਵਿਚ ਜੋ ਸ਼ਾਦੀ ਕਰਨ ਦੀ ਇੱਛਾ ਹੈ ਉਹ ਹਾਸਲ ਪੂਰੀ ਹੋ ਜਾਵੇਗੀ (੧੮) (ਮਾਨਵ ਭੇਜ ਬੁਲਾਇ ਪਠੇ ਸਭਿ) ਸੱਦੇ ਭੇਜੇ ਸਾਰੇ (੩੫) (ਰੂਪ ਮੁਕੰਦ ਅਨੰਦ ਕਿ ਕੰਦ) ਮੁਕਤੀ ਦਾ (ਕੰਦ) ਦਾਤਾ ਰੂਪ ਅਨੰਦ ਦਾਇਕ ਬਣ ਗਿਆ (੩੬) (ਲਾਲ ਚੁਨੀ ਸੁ ਹਰੀ) : ਚੁਨੀ ਪੰਨੇ ਜੜੇ ਹੋਇ ਕਣੀਆ ਲਾਲ ਤੇ ਹਰੇ ਰੰਗ ਦੀਆਂ ਪ੍ਰਕਾਸ਼ ਰਹੀਆਂ ਹਨ (੩੯) (ਖਰੀ) ਖੜੀ (ਜ਼ਰੀਦੋਜ਼) ਜਰੀ ਦਾਰ (੪੨) (ਜਾਪਨੌਂ) ਜਾਨ ਦਾ ਹੈ ਜਾਣਿਆ ਜਾਵੇਗਾ (੪੫) (ਗਾਮਾ ਚੰਦ) ਨਾਨਾ (ਕਾਨਾ) ਮਾਮਾ ਪਹਿਲੇ ਨਾਮ ਤਲਵੰਡੀ ਦੀ ਜੰਨ ਦੇ ਹਨ ਪ੍ਰਮਾਨੰਦ ਤੋਂ ਲੈ ਕੇ ਸੁਲਤਾਨਪੁਰ ਵਾਲਿਆਂ ਦੇ ਨਾਮ ਹਨ (੪੯) (ਨੁਕਲਾ) ਨਿਉਲੇ (੫੪) (ਬਾਜੇ ਬਜੇ ਜਗ ਪੂਰਨ ਕਾਮਾ) ਜੋ ਗੁਰੂ ਜੀ ਜਨਾਂ ਦੀਆਂ ਕਾਮਨਾਂ ਪੂਰੀਆਂ ਕਰਦੇ ਹਨ ਉਨ੍ਹਾਂ ਦੀ ਖ਼ੁਸ਼ੀ ਵਿਚ ਵਾਜੇ ਵੱਜਦੇ ਹਨ (੫੬) (ਕੋਸ ਪ੍ਰਮਾਨ ਟਿਕਾਇ) ਪਖੋਕੇ ਰੰਧਾਵੇ ਤੋਂ ਇਕ ਕੋਹ ਦੀ ਮਿਣਤੀ ਵਿਥ ਤੇ ਜਨ ਟਿਕਾ ਲਈ।

## ਪੂਰਬਾਰਧ ਅਧਿਆਇ ੨੨

(੫) (ਲੇਹੁ ਬਰਾਤ ਭਲੀ ਬਿਧਿ ਜੇਹੀ) ਲਿਆਉਣਾ ਕਰੋ ਜੰਞ ਤਾਈ ਜੇਹੀ ਭਲੀ ਬਿਧੀ ਹੈ (੧੧) (ਯੋਗ ਕੇ ਨੇਗ ਲਏ ਸਭਿ ਹੀ) ਜੋ ਜੋਗ ਸੀ (ਨੇਗ) ਲਾਗ ਸੋ ਲੈ ਕਰਕੇ ਸਾਰਾ ਦਿਨ (ਇਨ ਰੀਤਿ ਬਲੋਕ) ਏਨ੍ਹਾਂ ਦੇ ਔਂਦਿਆਂ ਦੀ ਰੀਤੀ ਨੂੰ ਦੇਖ ਕੇ (ਬਰਾਤ ਜੁਡਾਨੀ) ਜੁੜ ਗਈ ਭਾਵ ਇਕੱਤ੍ਰ ਹੋ ਗਈ (੧੪) (ਘੋਰਾ) ਗੰਭੀਰਤਾ ਵਾਲੀ (੧੫) (ਦੁਤਿ ਰੰਗ ਅਨੇਕ ਪਤਾਕ ਬਨੇ) ਅਨੇਕਾਂ ਰੰਗਾਂ ਦੀਆਂ ਸੋਭਾ ਵਾਲੀਆਂ ਝੰਡੀਆਂ ਬੰਨ੍ਹੀਆਂ ਹੋਈਆਂ ਹੈ (ਮੌਰ ਪੈ) ਮੋਢੇ ਤੇ, ਉਪਰ ਸੀਸ ਹੈ ਉਸ ਤੇ (ਛਬਿ) ਸੋਭਾ ਵਿਚ (ਛਾਈ) ਪੂਰਿਆ ਹੋਇਆ ਹੈ। (੧੭) (ਜਾਵਕ ਡਾਰਨਿ) ਦੰਦਾਸਾ ਪਾਲਿਆ (੧੮) (ਛਬਿ ਸੀ ਦਮਕੈਂ ਦੁਤਿ ਨਾਰੀ) ਬਿਜਲੀ ਦੀ ਸ੍ਰੀਖੀ, ਇਸਤਰੀਆਂ ਦੀ ਸੋਭਾ ਚਮਕ ਰਹੀ ਹੈ (ਨੀਲ ਸਰੋਜਨ ਮਾਲ ਬਿਲੋਚਨ) ਨੀਲੇ ਕਵਲਾਂ ਜੈਸੇ ਨੇਤ੍ਰਾਂ ਦੀਆਂ ਪੰਗਤੀਆਂ ਨਾਲ ਇਸਤ੍ਰੀਆਂ (੧੯) (ਸੁਰੰਗਹਿ) ਲਾਲ ਰੰਗ (ਰੰਗ ਰੰਗ) ਭਾਵ ਲਾਲ ਰੰਗ ਮੇਲ ਕੇ (ਪੀਤ) ਪੀਲੇ ਰੰਗ ਦੀ ਸੁਗੰਧੀ ਦੇ (ਸਪ੍ਰੀਤਿਹਿ ਲੇ ਘਟ ਨਾਰੀ॥ ) ਸਹਿਤ ਪ੍ਰੀਤੀ ਦੇ ਘੜੇ ਭਰਕੇ ਲਿਆਉਂਦੀਆਂ ਹਨ ਇਸਤ੍ਰੀਆਂ (੧੯) (ਪਟ ਪਾਗਤ ਚਾਰੀ॥ ) ਸੁੰਦਰ ਬਸਤਰ ਰੰਗੀ ਜਾਂਦੀਆਂ ਹਨ। (੧੯) (ਲਾਲ ਗੁਲਾਲ) : ਲਾਲ ਰੰਗ ਦਾ ਗੁਲਾਲ ਆਦਿ ਜੋ ਹੋਲੀਆਂ ਵਿਚ ਉੱਪਰ ਪਾਉਂਦੇ ਹਨ। (ਪੰਕਤਿ) ਗਲੀਆਂ ਵਿਚ (੧੯) (ਅੰਕ ਉਮੰਗ ਬਿਲਾਸਤਿ ਭਾਰੀ) ਰਿਦੇ ਵਿਚ ਉਤਸ਼ਾਹ ਸਹਿਤ ਹੋ ਕੇ ਭਾਰੀ ਅਨੰਦ ਪਾ ਰਹੀਆਂ ਹਨ। (੨੦) (ਪਲਾਇਨ ਹ੍ਵੈ ਮਨੋ ਬਾਦ ਪੁਕਾਰੀ) ਜੈਸੇ ਕਿਸੇ ਆਦਮੀ

ਦਾ ਕਿਸੇ ਆਦਮੀ ਤੇ ਜ਼ੋਰ ਨਾ ਚਲੇ ਨਾਲੇ ਤਾਂ ਉਸ ਤੋਂ ਡਰਦਾ ਭੱਜਾ ਜਾਵੇ ਤੇ ਨਾਲੇ (ਬਾਦ) ਬਿਅਰਥ ਬਚਨ ਬੋਲਦਾ ਜਾਵੇ ਐਸੇ ਗਿਆਨ ਰੂਪ ਗੁਰੂ ਜੀ ਪਰ ਕਾਮ ਰੂਪ ਇਤਸਰੀਆਂ ਦਾ ਜ਼ੋਰ ਤਾਂ ਚਲਿਆ ਨਾ ਜੋ ਸਿਠਨੀਆਂ ਦੇਂਦੀਆਂ ਹਨ ਇਹ ਮਾਨੋ ਭੱਜੀਆਂ ਜਾਂਦੀਆਂ (੨੧) (ਬਿਤਾਨਨਿ) ਚੰਦੋਇ (੨੧) (ਸਮਯਾਨਨ) ਛਾਇਆ ਵਾਨ (ਧੇਨੁ ਕੇ ਧੂਲ ਕੋ) ਗਊ ਧੂੜ ਦਾ ਵੇਲਾ, ਵਗ ਆਉਣ ਦਾ ਵਕਤ। (੨੨) (ਫੁਲਵਾੜੀ) ਫੁਲਝੜੀਆਂ (ਦੈਤਨਿ ਦੈਤ): ਦੈਤਣੀਆਂ ਤੇ ਦੈਂਤ ਬਰੂਦ ਦੇ (੨੩) (ਧਾਰਹੁ ਆਪ ਚੇਲ ਪਟ ਕੋ ਅਬ) ਆਪ ਹੁਣ ਆਪਣੇ ਚਰਨਾਂ ਨੂੰ ਰਖਣਾ ਕਰੋ ਭਾਵ ਪਾਉਣਾ ਕਰੋ ਗ੍ਰਿਹ ਵਿਖੇ (੨੩) (ਹਿਤ ਲੇਵਨ ਲਾਵਾਂ) ਲਾਵਾਂ ਲੈਣ ਦੇ (ਹਿਤ) ਵਾਸਤੇ (ਮਿਲ ਸਾਜ ਸਮਾਜ ਸੁਹਾਵਾ)॥ ਮਿਲੇ ਹੋਏ ਸਮਾਜ ਦਾ ਸਾਜ ਸੋਭਨੀਕ ਹੋ ਰਿਹਾ ਹੈ। ਭਾਵ ਜੋ ਇਕੱਠੇ ਹੋ ਕੇ ਲਾਵਾਂ ਲਈ ਚੱਲੇ ਹਨ। ਚੰਗੇ ਫੱਬ ਰਹੇ ਹਨ। (ਹੇਰਿ ਸਮਾਜ) ਜਾਨੀਆਂ ਦੇ ਸਮਾਜ ਇਕੱਠ ਨੂੰ ਦੇਖਕੇ ਬਜ਼ੁਰਗਾਂ ਨੇ ਅਸੀਸ ਦਿੱਤੀ। (੨੫) (ਲਖਮੀ ਰੂਪ ਸੁਲੱਖਨੀ) ਜੋ ਲਖਮੀ ਦਾ ਸਰੂਪ ਮਾਤਾ ਸੁਲੱਖਣੀ ਜੀ ਹਨ ਲਛਮੀ ਨਾਲੋਂ (ਬਨੇ ) : ਭਾਵ ਬੈਠੇ ਹਨ। ਸੱਜੇ ਪਾਸੇ ਬੈਠੇ ਹੋਏ ਹਨ। (੨੬) (ਸ੍ਰੀ ਮਹਿਲਾ) : ਜੋ ਗੁਰੂ ਜੀ ਦੇ ਮਹਿਲ ਸ੍ਰੀ ਸੁਲੱਖਣੀ ਜੀ ਹਨ (ਲੇਯ ਭਵਾਰਿ ਫਿਰੇ ਵਰ ਚਾਰ) ਲੈ ਕਰਕੇ (ਭਵਾਰਿ) ਫੇਰੇ ਫਿਰਨਾ ਕੀਤੇ ਚਾਰ ਵਾਰੀ ਭਾਵ ਗੁਰੂ ਜੀ ਨੇ ਸੁਲੱਖਣੀ ਜੀ ਦੇ ਸਮੇਤ। ਮੂਲ ਮੰਤਰ ਦੀਆਂ ਚਾਰ ਪ੍ਰਕਰਮਾਂ ਕੀਤੀਆਂ ਸਨ। ਵਿਸਥਾਰ ਸਹਿਤ ਪੜ੍ਹੋ ਦਾਸ ਦੀ ਲਿਖੀ ਪੁਸਤਕ (ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨ ਹੈ) ਪੰਨਾ ੧੧੨ ਉਪਰ ਵਿਆਹ ਦਾ ਪ੍ਰਸੰਗ। (ਨੋਟ) : ਦਸ ਗੁਰੂ ਜੋਤ ਪ੍ਰਕਾਸ਼ ਗ੍ਰੰਥ ਵਿਚ ਭਾਈ ਸੁੰਦਰ ਸਿੰਘ ਜੀ ਨੇ ਵਿਆਹ ਦਾ ਪ੍ਰਸੰਗ ਲਿਖਿਆ ਹੈ। ਜਦ ਗੁਰੂ ਜੀ ਨੂੰ ਕਿਹਾ ਅਗਨੀ ਦੀਆਂ ਪ੍ਰਕਰਮਾਂ ਕਰੋ। ਤਾਂ ਆਪ ਜੀ ਨੇ ਕਿਹਾ ਅਗਨੀ ਸਾਡਾ ਕੋਈ ਇਸਟ ਨਹੀਂ ਹੈ, ਅਸੀਂ ਇਸ ਦੀਆਂ ਪ੍ਰਕਰਮਾਂ ਕਰੀਏ? ਤਾਂ ਹਰਦਿਆਲ ਪਰੋਹਤ ਨੇ ਕਿਹਾ ਆਪ ਕੈਸੇ ਚਾਹੁੰਦੇ ਹੋ ਦੱਸੋ। ਤਾਂ ਆਪ ਜੀ ਨੇ ਕਿਹਾ ਕਿ ਇਕ ਕਾਗਜ਼ ਸਿਆਹੀ ਚੌਂਕੀ ਤੇ ਰੁਮਾਲ ਲਿਆਉ। ਆਪ ਜੀ ਨੇ ਮੂਲ ਮੰਤ੍ਰ ਲਿਖ ਕੇ ਚੌਂਕੀ ਪਰ ਰੱਖ ਕੇ ਉਸੇ ਦੇ ਉਦਾਲੇ ਪ੍ਰਕਰਮਾਂ ਕੀਤੀਆਂ ਹਨ ਤੇ ਕਿਹਾ, ਗੁਰੂਦੁਆਰੇ ਹਮਰਾ ਵੀਆਹੁ ਜੋ ਹੋਆ.....॥ (ਆਸਾ ਰਾਗ) ਭਾਈ ਮਨੀ ਸਿੰਘ ਜੀ ਨੇ ਪਹਿਲੀ ਵਾਰ ਭਾਈ ਗੁਰਦਾਸ ਜੀ ਦਾ ਟੀਕਾ ਕਰਦਿਆਂ ਹੋਇਆਂ ਲਿਖਿਆ ਹੈ ਕਿ ਗੁਰੂ ਜੀ ਸ਼ਾਦੀ ਤੋਂ ਪਹਿਲਾਂ ਮੂਲ ਮੰਤਰ ਲੈ ਸੱਚਖੰਡ ਵਿਚੋਂ ਆਏ ਸਨ ਗੁਰਬਾਣੀ ਪਾਠ ਦਰਪਨ ਵਿਚ ਲਿਖਿਆ ਹੈ। (ਅਰਣੋਂਦਯ) ਸੂਰਜ ਉਦੇ ਹੋਣੇ ਤੋਂ (੨੯) (ਅਰਣਚੂੜ) ਕੁੱਕੜ ਲਾਲ ਕਲਗੀ ਜਿਨ੍ਹਾਂ ਦਾ ਗਹਿਣਾ ਹੈ (ਰਵ) ਬਾਣੀ

ਬੋਲੇ (੨੯) (ਚੱਕ੍ਰਵਾਕ ਮਿਲੇ ਬੋਲ ਬੋਲਿ ਕੈ ਕਲੋਲ ਹੀ) ਚਕਵੇ ਮਿਲਕੇ ਬਾਣੀ ਬੋਲਕੇ ਕਲੋਲਾਂ ਕਰਦੇ ਹਨ (ਭਾਨੁ ਕਰ ਦੌਰੀ ਗੈਨ) ਸੂਰਜ ਦੀਆਂ (ਕਰ) ਕਿਰਨਾਂ ਦੌੜ ਰਹੀਆਂ ਅਕਾਸ਼ ਵੱਲ (ਉਡਗਨ ਸਨ ਭਯੋ ਤਿਮਰ ਨਿਧਨ ਘਨ) ਤਾਰਿਆਂ ਦੇ ਸਮੇਤ ਹੀ ਜੋ ਹਨੇਰਾ ਸੀ (ਘਨ): ਸੰਘਣਾ ਇਕ ਰਸ ਉਹ (ਨਿਧਨ) ਨਾਸ਼ ਹੋ ਗਿਆ (੩੧) (ਕਿੰਕਰ ਸੇਖਾ) ਦਾਸਾਂ ਦਾ ਜੋ ਕੋਈ ਸੇਖਾ ਬਾਕੀ (ਸੂਲਨ) ਦੁੱਖ ਰਹਿੰਦਾ ਸੀ (੩੧) (ਸੂਰਜ ਭੂਖਨ ਊਖਤਿ ਸੋਹਿ ਵਿਸ਼ੇਖਾਂ) ਬੇਦੀਆਂ ਦੀ ਬੰਸ ਤਾਂ ਕਵਲਾਂ ਦੀ ਤਰ੍ਹਾਂ ਹੈ ਉਸਨੂੰ ਖੜੌਣ ਵਾਸਤੇ ਗੁਰੂ ਜੀ ਸੂਰਜ ਦੀ ਤਰ੍ਹਾਂ ਹੈ ਜੋ ਗਹਿਣੇ ਪਾਏ ਹੋਏ ਹਨ ਉਹ ਊਖਤ ਕਿਰਨਾਂ ਦੀ ਤਰ੍ਹਾਂ ਸੋਭ ਰਹੇ ਹਨ ਵਿਸ਼ੇਸ਼ ਕਰਕੇ (੩੧) (ਰੂਪ ਅਨੂਪਮ ਸਾਂਤਿ ਮਨੋ ਕਿਯ ਗਜਾਨ ਅਛਾਦਨ ਜਜੋਂ ਧਰਿ ਬੇਖਾ) ਸ਼ਾਂਤੀ ਵਾਲੇ ਮਾਨੋ ਮਨ ਨੂੰ ਭਾਵ ਜੋ ਸਤੋ ਗੁਣ ਦੇ ਸਹਿਤ ਮਨ ਹੈ ਉਸਨੂੰ ਜਿਸ ਤਰ੍ਹਾਂ ਗਿਆਨ (ਅਛਾਦਨ) ਢੱਕ ਲੈਂਦਾ ਹੈ ਭਾਵ ਉਸ ਰਿਦੇ ਮੇਂ ਗਿਆਨ ਪੂਰ ਜਾਂਦਾ ਹੈ ਭਰ ਜਾਂਦਾ ਹੈ ਐਸੋ ਜੋ ਸ਼ਾਂਤ ਸਰੂਪ ਹੈ ਗੁਰੂ ਜੀ ਹਨ ਉਪਮਾਂ ਤੋਂ ਰਹਿਤ ਉਸਨੂੰ ਲਾੜੇ ਵਾਲੇ ਵੇਸ ਨੇ ਲੁਕਾ ਲਿਆ ਹੈ (੩੨) (ਲੋਚਨ ਲੋਲ ਬਿਲੋਕਤਿ) ਨੇਤ੍ਰਾਂ ਸੇ ਕਾਹਲੀ ਨਾਲ ਤੱਕ ਕੇ (ਸਭਾਸਦ) ਸਭਾ ਦੇ ਮੁਖੀ ਹੈ (੩੩) (ਬਿਲਾਸ ਬਿਸੇਖਈ) ਅਨੰਦ ਕਰ ਰਹੇ ਬੜਾ ਭਾਰੀ (੩੫) (ਚਖਕੋਰ) ਕ੍ਰਿਪਾ ਦ੍ਰਿਸਟੀ ਕਰਕੇ (੩੬) (ਸਭਿਹਿ ਸਮਾਜ ਸੁਹਾਤਿ) ਜੰਞ ਦਾ ਸਾਰਾ ਸਾਜ ਬਾਜ ਸੋਭ ਰਿਹਾ ਹੈ (੩੭) (ਪਾਇ ਭਲੇ ਅਰਬਿੰਦ ਚਲੇ) ਕਵਲਾਂ ਸ੍ਰੀਖੇ ਚਰਨਾਂ ਵਾਲੇ ਸ੍ਰੀ ਗੁਰੂ ਜੀ ਭਲੀ ਪ੍ਰਕਾਰ ਚੱਲ ਪਏ (ਗਤਿ ਮੰਦ) ਹੌਲੀ ਹੌਲੀ ਚਾਲ ਮਨ ਨੂੰ ਹਰਨ ਵਾਲੀ ਸੁੰਦਰ (੩੭) (ਸੁਚਾਰ ਕਿ ਚੰਦ ਅਨੰਦ ਧਰੀ) ਗੁਰੂ ਜੀ ਦਾ ਮਸਤਕ (ਉਦਾਰ) ਸ੍ਰੇਸ਼ਟ ਖਿੜਯਾ ਹੋਇਆ ਹੈ ਕਿ ਮਾਨੋ ਸੁੰਦਰ ਚੰਦ੍ਰਮਾਂ ਹੀ ਅਨੰਦ ਧਾਰ ਰਿਹਾ ਹੈ ਐਸਾ ਚਿਹਰਾ ਪ੍ਰਕਾਸ਼ ਰਿਹਾ ਹੈ (੩੮) (ਹਾਥ ਪੈ ਹਾਥ ਧਰੇ ਹਿਤ ਸਾਥ) ਹੱਥ ਵਿਚ ਹੱਥ ਫੜਕੇ ਹਿਤੂਆਂ ਦੇ ਸਾਥ (੩੯) (ਮਾਧੁਰਤਾ ਮਧ ਜਿਉਂ ਮਧਰਾਏ) ਜਿਸ ਤਰ੍ਹਾਂ ਸਹਿਦ ਵਿਚ ਮਿਠਾਸ ਹੈ ਐਸੇ (ਮਧਰਾਏ) ਮਿੱਠੇ ਭੋਜਨ ਬਣਾਏ ਹੋਇ ਹਨ (ਅੰਮ੍ਰਿਤੀਆਂ) ਮਿੱਠੀ ਕੜ੍ਹੀ (੪੦) (ਪੂਰਬ ਕੌਰ ਨਿਕਾਰਿ ਕੈ ਪੰਚ) ਪਹਿਲੇ ਪੰਜ ਗ੍ਰਾਹੀਆਂ ਕੱਢੀਆਂ ਚੱਕੀ ਫੇਰਨੀ ਝਾੜੂ ਦੇਣਾ ਆਟਾ ਗੁੰਨਣਾ ਆਦਿ ਜੋ ਪਾਪ ਹੁੰਦੇ ਹਨ ਏਨ੍ਹਾਂ ਦੀ ਨਵਿਰਤੀ ਵਾਸਤੇ ਜੈਨੀ, ਆਟਾ ਪੀਹਣ ਸਮੇਂ, ਚੌਕੇ ਉਪਰ ਝਾੜੂ ਦੇਣ ਸਮੇਂ, ਆਟਾ ਗੁੰਨਣ ਸਮੇਂ, ਜੀ ਜੰਤ ਮਾਰਨ ਦਾ ਪਾਪ ਹੁੰਦਾ ਮੰਨਦੇ ਹਨ। ਇਹਨਾਂ ਪਾਪਾਂ ਦੀ ਨਵਿਰਤੀ ਵਾਸਤੇ, ਭੋਜਨ ਛਕਣ ਸਮੇਂ ਪੰਜ ਬੁਰਕੀਆਂ ਭੋਜਨ ਦੀਆਂ ਕੱਢਦੇ ਹਨ। ਪਰ ਗੁਰਮਤਿ ਵਿਚ ਇਹਨਾਂ ਵਹਿਮਾਂ-ਭਰਮਾਂ ਨੂੰ ਕੋਈ ਥਾਂ ਨਹੀਂ ਹੈ। ਪਰ ਗੁਰੂ ਕੇ ਹੁਕਮ ਅਨੁਸਾਰ ਗੁਰਮਤਿ ਦਾ ਸਿਧਾਂਤ ਇਹ ਹੈ।

"ਬਿਨ ਜਪ ਜਾਪ ਜਪੇ ਬਿਨਾ, ਜੋ ਜੇਵੈ ਪ੍ਰਸਾਦਿ॥ ਸੋ ਬਿਸਟਾ ਕਾ ਕਿਰਮ ਹੋਇ, ਜਨਮ ਗਵਾਵੈ ਬਾਦ॥" (ਸੁਆਸਨ) ਨੌਜੁਆਨ ਲੜਕੀਆਂ ਅੰਬਾਲੇ ਦੀ ਬੋਲੀ (੪੨) (ਸੁਆਸਨ) (੪੩) (ਸਹਜ ਸਲੋਨੀ ਹੇਰਈ) ਸੁਭਾਵਕ ਸੁੰਦਰ ਇਸਤਰੀਆਂ ਵੇਖ ਰਹੀਆਂ ਹਨ (੪੪) (ਮਯਾ ਮਨ ਐਨ) ਮਨ ਵਿਚ ਜੋ ਕ੍ਰਿਪਾ ਦੇ ਘਰ ਹਨ ਜਿਸ ਦੀ ਤਰਫ਼ ਦੇਖਦੇ ਹਨ ਤਿਸ ਦੇ ਰਿਦੇ ਮੈਂ ਸ਼ਾਂਤੀ ਦੇ ਦਿੰਦੇ ਹਨ (੪੫) (ਮਹਿੰਦੀ ਪਦ ਸੰਜੁਤਿ ਕੋਕਨਦੰ, ਮੁਕਰੰਦ ਅਨੰਦ ਉਦਾਰ ਬਸਾਈ॥) ਜੈਸੇ ਕਵਲ ਦੇ ਉਪਰ ਮੁਕਰੰਦ ਧੂੜਾਂ ਵੱਸਦਾ ਹੁੰਦਾ ਹੈ ਐਸੇ ਹੀ ਅਨੰਦ ਦੇ ਦਾਤੇ ਗੁਰੂ ਜੀ ਦੇ ਚਰਨ ਕਵਲ ਹਨ (੪੫) (ਨਿਜ ਭਾਵ ਦਿਖਾਈ) ਆਪ ਦਾ ਭਾਗ ਪ੍ਰਤਾਪ ਦਿਖਾ ਰਿਹਾ ਹੈ ਨੇਵਰ ਪੌਟੇ ਝਾਂਜਰਾ (੪੭) (ਰਾਗਨਿ ਰਾਗ ਭਰੇ ਅਨੁਰਾਗ ਸੋਂ) ਰਾਗਨੀਆਂ ਤੇ ਰਾਗ ਨੂੰ ਗਾਉਂਦੇ ਹਨ ਪ੍ਰੇਮ ਨਾਲ ਭਰੇ ਹੋਏ (ਚੰ) ਚੰਚਲ ਨਾਰੀ (੪੮) (ਚਟਪਟ) ਛੇਤੀ ਛੰਮ ਛੰਮ ਕਰਦੀ ਹੈ ਸੋਭਾ ਨੂੰ ਧਾਰਨ ਵਾਲੀ (ਸੰ) ਭਲੀ ਪ੍ਰਕਾਰ (੪੮) (ਸਟਪਟ) ਛੇਤੀ ਸਿਟਕੇ ਬਸਤਰ (ਅਮੈਠਤਿ) ਅਕੜਾਕੇ ਬਾਹਾਂ ਨੂੰ (ਤਾਲ ਇਕੈਠਤਿ) ਕਠਾ ਹੀ ਤਾਲ ਪਾਂਦੀ ਹੈ ਮਨ ਨੂੰ ਹਾਰਨ ਵਾਲਾ (ਅਲਵੇਲੀ) ਮਸਤ (ਗਤਿ) ਚਾਲ (ਠੰ) ਥਾਂ ਤੇ (ਠੁਮ ਠੁਮ) ਸਬਦ ਕਰਕੇ (ਠੁਮਕੀ) ਚਲਦੀ ਹੈ (ਝੁਕ ਝੁਕ ਝੁਮਕੀ) ਝੁਕਦੀ-੨ ਝੁਕ ਹੀ ਜਾਂਦੀ ਹੈ (੪੮) (ਦ੍ਰਮ ਦ੍ਰਮ ਦ੍ਰਮਕੀ ਮਿਰਦੰਗਾ) ਮ੍ਰਿਦੰਗਾਂ ਦੀ ਦਮਕ ਦੀ ਅਵਾਜ਼ ਨਾਲ ਚਲਦੀ ਹੈ (ਲੰ) ਲੱਗੀ ਹੋਈ ਹੈ (ਲਟ) ਜੁਲਫ਼ ਸੰਦੂ ਲਟਕ ਰਹੀ ਹੈ (ਬੰ) ਬਣੀ ਹੋਈ (ਕੰ) ਕਰੀ ਹੋਈ (ਸੰ) ਸਾਥ ਜੇਹੜੀ ਨਿਰੰਕਾਰੀ ਦੇ ਅਟਕੇ ਹੋਏ ਹਨ ਉਨ੍ਹਾਂ ਨੂੰ (੫੦) (ਇੰਦ੍ਰਜਾਲ) ਜਾਦੂਗਰ ਮਦਾਰੀ ਦੇ ਖੇਲ ਦੀ ਨਿਆਈ ਵਿਖਾ ਤਾਂ ਬਹੁਤ ਕੁਝ ਦਿੰਦਾ ਹੈ ਹੱਥ ਫੇਰੀ ਨਾਲ ਪਰ ਬਾਦ ਵਿਚ ਲੈਣ ਦੇਣ ਨੂੰ ਕੁਝ ਨਹੀਂ ਹੁੰਦਾ ਹੈ (ਪਰਪੰਚ) ਛਲਰੂਪ (ਸਦੀਵ ਅਬੰਚ ਜੋ) ਜੋ ਗੁਰੂ ਜੀ ਇਸ ਪ੍ਰਕਾਰ ਸੰਸਾਰ ਨੂੰ ਰਚਕੇ ਸਦਾ ਠੱਗਣ ਤੋਂ ਰਹਿਤ ਹਨ ਜੋ ਕੋਈ ਇਸ ਤਰ੍ਹਾਂ ਰਿਦੇ ਮੇਂ ਲਖਦਾ ਹੈ ਵੁਹ ਸਦਾ ਠੱਗਣ ਤੋਂ ਰਹਿਤ ਹੋ (੫੧) (ਮਹਾ ਸੁਖਕੰਦ ਹੈ) ਮਹਾ ਸੁੱਖ ਦੇ ਦਾਤੇ ਜੋ ਗੁਰੂ ਹਨ ਉਨ੍ਹਾਂ ਨੇ (੫੧) (ਬ੍ਰਹਮਾ ਨੰਦ ਹੈ) ਆਪ ਨੇ ਜੋ ਧੰਨ ਦਿੱਤਾ ਹੈ ਉਨ੍ਹਾਂ ਦੀ ਖੇਲ ਨੂੰ ਦੇਖ ਕੇ ਪ੍ਰਸੰਨ ਹੋ ਕੇ ਨਹੀਂ ਦਿੱਤਾ ਇਹ ਤਾਂ ਇਕ ਮ੍ਰਯਾਦਾ ਰੱਖਣ ਵਾਸਤੇ ਦਿੱਤਾ ਹੈ ਵਿਅੰਹਦੜ ਦਾ ਫਰਜ਼ ਜਿਹਾ ਸਮਝ ਕੇ ਉਂਞ ਆਪ ਨੂੰ ਅਨੰਦ ਤਾਂ ਬ੍ਰਹਮਾਨੰਦ ਦਾ ਹੀ ਹੈ। (ਹੋ ਰਹੀ ਕਹੀ ਜਿਉ ਆਦਿ) ਹੋ ਤੇ ਭਾਈ ਰਹੀ ਜੰਞ ਕਹੀ ਹੈ ਜਿਸ ਪ੍ਰਕਾਰ ਧਿਆ ਦੇ ਆਦਿ ਵਿਚ ਕਥਾ ਸ੍ਰੇਸ਼ਟ ਪਵਿਤ੍ਰ (੫੨) (ਤਿਨ ਪੁਨ) ਘਰ ਵਾਲਿਆਂ ਜੇ (੫੨) (ਗਮਨੈ ਲੇਨਿ ਬਿਦਾਇ) ਚਲੇ ਘਰ ਨੂੰ ਬਿਦਾ ਲੈਣ ਵਾਸਤੇ ਰਿਦੇ ਵਿਚ ਉਤਸ਼ਾਹ ਸਹਿਤ ਹੋ ਕੇ (੫੬)

(ਵਡੀ ਵਡਭਾਗਣ) ਸੁਲੱਖਣੀ ਜੀ (ਕਨਕਾ) ਕੰਨਯਾ ਲੜਕੀਆਂ (ਅਰਬਿੰਦ ਬਿਲੋਚਨ) ਗੁਰੂ ਜੀ (ਕਵਲ ਸਮਾਨ ਨੇਤਰਾ ਵਾਲੇ)।

## ਪੂਰਬਾਰਧ ਅਧਿਆਇ ੨੩

(ਸਿਕਤਾ ਕਨ ਤੇ ਮੇਰੁ ਕਿਯ) (੧) ਰੇਤੇ ਦੇ ਕਿਣਕਿਆਂ ਦੀ ਨਿਆਈ ਜੋ ਹਿੰਦ ਵਾਸੀ ਸੀ ਜਿਨ੍ਹਾਂ ਦੇ ਮੂੰਹ ਹੀ ਮੁਸਲਮਾਨਾਂ ਨੇ ਪੀਕ ਦਾਨੀਆਂ ਬਣਾਏ ਹੋਏ ਸੀ ਉਨ੍ਹਾਂ ਨੂੰ ਅੰਮ੍ਰਿਤ ਛਕਾਕੇ ਸੁਮੇਰ ਦੀ ਤਰ੍ਹਾਂ ਕਰ ਦਿੱਤਾ ਮੇਰ ਜੋ ਜ਼ਾਲਮ ਲੋਗ ਸੀ ਉਹ ਕਿਣਕੇ ਬਣਾ ਦਿੱਤੇ (ਕੇਵਲ) ਫਕਤ ਸਿਰਫ ਗਰੀਬਾਂ ਨੂੰ ਜੋ ਦਾਨ ਦੇਣ ਵਾਲੇ ਹਨ ਵਾ ਕੈਵਲ ਮੁਕਤੀ ਦਾ (ਨਿਕਟਿ ਨਾਨਕੀ ਕਹਿ ਸੁਭ ਭਾਖਾ) (੫) ਬੇਬੇ ਨਾਨਕੀ ਦੇ ਪਾਸ ਸ੍ਰੇਸ਼ਟ ਬਚਨ ਕਹਿ ਕੇ ਉਚਾਰਦੀਆਂ ਹਨ (ਦੇਤਿ ਆਸਿਖਾ ਸੁਖਦ ਉਚਾਰੀ) (੯) ਸੁੱਖ ਦਾ ਇਕ ਬਚਨ ਉਚਾਰ ਕੇ ਅਸੀਸਾਂ ਦਿੰਦੀਆਂ ਹਨ (ਤਿਹ ਪਾਸੂ) (੧੪) (ਬਾਬੇ ਕਾਲੂ ਨਾਲ ਸਾਥ) (ਤੀਨ ਦਿਵਸ ਭੇ ਬਜਾਹ ਪਿਛਾਰੀ) (੨੦) ਤਿੰਨ ਦਿਨ ਵਿਆਹ ਹੋਏ ਤੋਂ ਪਿਛੋਂ (ਵਿਸੇਖਹਿ ਜੋਊ) (੨੧) ਜੋ ਕੋਈ ਬੜਾ ਭਾਰੀ ਲੇਖਾ ਕਰ ਸਕੇ (ਭਯੋ ਬਜਾਹ ਸੁਤ ਇਕ ਕੀ ਮਾਤਾ) (੨੩) ਇਕ ਪੁਤ੍ਰ ਵਾਲੀ ਮਾਤਾ ਦੇ ਪੁਤ੍ਰ ਦਾ ਵਿਆਹ ਹੋਇਆ ਹੋਵੇ (ਬਿਨ ਮਿਲੇ ਅਨੀਤੂ) (੨੪) ਐਸੇ ਉਤਸ਼ਾਹ ਵਿਚ ਜੋ ਮਿਲੇ ਤੋਂ ਬਿਨਾਂ ਰਹਿਣਾ ਹੈ ਏਹ ਅਨੀਤੀ ਦੀ ਗੱਲ ਹੈ (ਅਭੰਗਾ) (੩੧) ਬਿਘਨ ਰਹਿਤ (ਕਟੈ ਜੁ-ਬੇਰੀ) (੩੨) ਜੋ ਨਾਮ ਕਟਣ ਵਾਲਾ ਹੈ ਜਨਮ ਮਰਨ ਦੀ ਬੇੜੀ। (ਪ੍ਰੇਮ ਪ੍ਰਸੀਦੇ) (੩੫) ਮੇਰਾ ਪ੍ਰੇਮ ਦੇਖਕੇ ਗੁਰੂ ਜੀ (ਪ੍ਰਸੀਦੇ) ਪ੍ਰਸੰਨ ਹੋਏ (ਖਚਨਾ) ਜੁੜਨਾ ਹੋਵੇ ਤੇਰੇ ਮਨ ਦਾ ਹਰੀ ਦੇ ਸਾਥ (ਬਢਜੋ ਛੋਭਾ) (੩੮) ਉਤਸ਼ਾਹ ਦਾ ਖੋਭ ਜੈਸੇ ਚੰਦ੍ਰਮਾਂ ਨੂੰ ਦੇਖਕੇ ਸਮੁੰਦਰ ਉਛਲਦਾ ਪੂਰਨਮਾਸ਼ੀ ਨੂੰ (ਪਰਿਪਾ ਚਲੀ ਪ੍ਰਕਾਸ ਛਬੀਲਾ) (੩੯) ਇਸਤਰੀਆਂ ਦੇ ਚੱਲਣ ਤੋਂ (ਪਰਿਪਾ) ਗਲੀਆਂ ਪ੍ਰਕਾਸ਼ ਦੇ ਸਹਿਤ ਹੋ ਗਈਆਂ ਸੋਭਾ ਦਾ ਘਰ (ਸੋਹਤਿ ਜਜੋ ਬੜਵਾਨਲ ਕੀਲਾ) (੩੯) ਜਿਸ ਤਰ੍ਹਾਂ ਬੜਵਾਨਲ ਅਗਨੀ ਦੀ (ਕੀਲਾ) ਲਾਟ ਪ੍ਰਕਾਸ਼ ਸਹਿਤ ਸੋਂਹਦੀ ਹੈ ਇਉਂ ਇਸਤਰੀਆਂ ਦੇ ਗਹਿਣੇ ਪਾਏ ਹੋਏ ਲਾਟ ਦੀ ਤਰ੍ਹਾ ਪ੍ਰਕਾਸ਼ ਰਹੇ ਹਨ (ਅਹਿਲਾਦ ਮੁਕੰਦਾ) (੪੦) ਅਨੰਦ ਦੇਣ ਵਾਲੇ ਮੁਕਤੀ ਦਾਤਾ ਦੇ ਬਚਨ (ਪੂਰਨ ਚੰਦਾ) ਪੂਰਨਮਾਸ਼ੀ ਦੇ ਚੰਦ੍ਰਮਾ ਦੀ ਨਿਆਈ ਹਨ, ਪੂਰਨਮਾਸ਼ੀ ਦੇ ਚੰਦ੍ਰਮਾ ਨੂੰ ਦੇਖਕੇ ਸਮੁੰਦ੍ਰ ਉਤਸ਼ਾਹ ਨਾਲ ਉਛਲਦਾ ਹੈ (ਜਿਨ ਕੋ) (੪੨) ਜਿਨ੍ਹਾਂ ਨੂੰ ਗੁਰਾਂ ਦੇ ਮਿਲਣ ਦੀ ਬਹੁਤ ਪਿਆਸ ਹੈ (ਪ੍ਰਵਿਸੀ ਦ੍ਵਾਰ) (੪੩) ਸ਼ਹਿਰ ਦੇ ਦਰਵਾਜ਼ੇ ਥਾਂਈ ਬਰਾਤ ਨੇ ਪ੍ਰਵੇਸ਼ ਕੀਤਾ। (ਵਰ ਵਾਰਾ) (੪੫) ਸ੍ਰੇਸ਼੍ਟ (ਵਾਰਾ) ਪਾਣੀ (ਮਿਲੇ ਸਭਿਨਿ ਕਰਿ ਪ੍ਰੀਤਿ ਨ ਥੋਰੀ) (੫੦) ਸਾਰਿਆਂ ਦੇ ਨਾਲ ਮਿਲਣਾ ਕੀਤਾ ਕੋਈ ਥੋੜੀ ਪ੍ਰੀਤੀ ਨਹੀਂ

ਭਾਵ ਬਹੁਤੀ ਪ੍ਰੀਤੀ ਵਧੀ ਵਾ ਥੋੜੀ ਪ੍ਰੀਤੀ ਨਾਲ ਨਹੀਂ ਮਿਲੇ ਬਹੁਤੀ ਪ੍ਰੀਤੀ ਕਰਕੇ ਮਿਲੇ (ਮਧਰੁ) (੫੧) ਪਿਆਰ ਵਾਲਾ ਸੀਲ ਸੁਭਾ ਵੇਖ ਕੇ (ਕਿੰਚਤੁ ਮਾਨਵ ਲਾਲੂ ਸਾਥਾ) (੫੩) ਥੋੜੇ ਜੋ ਹੋਰ ਆਦਮੀ ਤੇ ਨਾਲ ਕਾਲੂ ਜੀ ਹਨ (ਮੰਡਪ) ਸਭਾ ਵਾਲੇ ਅਸਥਾਨ ਦਾ ਨਾਮ ਹੈ (ਭਲਾਈ) ਵਿਆਹ ਚੰਗਾ ਹੋਇਆ ਹੈ, ਰਾਇ ਬੁਲਾਰ ਪਹਿਲੇ ਹੀ ਪੁੱਛ ਰਿਹਾ ਸੀ (ਭਰ ਕਰ ਸੋ) (੫੩) ਭਰਕੇ ਹੱਥਾਂ ਦੇ ਨਾਲ (ਕੌਰੀ) ਜੱਫੀ (ਸੁਖ ਬੂਝਤਿ ਭੇ) ਸੁੱਖ ਸਾਂਦ ਪੁਛਦਿਆਂ ਗਲਾ ਭਰ ਆਇਆ ਹੈ (ਦੁਹਿ ਦਿਸ਼ਿ ਪਹਿਚਾਨੀ) (੫੬) ਦੋਹੀਂ ਤਰਫੀਂ ਪਛਾਨੀ ਗਈ ਬਾਣੀ ਗਦ-ਗਦ ਹੋ ਗਈ (ਜਨੁ ਪੀਵਤਿ) (੫੭) ਮਾਨੋ ਦਰਸ਼ਨਾਂ ਰੂਪੀ ਅੰਮ੍ਰਿਤ ਨੇਤਰਾ ਰੂਪ ਕਟੋਰਿਆਂ ਨਾਲ ਪੀਤਾ ਹੈ। (ਕਰਤੂਤਾ) (੫੮) ਕਰਣੀ (ਵਡੇਰੇ) ਵੱਡਿਆਂ-ਵੱਡਿਆਂ ਦੇ ਵਿਆਹ ਦੇ ਐਸੇ ਉਤਸਵ ਨਾ ਸੁਣੇ ਤੇ ਨਾ ਦੇਖੇ ਹਨ। (ਧਰਹਿ ਜਿ ਭਾਵਨ ਨਰ ਤਵ ਮਾਂਹੀ) (੬੮) ਪੁਰਸ਼ਾਂ ਵਾਲੀ ਭਾਵ ਆਪ ਜੀ ਨੂੰ ਮਨੁੱਖ ਕਰਕੇ ਜਾਣਦੇ ਹਨ।

(ਕਾਰਨ) ਪੰਜ ਤੱਕ ਆਦਿ ਜੋ ਮੰਨੇ ਹੈ ਪੂਰਬ ਮੀਮਾਂਸਾ ਵਾਲੇ ਕਰਮਾਂ ਤੋਂ, ਵੇਦਾਂਤੀ ਅਗਿਆਨ ਤੋਂ ਸਾਂਖ ਮਤ ਵਾਲੇ, ਮਾਇਆ ਤੋਂ ਇਤਿਆਦਿ ਹੋਰ ਵੀ ਮਤ ਹਨ, ਜੋ ਨਾਨਾਂ ਤਰ੍ਹਾਂ ਨਾਲ ਜਨਮ, ਭਾਵ ਸ੍ਰਿਸ਼ਟੀ ਦੀ ਉਤਪਤੀ ਮੰਨਦੇ ਹਨ। (ਕਾਰਜ) (੬੯) ਸੰਸਾਰ (ਜੱਗਯੁਪਵੀਤ) (੭੦) ਜਨੇਊ ਜੋ ਗਿਆਨ ਦਾ ਦੇ ਦਇਆ ਕਪਾਹ ਆਦਿ ਦਾ ਜੋ ਬਣਦਾ ਹੈ (ਪ੍ਰਬੀਨਾ) (੭੧) ਗੁਰੂ ਜੀ (ਨਿਸਚਾ) ਹੁਤੋ (ਅਡੋਲਾ) (੭੫) ਜੋ ਜੰਞੂ ਪਾਉਣ ਵੇਲੇ ਦਾ ਨਿਹਚਾ (ਪਿਯਤਿ ਰੂਪ) (੮੨) ਸਰੂਪ ਦੇ ਦਰਸ਼ਨਾਂ ਰੂਪੀ ਅੰਮ੍ਰਿਤ ਨੂੰ।

## ਪੂਰਬਾਰਧ ਅਧਿਆਇ ੨੪

(ਸ੍ਵੇਤ) (੧) ਲਾਲਚ ਲਿਪਸਾਂ ਤੋਂ ਰਹਿਤ ਇਉਂ ਨਹੀਂ ਕਿਹਾ ਕਿ ਹੂਰਾਂ ਮਿਲਣਗੀਆਂ ਦ੍ਰੋਗ ਪੜ ਪੜ ਖੁਸ਼ੀ ਹੋਇ ਏਹ ਚਿਟਾ ਰੰਗ ਹੈ (ਵਾ ਗਿਆਨ ਦਾ ਚਿੱਟਾ ਰੰਗ ਹੈ) (ਮਾਨਸ ਵਿਤੰਸਨੀ ਹੈ) ਜੈਸੇ ਮਾਨ ਸਰੋਵਰ ਤੇ ਹੰਸਨੀ ਹੁੰਦੀ ਹੈ ਵਤੰਸਨ ਸ਼੍ਰੋਮਣੀ ਐਸੇ ਸੰਗਤ ਰੂਪ ਮਾਨਸਰੋਵਰ ਤੇ ਬਾਣੀ ਰੂਪ ਹੰਸਨੀ ਸ਼ਰੋਮਣੀ ਕਥਾ ਕੀਰਤਨ ਪਾਠ ਬਾਣੀ ਦਾ ਹੀ ਹੁੰਦਾ ਹੈ (ਪ੍ਰੇਮ ਪਟਰਾਨੀ) ਪ੍ਰੇਮ ਦੀ ਤਾਂ (ਪਟਰਾਣੀ) ਵਡੀ ਰਾਣੀ ਹੈ ਪ੍ਰੇਮ ਤੋਂ ਬਿਨਾ ਨਾ ਬਾਣੀ ਪੜ੍ਹੀ ਜਾਏ ਨ ਕਥਾ ਕੀਰਤਨ ਸੁਣਿਆ ਜਾਏ (ਸਿਯਾਨੀ ਗਜਾਨ ਕੀ ਜਨਨਿ ਜਾਨੀ) ਏਹ ਬਾਣੀ ਸਯਾਨੀ ਹੈ ਗਿਆਨ ਦੀ ਮਾਤਾ ਜਾਣੀ ਗਈ ਹੈ (੪) (ਜਾਹਿ ਨਿੰਦੀਆਂ ਕਮਾਈ) ਜਿਨ੍ਹਾਂ ਨੇ ਸੁਲਤਾਨਪੁਰ ਵਿਚ ਕਮਾਈ ਕੀਤੀ (ਮਿਲਨਿ ਬੁਲਾਰਹਿ ਪ੍ਰੀਤ

ਵਿਚਾਰੀ) (੬) ਪ੍ਰੀਤੀ ਵਿਚਾਰੀ ਵਾ ਪ੍ਰੀਤ ਵਿਚਾਰ ਕੇ ਮਿਲਣ ਗਏ (ਦੁਹਦਿਸ) (੨੬) ਨਾ ਮਾਤਾ ਤ੍ਰਿਪਤਾ ਵਿਛੜਨਾ ਚਾਹੁੰਦੀ ਤੇ ਨਾ ਸੁਲੱਖਣੀ ਜੀ (ਮਤਿ ਜਿਨ ਹਾਰੀ) (੪੪) ਜਿਨ੍ਹਾਂ ਦੀ ਮਤ ਨਾਸ ਹੋਈ ਹੈ ਜਿਨ੍ਹਾ ਨੂੰ ਏਹ ਸਮਝ ਨਹੀਂ ਕਿ ਏਹ ਤਾਂ ਆਪ ਪ੍ਰਮੇਸ਼ਰ ਰੂਪ ਆਏ ਹਨ ਸੋ ਇਉਂ ਮਨ ਵਿਚ ਵਿਚਾਰਾਂ ਕਰਦੇ ਹਨ (ਰਸਾਇਨ ਕਰਿਹੀ) (੪੪) ਏਹ ਰਸਾਇਣ ਕਰਦੇ ਹਨ ਪਾਰਾ ਮਾਰ ਲੈਣ ਕਲੀ ਤੇ ਪਾਏ ਤੋਂ ਚਾਂਦੀ ਬਣ ਜਾਂਦੀ ਹੈ ਅਤੇ ਤਾਂਬੇ ਤੇ ਪਾਇਆ ਸੋਇਨਾ ਬਣ ਜਾਵੇ ਜਿਸ ਤੋਂ ਉਹ ਰਸਾਇਣ ਹੈ (੪੫) (ਤੰਤ੍ਰਨਿ ਸੇਵਾ) ਕਿਸੇ ਤੰਤ੍ਰਨ ਬੂਟੀ ਦਾ ਸੇਵਨ ਕੀਤਾ, ਪਹਾੜਾਂ ਵਿਚ ਕਈ ਐਸੀਆਂ ਬੂਟੀਆਂ ਹਨ ਜੇ ੨੨ ਦਿਨ ਮਿੱਟੀ ਤੇ ਪਾਈ ਜਾਏ ਤਾਂ ਮਿੱਟੀ ਸੋਇਨੇ ਰੰਗ ਦੀ ਹੋ ਜਾਂਦੀ ਹੈ (੪੬) (ਸ੍ਰੀ ਹਰਿ) ਸ਼੍ਰੋਮਣੀ ਜੋ ਹਰੀ ਹੈ ਉਹ ਏਨ੍ਹਾਂ ਦਾ ਖਜ਼ਾਨਾ ਖਾਲੀ ਨਹੀਂ ਕਰਦਾ (੫੩) (ਵਡਭਾਗਨਿ) ਭਾਗਾਂ ਵਾਲੀ ਦੀ (ਦੇਵੀ ਰੂਪ) ਪੂਜਨੇ ਜੋਗ ਸਰੂਪ ਹੈ ਜਿਨ੍ਹਾਂ ਦਾ (ਭਵੰਤਾ) ਹੁੰਦੀ ਹੈ (੬੩) (ਭੇ ਅਨੁਸਾਰਾ) ਅਨਸਾਰੀ ਹੋ ਰਹੇ ਹਨ ਬੇਬੇ ਨਾਨਕੀ ਤੇ ਭਾਈਆ ਜੈ ਰਾਮ ਜੀ ਅਤੇ ਹੋਰ ਸਭ॥

## ਪੂਰਬਾਰਧ ਅਧਿਆਇ ੨੫

(੧) (ਚੰਦ ਬਦਨ) ਰਿਦੇ ਰੂਪੀ ਮੁੱਖ ਵਿਚ ਵੈਰਾਗ ਰੂਪੀ ਚੰਦਰਮਾ ਚੜੌਣ ਵਾਲੀ ਹੈ ਬਾਣੀ (ਰੂਪ ਉਮਾ ਬਾਨੀ ਰਮਾ) ਏਨ੍ਹਾਂ ਦੇ ਰੂਪ ਸ਼ਕਤੀ ਨੇ ਹੀ ਧਾਰੇ ਹਨ ਐਸੇ ਹੀ ਬਾਣੀ ਉਮਾ ਪਾਰਬਤੀ ਰੂਪ ਹੀ ਹੈ ਪ੍ਰਮੇਸ਼ਰ ਦਾ ਨਿਸਚਾ ਕਰੌਣ ਵਾਲੀ ਪਾਰਬਤੀ ਦੀ ਨਿਆਈ ਜਦੋਂ ਨਾਰਦ ਨੇ ਕਿਹਾ ਸੀ ਤਾਂ (ਜਨਮ ਜਨਮ ਕੀ ਰਗਰ ਹਮਾਰੀ ਬਰੋ ਸੰਭ ਨਤ ਰਹੋ ਕਮਾਰੀ) ਫੇਰ ਜਾ ਕੇ ਸ਼ਿਵ ਜੀ ਨੇ ਹਿਮਾਲੇ ਦੇ ਘਰੋਂ ਬਾਰੀ ਸੀ (ਬਾਣੀ) ਸਰੁਸਤੀ ਦੀ ਨਿਆਈ ਬ੍ਰਹਮ ਵਿਦਯਾ ਦੀ ਦਾਤੀ ਹੇ (ਰਮਾਂ) ਲਛਮੀ ਦੀ ਨਿਆਈ ਸਾਰੇ ਪਦਾਰਥਾਂ ਨੂੰ ਦੇਣ ਵਾਲੀ ਹੈ ਬਾਣੀ (੮) (ਸੁਤੈ ਕ੍ਰਿੱਤ ਕੌਂ) ਸੁਤੇ ਸਿਧ ਮਨ ਦੀ ਮਰਜ਼ੀ ਅਨੁਸਾਰ ਨਿਸੰਕ ਹੋ ਕਰ ਕ੍ਰਿਤ ਕਰਦੇ ਹਨ (੧੧) (ਸੋਧੀ) ਖਵਰ ਨਹੀਂ ਹੈ ਕਿ। ਪ੍ਰਮੇਸ਼ਰ ਦਾ ਸਰੂਪ ਹਨ ਵਾ ਪਵਿੱਤ੍ਰ ਸਰੂਪ ਹਨ (ਸੁਤਾ ਮੁਰ ਮੰਗੀ) ਏਸ ਵਾਸਤੇ ਮੇਰੀ ਲੜਕੀ ਮੰਗੀ ਵੀ ਹੈ (੫੧) (ਮਰਮ) ਭੇਦ ਵਾਲੇ ਦਿਲ ਦੇ (੫੪) (ਕਲਪਾ) ਵਛਾਈ ਵਾ ਕਲਪਾ ਕੋਮਲ ਬਚਨ ਕਹਿ ਕੇ (੬੨) (ਲਖ ਉਰ ਕੂਰ-ਨ) ਹਿਰਦੇ ਵਿਚ ਝੂਠ ਨਾ ਜਾਣ (੬੩) (ਦਿਲਾਸਾ) ਧੀਰਜ (੬੬) (ਦੁਲਾਰੀ) ਲਾਡਲੀ ਪ੍ਰਕਾਰੀ ਤ੍ਰੀਕਾਂ।

## ਪੂਰਬਾਰਧ ਅਧਿਆਇ ੨੬

(੧) (ਲਲਿਤਿ ਚਖ) ਅੰਤ੍ਰੀਵ ਬਾਣੀ ਮਨਬੁੱਧ ਨੇਤ੍ਰਾਂ ਨੂੰ ਵੈਰਾਗ ਬਿਬੇਕ ਦੇ

ਸਹਿਤ ਉਜਲ ਕਵਲ ਦੇ ਪੱਤਿਆਂ ਦੀ ਤਰ੍ਹਾਂ ਸੁੰਦਰ ਬਣਾਉਣ ਵਾਲੀ ਹੈ। (ਚਰਨ ਪਰ) : ਸ਼ਬਦ ਰੂਪ ਚਰਨਾਂ ਨੂੰ ਹਿਰਦੇ ਚਰਨ ਸ਼ਬਦ ਸਤਿਗੁਰ ਕੋ (੮) (ਬਿਲਗੇ ਜੁ ਮਿਲੇ ਬਿਨ ਕਯੋ ਨਿਕਸੇ) : ਸੰਸਾਰ ਦੇ ਧੰਧਿਆਂ ਵਿਚ (ਬਿਲਗੇ) ਲੱਗਣ ਤੋਂ ਰਹਿਤ ਸੰਤ ਜੋ ਹਨ ਅਲੱਗ ਉਨ੍ਹਾਂ ਨਾਲ ਮਿਲੇ ਤੋਂ ਬਿਨਾਂ ਕਿਵੇਂ ਸੰਸਾਰ ਦੇ ਧੰਧਿਆਂ ਤੋਂ ਛੁਟਿਆ ਜਾਵੇ। (ਸਰਸਾ) ਬਹੁਤੇ (੩੧) (ਪਲਾਇਨ ਹੋਇ ਚਲੈ) ਭਗੌੜੇ ਹੋ ਕੇ ਜਦ ਚਲੇ ਗਏ (ਕਬਿ ਭਾਵਤਿ) ਕਦੋਂ ਚੰਗੀ ਲੱਗਦੀ ਹੈ (੩੫) (ਰਿਦੇ ਕਿ): ਰਿਦੇ ਦੇ ਅੰਦਰ (੩੬) (ਜਿਹ ਕੀਰਤਿ ਜੌਨ ਮਨੋਗ ਸੋ ਭੀ) ਉਸ ਸਮੇਂ ਗੁਰੂ ਜੀ ਦੀ ਉਪਮਾ ਚੰਦ ਦੇ ਸਮਾਨ ਹੋਈ ਤੇ ਕੀਰਤ ਰੂਪ (ਜੌਨ) ਚਾਨਣੀ ਸੁੰਦਰ (ਸੁ) ਭਲੀ ਪ੍ਰਕਾਰ (ਭੀ) ਹੋਈ॥ (ਏਕ ਸਰੰ) : ਇਕ ਰਸ ਇਕੋ ਜੇਹੇ॥ (੪੫) (ਇਸ ਤੇ ਤਰਖਾ) ਏਨਾ ਸੁਭਾਵਾਂ ਤੇ (ਤਰਖਾ) ਤਰਕ ਕਰਦੇ ਹਨ (੫੧) (ਹਰਖਾਤਿ ਉਦਾਰਤਿ ਦੈ ਕਰ ਤੇ): ਉਦਾਰਤਾਈ ਨਾਲ ਹੱਥੋਂ ਦੇ ਕਰਕੇ ਪ੍ਰਸੰਨ ਹੁੰਦੇ ਹਨ (੫੩) (ਆਰਨਤਾ) ਲਾਲ ਫੁੱਲ ਦੇ ਪਾਸ (੫੬) (ਸਾਲ ਬਤੀਸ) ਹੋਰ ਗ੍ਰੰਥਾਂ ਵਾਲਿਆਂ ਨੇ ੨੮ ਸਾਲ ਕਹੀ ਹੈ। (ਸੁਕਾਇ ਖਰੀ) : (ਸੁਖਾਇ ਖਰੀ) ਚੰਗੀਆਂ ਲੱਗਦੀਆਂ ਹਨ (ਖਰੀ) ਅਤਿਅੰਤ ਹੈ। (੬੧) (ਸੁਤ ਪੈ ਕਰ) ਗੁਰੂ ਜੀ ਦੇ ਸਿਰ ਦੇ (ਪੈ) ਉਪਰ ਹੱਥ ਫੇਰਿਆ (੬੨) (ਤਿਖਾ ਤਰਖੀ) ਤੇਹ ਖਿੱਚ ਦਿੱਤੀ ਭਾਵ ਮਿਟ ਗਈ। ਮਾਤਾ ਤ੍ਰਿਪਤਾ ਦੀ ਤੇਹ॥ (੬੩) (ਸਰਸਹਿ) : ਬਹੁਤਾ ਸਾਰਾ ਸਮਾਜ ਦੁਕਾਨ ਮੇਂ ਦੇਖਕੇ (੬੪) (ਕਮਾਇ ਕਰਿ) ਕਮਾਈ ਕਰਕੇ (ਦੀਨਨ) ਗਰੀਬਾਂ ਨੂੰ ਵਾ ਦੇਣਾ ਕੀਤਾ (ਇਕ ਬਾਰਿਕ) ਬੇਬੇ ਨਾਨਕੀ ਦਾ ਇਰਾਦਾ ਸੀ ਕਿ ਸ੍ਰੀ ਚੰਦ ਨੂੰ ਮੈਨੂੰ ਦੇ ਦੇਣ ਏਹ ਜਾਣਕੇ।

## ਪੂਰਬਾਰਧ ਅਧਿਆਇ ੨੭

(੪) (ਭਵਾਨੀ) ਸੰਸਾਰ ਨੂੰ (ਆਨੀ) ਲਿਆਉਣ ਵਾਲੀ (੬) (ਚਕਰਦਨ) ਚੀਰ ਦੇਣ ਵਾ ਚੰਕ੍ਰਤ ਕਰ ਦੇਣ ਵਾਲੀ॥ (੭) (ਆਦਿ ਕੁਮਾਰੀ) ਪਹਿਲਾਂ ਤੋਂ ਕੁਮਾਰ ਅਵਸਥਾ ਵਾਲੀ (ਜੈ ਦੇਵੀ) ਜੈ ਹੋਵੇ ਹੇ ਦੇਵੀ ਪ੍ਰਕਾਸ਼ ਰੂਪ (੮) (ਜੈ ਚੰਡਿ) ਤਿਖੇ ਸੁਭਾਵ ਵਾਲੀ (ਜੈ ਦੁਰਗੇ) : ਦੁਰਗੇ ਨਾਮ ਕਿਲ੍ਹਿਆਂ ਵਾਲੀਏ। (ਹਰਨੀ ਅਗਯਾਨੰ।) ਮਾਇਆ ਦੀ ਸਤੋ ਅੰਸ ਵਿਚ ਗਿਆਨ ਹੈ ਤਮੋ ਅੰਸ ਮੇਂ ਅਗਿਆਨ ਹੈ ਸਤੋ ਸੰਜਾਇ ਤੇ ਗਿਆਨਾ (੧੦) (ਭੌ ਸਰਬਾਣੀ) ਹੇ ਸਾਰਿਆਂ ਦੇ ਵਿਚ ਆਈ ਹੋਈ (੧੧) (ਨਮੋਂ ਜੋਗ ਮਾਯਾ) : ਜਿਸ ਵਿਚ ਜਗਤ ਨੂੰ ਲੈ (ਖਤਮ) ਕਰਕੇ ਬਿਰਾਜਦਾ ਹੈ ਸੋ ਜੋਗ ਮਾਯਾ ਹੈ (ਸਰਬ ਸਸਤ੍ਰ ਰੂਪਾ) : ਜੈਸੇ ਤੂੰ ਹੀ ਸ਼ਸਤ੍ਰ ਰੂਪਾ, ਤੂੰ ਹੀ ਸਰਬ ਭੂਪਾ, ਜਿਤਨੇ ਸ਼ਸਤ੍ਰ ਹੈ ਚੰਡੀ ਹੀ ਹੈ॥ (੧੮) (ਇਤੇ ਮਾਤ੍ਰ) ਏਨੇ ਚਿਰ ਨੂੰ (੧੯) (ਪ੍ਰੇਮ ਪ੍ਰਵਾਹਿ ਬਹਜੋ ਹੜ ਜੈਸੇ) ਜਿਵੇਂ ਹੜ

ਰੋਕਿਆਂ ਨਹੀਂ ਰੁਕਦਾ (੨੯) (ਪੁਰਿ ਆਯੋ) ਤਲਵੰਡੀ ਤੋਂ ਵਾ ਸੁਲਤਾਨਪੁਰ ਵਿਚ (ਨਹ ਕੋਉ) ਕਿਸੇ ਪਾਸੋਂ ਨਹੀਂ ਮੰਗਦਾ ਹਾਂ (੪੦) (ਵਿਪਰੀਤਿ ਕਹਾਨੀ) ਜੋ ਦੇਰ ਲੱਗਣੀ ਹੈ ਇਹ ਉਲਟ ਕਹਾਣੀ ਹੈ (੪੧) (ਨ੍ਰਿਪਤਾਦੁ) ਰਾਜੇ ਆਦਕ ਨੇ ਵਾ: ਤਕੀਦ ਨਾਲ (੪੬) (ਕਰਹਿ ਨਿਰਬਾਹੂ) ਮੋਦੀ ਖਾਨੇ ਜੋ ਕਾਰ ਵਿਹਾਰ ਹੈ (੫੩) (ਸੁ ਰੰਗਾ) ਸ੍ਰੇਸ਼ਟ ਰੰਗ ਦਾ ਹਾਥੀ ਦੇ ਦੰਦਾਂ ਦਾ ਜਿਸ ਵਿਚ ਜੜਾਊ ਜੜੇ ਹਨ (੬੧)(ਮਮ ਸੁਖ ਦਾਤਾ) ਮੇਰਾ ਕਹਿਣਾ ਨਹੀਂ ਬਣਦਾ ਹੈ ਸੁੱਖਾਂ ਦੇ ਦਾਤੇ ਜੀਵ (੬੮) (ਵਹੇ ਵਾਸ਼ਨਾ ਅਧਿਕ ਅਭੰਗੀ) ਮੇਰ ਕਰਕੇ ਨਾਸ ਤੋਂ ਰਹਿਤ ਵਾਸਨਾ ਵਹਿ ਤੁਰਦੀਆਂ ਹਨ (੬੯) (ਮਨ ਬਿਨਾ ਵਿਚਾਰੇ): ਮਨ ਵਿਚ ਸਰੂਪ ਦੀ ਵਿਚਾਰ ਕੀਤੀ ਤੋਂ ਬਿਨਾਂ (੭੧) (ਭਲੋ ਹਿਤ ਸੋਈ) ਚੰਗਾ ਜਾਣਕੇ ਉਸ ਵਿਚ ਪ੍ਰੇਮ ਕੀਤਾ ਕਰੋ (੭੫) (ਰਹਿਤ ਸੀਖ ਲੀਨੀ ਸੁਖਦਾਨੀ) ਸੁੱਖ ਦੇਣ ਵਾਲੀ ਰਹਿਤ ਮਰਯਾਦਾ ਵੀ ਸਿੱਖ ਲਈ ਨਾਮ ਦਾਨ ਇਸਨਾਨ ਦੀ (੭੬) (ਵਾਹੀ) ਓਸੇ ਤਰੀਕੇ ਨਾਲ ਧਿਆਨ ਨਾਲ ਹੀ ਪੂਜਾ ਕਰਦਾ ਹੈ।

## ਪੂਰਬਾਰਧ ਅਧਿਆਇ ੨੮

(੨) (ਬਹੁ ਕਾਲ॥) ੧੮ ਸਾਲ ਦੀ ਉਮਰ ਵਿਚ ਮੋਦੀ ਖਾਨੇ ਦੀ ਕਾਰ ਸਾਂਭੀ ਸੀ ੨੮ ਸਾਲ ਦੀ ਉਮਰ ਵਿਚ ਛੱਡ ਦਿੱਤੀ ੧੦ ਸਾਲ ਮੋਦੀ ਖਾਨੇ ਦੀ ਕ੍ਰਿਤ ਕੀਤੀ ਸੀ (੩) (ਭਗਤਿ ਮੈਂ) ਭਗਤੀ ਵਾਲੇ ਰਿਦੇ ਵਿਚ (੬) (ਸੁ ਨੇਮ ਵਧੰ) ਜੋ ਨਿਯਮ ਵਿਚ ਰਹਿਣਾ ਹੈ ਧਰਮ ਦੇ ਸਹਿਤ ਨਾਮ ਦਾਨ ਇਸ਼ਨਾਨ ਆਦਿ ਵਧਣਾ ਹੈ। (ਸੰਕੁਲ) ਦੈਵੀ ਕੁਲ ਕੁੰਬਲਾਂ ਹਨ (ਕਰਮ ਦਲੰ) ਸ੍ਰੇਸ਼ਟ ਕਰਮ ਪੱਤਰੇ ਹਨ (੧੦) (ਸੁਮਤਿ) ਸ੍ਰੇਸ਼੍ਰ ਮਤਿ ਵਾਲਾ ਜੋ ਸਿੱਖੀ ਦਾ ਰਸਤਾ ਹੈ ਪੰਥ ਦਾ (੧੨) (ਤਿਨਹੁ ਨ ਅਬ ਮਨ ਲਾਜਾਇ) ਅਸੀਂ ਉਨ੍ਹਾਂ ਨੂੰ ਮਨ ਵਿਚ ਨਹੀਂ ਲਿਆਵਾਂਗੇ ਵਾ ਤੂੰ ਨਾ ਲਿਆਵੀਂ (੧੪) (ਜਿਹ ਪਾਸ) ਜਿਸ ਵੇਈ ਦੇ ਪਾਸ ਘਰ ਹੈ ਸਰੀਰ ਧਾਰੀ ਗੁਰਾਂ ਦਾ (ਇਕ ਦਾਸ) ਪੈੜਾ ਮੋਖਾ ਸਿੱਖ।

## ਪੂਰਬਾਰਧ ਅਧਿਆਇ ੨੯

(ਅੰਗ ੧੪) **ਸਿਰੀਰਾਗੁ ਮਹਲਾ ੧॥**

ਇਹ ਸਬਦ ਅਕਾਲ ਪੁਰਖ ਦੇ ਸਨਮੁੱਖ ਉਚਾਰਨ ਕੀਤਾ ਹੈ। (ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ) ਕੋਟ ਕੋਟ ਵਰ੍ਹਿਆਂ ਦੀ ਜੇ ਮੇਰੀ ਉਮਰ ਹੋ ਜਾਵੇ ਤੇ ਪਉਣ ਹੀ ਪੀਣ ਵਾਲਾ ਪਾਣੀ ਹੋਵੇ ਤੇ ਪੌਣ ਹੀ ਭੋਜਨ ਹੋਵੇ (ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ॥) ਚੰਦ ਦੇ ਸੂਰਜ ਦੋਵੇਂ ਹੀ ਨ ਦਿਸਨ ਐਸੀ ਤੰਗ ਗੁਫਾ ਵਿਚ ਬੈਠ ਜਾਈਏ ਅਤੇ ਜਿਥੇ ਸੁਪਨੇ ਮਾਤਰ ਜਗ੍ਹਾ

ਨ ਹੋਵੇ ਸਉਣ ਵਾਸਤੇ (ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ ੧॥) ਹੇ ਅਕਾਲ ਪੁਰਖ ਚਾਹੇ ਇਤਨੀ ਸ਼ਕਤੀ ਮੇਰੇ ਪਾਸ ਹੋਵੇ, ਪਰ ਤਾਂ ਭੀ ਤੇਰੀ ਕੀਮਤ ਨਹੀਂ ਪਾਈ ਜਾ ਸਕਦੀ ਜਿਸ ਨਾਮ ਕਰਕੇ ਤੂੰ ਪ੍ਰਾਪਤ ਹੁੰਦਾ ਹੈਂ ਤਿਸ ਨਾਮ ਨੂੰ ਕਿੰਨਾ ਕੁ ਵੱਡਾ ਆਖਾਂ ਭਾਵ ਬੇਅੰਤ ਹੈ। ਸਾਰਿਆਂ ਥਾਵਾਂ ਤੇ ਏਸੇ ਤਰ੍ਹਾਂ ਹੀ ਜਾਨਣਾ (ਸਾਚਾ ਨਿਰੰਕਾਰੁ ਨਿਜ ਥਾਇ॥) ਸਚਾ ਨਿਰੰਕਾਰ ਮਾਇਕੀ ਅਕਾਰਾਂ ਤੋਂ ਰਹਿਤ ਹੈ ਆਪਣੇ ਸਰੂਪ ਰੂਪੀ ਥਾਉਂ ਵਿਚ (ਵਾ) ਸੰਗਤ ਰੂਪ ਥਾਉਂ ਵਿਚ ਇਸਥਿਤ ਹੈ। (ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ)॥੧॥ ਰਹਾਉ॥ ਸਰਧਾ ਤੇ ਵਿਚਾਰ ਰੂਪੀ ਸਰਵਣਾ ਕਰਕੇ ਆਪ ਦੇ ਨਾਮ ਦਾ ਸੁਨਣਾ ਕਰੀਏ ਧਾਰਮਿਕ ਸ਼ਾਸਤਰਾਂ ਦੁਆਰਾ ਆਖਣਾ ਕਰਾਂ ਅਥਵਾ ਆਖਣ ਮੁੱਖ ਦੁਆਰਾ ਆਖਣਾ ਕਰਾਂ (ਅਥਵਾ) ਮੁੱਖ ਕਰਕੇ ਆਖਣਾ ਕਰੀਏ, ਜੇ ਆਪ ਨੂੰ ਭਾ ਜਾਵੇ ਤਾਂ ਤੂੰ ਸਾਡੇ ਤਾਰਨ ਦੀ ਇਛਾ ਕਰੇ।

(ਵਾ) ਅਖਿਆਣਾ ਦੁਆਰਾ ਆਪ ਦੇ ਨਾਮ ਨੂੰ ਆਖਣਾ ਕਰੀਏ (ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ ਪਾਇ॥) ਦੱਭ ਦੀ ਨਿਆਈ ਜੇ ਸਰੀਰ ਨੂੰ ਵਾਰ-ਵਾਰ ਕਟਾ ਦਈਏ ਕਹਿਣਾ ਕਰੀਏ (ਪੀਸਣਿ) ਕਾਂਸੀ ਕਰਵਤ ਲੈਣਾ ਕਰੀਏ, ਮਰਣਾ ਕਰੀਏ ਹਿਮਾਲਾ ਪਰਬਤ ਦੀ ਬਰਫ਼ ਦੇ ਵਿਚ ਜਿਹੜੇ ਸਰੀਰ ਨੂੰ ਗਾਲਣਾ ਹੈ ਇਹੀ ਹੀ ਚੱਕੀ ਦੇ ਵਿਚ ਪਾ ਕੇ ਸਰੀਰ ਨੂੰ ਪੀਸ ਦਈਏ (ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ॥) ਅੱਗ ਦੀਆਂ ਧੂਣੀਆਂ ਨਾਲ ਸਰੀਰ ਨੂੰ ਜਾਲ ਦਈਏ ਸੁਆਹ ਦੇ ਨਾਲ ਹੀ ਰਲ ਜਾਈਏ "ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥੨॥ ਹੇ ਵਾਹਿਗੁਰੂ ਜੀ ਤਾਂ ਭੀ ਤੇਰੀ ਕੀਮਤ ਨਹੀਂ ਪੈ ਸਕਦੀ ਮੈਂ ਆਪ ਜੀ ਦਾ ਨਾਮ ਕਿਡਾ ਕੁ ਵੱਡਾ ਆਖਣਾ ਕਰਾਂ। (ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ॥) ਪੰਛੀ ਬਣ ਕੇ ਜੇ ਕਰਕੇ ਸੈਂਕੜੇ ਅਸਮਾਨਾਂ ਵਿਚ ਜਾ ਕੇ (ਭਵਾ) ਫਿਰ ਆਵਾਂ। (ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ॥) ਇਤਨਾ ਉੱਚਾ ਚੜ੍ਹਾਂ ਕਿਸੇ ਦੀ ਨਿਗ੍ਹਾ ਵਿਚ ਨ ਆਵਾਂ ਨ ਕਿਛ ਪੀਵਾਂ ਤੇ ਨ ਖਾਵਾਂ। (ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥੩॥) ਤਾਂ ਭੀ ਤੇਰੀ ਕੀਮਤ ਨਹੀਂ ਪਾਈ ਜਾਂਦੀ। ਜਿਸ ਨਾਮ ਕਰਕੇ ਤੂੰ ਪ੍ਰਾਪਤ ਹੁੰਦਾ ਹੈਂ ਤਿਸ ਨਾਮ ਨੂੰ ਕਿਤਨਾ ਵੱਡਾ ਆਖਾਂ ਭਾਵ ਬੇਅੰਤ ਹੈ (ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ॥) ਸਤਿਗੁਰੂ ਜੀ ਕਹਿੰਦੇ ਹਨ ਲੱਖਾਂ ਮਣਾਂ ਦੇ ਕਾਗਜ਼ ਇਕੱਤਰ ਕਰੀਏ ਤੇ (ਭਾਉ) ਪ੍ਰੇਮ ਨਾਲ ਪੜ੍ਹ-ਪੜ੍ਹ ਕੇ ਉਹਨਾਂ ਦੇ ਭਾਵ ਕੱਢੀਏ। (ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ॥) ਸਿਆਹੀ ਦਾ ਤੋਟਾ ਨ ਆਵੇ। ਕਲਮ ਪਉਣ ਦੇ ਵੇਗ ਤਰ੍ਹਾਂ ਚਲਣਾ ਕਰੇ ਅਥਵਾ ਲਿਖਾਰੀ ਪਉਣ ਹੀ ਹੋਵੇ (ਭੀ

ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥੪॥੨॥) ਤਾਂ ਭੀ ਅਕਾਲ ਪੁਰਖ ਤੇਰੀ ਕੀਮਤ ਨਹੀਂ ਪੈਂਦੀ ਮੈਂ ਕਿਤਨਾ ਕੁ ਵੱਡਾ ਤੇਰੇ ਨਾਮ ਨੂੰ ਆਖਣਾ ਕਰਾਂ। (੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥) ਇਕ ਅਦ੍ਵੈਤ ਰੂਪ ਹੈ ਬ੍ਰਹਮ ਓਅੰਕਾਰ ਸਰਬ ਦਾ ਪ੍ਰਕਾਸ਼ਕ ਹੈ ਉਚਾਰਨੇ ਮਾਤਰ ਸੇ ਸਰਬ ਦੀ ਰੱਖਿਆ ਕਰਨ ਵਾਲਾ ਹੈ। ਸਤਿ ਤ੍ਰੈਕਾਲ ਅਬਾਧਤੰ, ਭਾਵ ਨਾਸ ਤੋਂ ਰਹਿਤ ਹੈ, ਨਾਮ ਪ੍ਰਸਿੱਧ ਹੈ। ਕਰਤਾ ਜਗਤ ਨੂੰ ਆਪਣੀ ਕੁਦਰਤ ਭਾਵ ਸ਼ਕਤੀ ਦੁਆਰਾ ਰਚਨ ਵਾਲਾ ਹੈ ਪੁਰਖ ਪੂਰਨ ਹੈ ਨਿਰਭਉ ਡਰ ਤੋਂ ਬਿਨਾਂ ਹੈ, ਨਿਰਵੈਰ ਵੈਰ ਤੋਂ ਰਹਿਤ ਹੈ, ਅਕਾਲ ਕਾਲ ਤੋਂ ਰਹਿਤ ਮੂਰਤਿ ਸਰੂਪ ਹੈ। ਅਜੂਨੀ ਜਨਮ ਤੋਂ ਰਹਿਤ, ਸੈਭੰ ਸੁਤੇ ਪ੍ਰਕਾਸ਼ ਹੈ ਭਾਵ ਸਤ ਚਿਤ ਅਨੰਦ ਸਰੂਪ ਹੈ। ਗੁਰ ਚੇਤਨ ਸਰੂਪ ਪ੍ਰਸਾਦਿ ਅਨੰਦ ਸਰੂਪ ਹੈ। (ਅਥਵਾ) ਉਸ ਸਤ, ਚਿਤ ਅਨੰਦ, ਸਰੂਪ ਦੀ ਪ੍ਰਾਪਤੀ ਕੈਸੇ ਹੋਵੇ।

(ਗੁਰ ਪ੍ਰਸਾਦਿ) ਗੁਰਾਂ ਦੀ ਕਿਰਪਾ ਕਰਕੇ ਹੁੰਦੀ ਹੈ॥

## ੨੮ਵੇਂ ਅਧਿਆਇ ਦੇ ਰਹਿੰਦੇ ਪ੍ਰਿਯਾਇ ਅਰੰਭ

(ਸੋ ਸੁਨਿਕੈ) ਦੌਲਤ ਖਾਂ (੨੦) (ਧਵਾਇਕੇ) ਦੁੜਾ ਕੇ ਭਜਾ ਕਰ ਹੋਰ ਆਦਮੀ (੨੧) (ਪਿਖੈ ਨਹਿਂ ਰੂਪ) ਜਿੰਨਾ ਚਿਰ ਸਤਿਗੁਰਾਂ ਦਾ ਸਰੂਪ ਨਹੀਂ ਦੇਖ ਲੈਂਦਾ ਉਨਾ ਚਿਰ ਚਿਤ ਨੂੰ ਸ਼ਾਂਤੀ ਨਹੀਂ ਆਉਂਦੀ (੨੨) (ਅਬਲਾਯੋ) ਨਿਰਬਲ ਹੋ ਰਹੀ ਹੈ ਜੈਸੇ ਇਸਤਰੀ ਦਾ ਦਿਲ ਕਮਜ਼ੋਰ ਹੁੰਦਾ ਹੈ ਸਾਗਰ ਦਾ ਬਹੁਤਾ ਪਾਣੀ ਦੇਖ ਕੇ ਕੰਬ ਜਾਂਦੀ ਹੈ ਕੋਈ ਬਿਧੀ ਨਹੀਂ ਸੁਝਦੀ ਸੰਕੋਚਦੀ ਰਹਿੰਦੀ ਹੈ ਐਸੇ ਗੁਰੂ ਜੀ ਦੀ ਕੀਰਤੀ ਸਾਗਰ ਹੈ ਲੋਕਾਂ ਦੀ ਮਤ ਇਸਤਰੀ ਦੀ ਤਰ੍ਹਾਂ ਹੈ ਕਨਾਰੇ ਪਰ ਖੜੇ ਸੰਕੋਚ ਰਹੇ ਹਨ ਕੋਈ ਤਰੀਕਾ ਨਹੀਂ ਆਂਵਦਾ ਸਰੀਰ ਲੱਭਣ ਵਾਸਤੇ ਗੁਰਾਂ ਦਾ ਹੈਰਾਨ ਹੋ ਰਹੇ ਹਨ (੨੩) (ਤਿਹ ਰੋਜ) ਉਹ ਸਾਰਾ ਦਿਨ (੨੪) (ਵਿਵੇਕੀ) ਗਿਆਨਵਾਨ (੨੫) (ਜੇਸ਼ਟ ਬਾਸੁਰ ਮਾਹਿਂ) ਜੇਠ ਦੇ ਦਿਨਾਂ ਵਿਚ (੨੭) (ਅਪੇਲ ਸਦਾਈ) ਬਿਨਾਂ ਦਬੌਣ ਤੋਂ ਸਦਾ ਅਟੱਲ (੨੮) (ਮਿਲਿ ਬਾਤਾ) ਬਹੁਤੇ ਮਲਿ ਕਰ ਗੱਲਾਂ ਕਰਦੇ ਹਨ (ਗਿਆਤਾ) ਸਰੀਰ ਕਿਆ ਜਲ ਬੌਰਿਓ ਗਿਆਤਾ (੨੯) (ਨਿਜ ਜਜੋਂ) ਆਪ ਦੀ ਪੰਗਤੀ ਤੋਂ ਜਿਸ ਪ੍ਰਕਾਰ (੩੧) (ਸੂਚਕ ਹ੍ਵੈ ਸ਼ੁਭ) ਸ੍ਰੇਸ਼ਟਤਾਈ (ਸੂਚਕ) ਜਾਨਾਇਕ ਹੋ ਰਹੇ ਹਨ ਇਸਤ੍ਰੀ ਦਾ ਖੱਬਾ ਅੰਗ ਫੁਰਨਾ ਚੰਗਾ ਮੰਨਦੇ ਹਨ (ਸੰਦੇਹ ਨਿਵਾਰਾ) ਕਿ ਸਰੀਰ ਤਾਂ ਗੁਰੂ ਦਾ ਲੱਭਾ ਨਹੀਂ ਤੇ ਅੰਗ ਖੱਬਾ ਫੁਰਦਾ ਹੈ ਖੁਸ਼ੀ ਦੇਣ ਵਾਲਾ ਏਹ ਉਲਟੀ ਗੱਲ ਹੈ ਏਹ ਸੰਸਾ ਕਉਣ ਨਵਿਰਤ ਕਰੇ (੩੩) (ਕਮਾਰਿ) ਕੁਮਾਰ ਅਵਸਥਾ ਵਾਲੀ (੩੭) (ਨ ਕਲੇਸ਼ ਪਯੋ) ਬਈ ਕਲੇਸ਼ ਵਿਚ ਕੀ ਪੈਣਾ ਹੈ (ਘਟ) ਇਕ ਰਸ ਬਾਰੇ ਘਾਟਾਂ ਨੂੰ (ਇਤਿ)

ਏਸ ਪ੍ਰਕਾਰ ਦੀਆਂ (੪੪) (ਬਦਨ ਸੁ ਛਬਿ ਬਿਕਸਾਇ) ਏਨ੍ਹਾਂ ਦੇ ਮੁੱਖ ਰੂਪੀ ਕਵਲਾਂ ਦੀ ਸੋਭਾ ਖੜੋਣਾ ਕਰੋ।

## ਪੂਰਬਾਰਧ ਅਧਿਆਇ ੨੯

(੨) (ਦੰਡ ਸੰਕਾਸੀ) ਡੰਡੇ ਦੇ ਸਦ੍ਰਸ ਪੈ ਕੇ (੪) (ਸੁਖ ਮੂਰ) ਸੁੱਖਾਂ ਦਾ ਮੁੱਢ ਕਾਰਨ (ਕੋਟਿ ਕੋਟੀ) ਕੋਟਾਨ-ਕੋਟ ਸਾਲਾਂ ਦੀ (ਪੀਅਣੁ) ਪੀਣ ਵਾਸਤੇ ਭੋਜਨ ਹੋਵੇ ਭਾਵ ਹੋਣਾ ਹਾਰੀ ਹੋ ਜਾਵਾਂ (ਸੁਣਿ) ਕੰਨਾਂ ਸੇ (ਸੁਣਿ) ਸੁਣਨਾ ਕਰੀਏ ਨਾਮ ਤੇ (ਆਖਣੁ) ਮੁੱਖ ਦੁਆਰਾ ਆਖਣਾ ਕਰੀਏ (ਕਰੇ ਤਮਾਇ) ਤਾਂ ਮੇਲਣ ਦੀ ਤਮਾਇ: ਖ਼੍ਵਾਹਿਸ਼ ਇੱਛਾ ਕਰਦਾ ਹੈ (ਕੁਸਾ ਕਟੀਆ) ਕਾਂਸੀ ਕਰਵੱਤ ਦੇ ਨਾਲ ਆਪਣੇ ਆਪ ਨੂੰ ਪੁਨਾਂ ਪੁਨਾਂ ਕਟਵਾਕੇ (ਕੁਸਾ) ਕੁਹਾ ਲਈਏ (ਪੀਸਣਿ) ਚੱਕੀ ਹਿਮਾਲੇ ਰੂਪ ਵਿਚ ਪਾ ਕੇ ਆਪਣੇ ਸਰੀਰ ਨੂੰ ਪੀਸ ਦੇਈਏ ਪਾਂਡਵਾਂ ਵਤ ਜਾ ਕੇ ਗਲ ਜਾਈਏ (ਸੈ) ਸੈਂਕੜੇ ਕੋਹ ਇਤਨੇ ਉੱਚੇ ਚੜ੍ਹ ਜਾਈਏ (ਕਾਗਦ ਲਖ ਮਣਾ) ਬੇਦਾਂ ਸ਼ਾਸਤ੍ਰਾਂ ਲੱਖਾਂ ਮਣਾਂ ਕਾਗਜ਼ਾਂ ਨੂੰ ਪੜ੍ਹ-ਪੜ੍ਹ ਕੇ (ਕੀਚੈ ਭਾਉ) ਉਨ੍ਹਾਂ ਦੇ ਤਾਤਪਰਜ ਸਿਧਾਂਤ ਨੂੰ ਕੱਢਣਾ ਕਰੀਏ ਏਸ ਸ਼ਾਸਤ੍ਰ ਦਾ ਏਹ ਸਿਧਾਂਤ ਹੈ ਫੇਰ ਨਾਮ ਦੀ ਮਹਿਮਾ ਵਾਸਤੇ ਜੇ ਸੱਤਾਂ ਸਮੁੰਦ੍ਰਾਂ ਦਾ ਪਾਣੀ, ਲੋਕਾਂ ਲੋਕ ਨਾਮੇ ਦੇ ਪਹਾੜ ਦੀ ਸਿਆਹੀ ਹੋਵੇ, (ਲੇਖਣਿ) ਕਲਮ ਨੂੰ ਪਉਣ ਚਲਾਵੇ, ਧਰਤੀ ਕਾਗਜ਼ ਹੋਵੇ (ਹਉ ਕੇਵਡੁ) ਅਸੀਂ ਕਿਤਨਾ ਕੁ ਵੱਡਾ ਨਾਮ ਆਖਣਾ ਕਰੀਏ ਗੁਰਾਂ ਦੇ ਸੱਚ ਖੰਡ ਵਿਚ ਜਾਣ ਵਕਤ ਪ੍ਰਮੇਸ਼ਰ ਨੇ ਇਹ ਕਹਿਆ ਸੀ :- ਆਉ ਨਾਨਕ ਨਾਮ ਬਿਲਾਸੀ॥ ਅਨੰਦ ਲੈਣ ਵਾਲੇ ਨਾਮ ਦਾ, ਇਹ ਸੁਣ ਕੇ ਆਪ ਜੀ ਨੇ ਨਾਮ ਦੀ ਮਹਿਮਾ ਦਾ ਸ਼ਬਦ ਉਚਾਰਿਆ ਹੈ ਇਤਨੀ ਤਪੱਸਿਆ ਸੇ ਵੀ ਅੰਤ ਨਹੀਂ ਆਉਂਦਾ ਜੇ ਅਸੀਂ ਕਰ ਲਈਏ (੫) (ਸ੍ਰੀ ਨਾਨਕ ਧਾਰ ਕਰਜੋ) ਉਸ ਨੂੰ ਗੁਰੂ ਧਾਰਨ ਕੀਤਾ ਜੋ ਅਗੇ ਮਹਾਂ ਮੰਤ੍ਰ ਵਿਚ ਲਖਣਾ ਦੇ ਸਹਿਤ ਹੈ (ਅਥਵਾ) (ਤਤ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ)॥ ਅਪਰੰਪਰ ਪਾਰਬ੍ਰਹਮੁ ਪਰਮੇਸ਼ਰੁ ਨਾਨਕ ਗੁਰੁ ਮਿਲਿਆ ਸੋਈ ਜੀਉ॥ (ਅੰਗ ੫੯੮) (ਗੁਰ ਪਸਾਦਿ) ਗੁਰੂ ਜੀ ਜੋ ਕ੍ਰਿਪਾ ਕਰਨ ਵਾਲੇ ਹਨ ਉਹ ਭੀ ਪ੍ਰਮੇਸ਼ਰ ਨੇ ਹੀ ਗੁਰੂ ਰੂਪ ਹੋ ਕੇ ਅਵਤਾਰ ਧਾਰਿਆ ਹੈ ਸੰਸਾਰ ਦੇ ਭਲੇ ਵਾਸਤੇ (੭) (ਇਕ ਕੋਸ ਤਹਿਂ) ਚੜ੍ਹਦੇ ਦੀ ਤਰਫ (੮) (ਗਹੀਰਾ) ਭਾਰੀ ਗੁਰੂ ਜੀ ਸ੍ਰੇਸ਼ਟ ਸੁੱਖ ਦੇਣ ਵਾਲਾ ਗੁਰਾਂ ਦੁਆਰਾਂ ਪਾ ਲਏ (੯) (ਤਿਸੈ) ਪੈੜੇ ਮੋਖੇ ਨੂੰ (੧੫) (ਕੁਹੀਰ) ਜੋ ਗੁਰੂ ਜੀ ਦਾ ਅਲੋਪ ਹੋਣਾ ਸੀ ਇਹ ਇਕ ਧੁੰਦ ਪਈ ਹੋਈ ਸੀ ਏਸ ਨੂੰ ਮੇਟਕੇ ਗੁਰੂ ਜੀ ਸੂਰਜ ਦੀ ਤਰ੍ਹਾਂ ਪ੍ਰਗਟ ਹੋਇ ਕਰ ਸੁੱਖ ਪ੍ਰਗਟ ਕੀਤਾ (੧੬) (ਦੂਰ ਖਰੇ ਅਛਰਾਂਗ ਲਵਾਏ) ਅਛਰਾਂਗ ਮੋਹਰ ਦੇ ਅੱਖਰ ਲਾਏ ਹੋਏ ਦੂਰੋਂ ਹੀ ਖੜਿਆਂ ਨੂੰ ਦਿਸ ਰਹੇ ਹਨ।

ਜਿੰਦਰੇ ਤੇ ਲਾਖ ਲਾ ਕੇ ਮੋਹਰ ਲਾਈ ਸੀ। (ਕਾਸੋ) ਕਿਸੇ ਦਾ ਵੀ (ਸੋ ਸੁਣ) ਦੌਲਤ ਖਾਂ (੨੨) (ਜਯੋਂ ਬਿਰਤੀ ਤਨ ਗਜਾਨ ਧਰਾ) ਜਿਸ ਪ੍ਰਕਾਰ ਗਿਆਨ ਨੇ ਹੀ ਸਰੀਰ ਧਾਰਿਆ ਹੈ ਐਸੀ ਬ੍ਰਿਤੀ ਕੀਤੀ ਹੋਈ ਹੈ ਜਿਸ ਗੁਰੂ ਜੀ ਦਾ (੨੬) (ਹੇਰਿ ਬਿਹਾਰ) ਵਿਹਾਰ ਦੇਖਕੇ ਗੁਰੂ ਜੀ ਦਾ ਇਸ ਤਰ੍ਹਾਂ ਦਾ (੩੧) (ਜਾ ਬਿਧਿ ਸੋ ਮਨ ਮਾਨਾ) ਜਿਸ ਤਰੀਕੇ ਨਾਲ ਲੇਖਾ ਦੇਣਾ ਮਨ ਵਿਚ ਮੰਨਿਆ ਹੈ (੩੫) (ਆਰਤ ਧਾਰਤਿ) ਅਧੀਨਗੀ ਧਾਰਦਾ ਹੈ (੩੭) (ਰੂਪ ਪਰਾਤਮ ਆਤਮ ਜੈਸੇ) ਜੀਵ ਤੇ ਈਸਰ ਦਾ ਜੈਸੇ ਰੂਪ ਹੁੰਦਾ ਹੈ, ਜੀਵ ਜੈ ਰਾਮ ਜੀ ਪ੍ਰਮਾਤਮਾ ਗੁਰੂ (੪੧) (ਈਮਾਨ ਥਾਇ) ਭਾਵ ਰਿਦੇ ਥਾਂ ਵਿਚ ਧਰਮ ਰਖੀ ਵਾ, ਟਿਕਾਕੇ ਰਖੀ (੪੨) (ਅਗਾਧ ਅਬਾਧ) ਪ੍ਰਮੇਸ਼ਰ ਵਿਚ (ਪੂਰਬ) ਪਹਿਲੇ ਸਰੂਪ ਵਿਚ ਜਿਸ ਵਿਚ ਧਿਆਨ ਜੁੜੇ ਹੋਏ ਤੋਂ ਜੈ ਰਾਮ ਆਕੇ ਲੈ ਗਯਾ ਸੀ (ਜਾਹਿ) - ਜਿਸ ਗੁਰੂ ਨਾਨਕ ਦੇ ਵਾ ਪ੍ਰਮੇਸ਼ਰ ਦੇ ਅਰਾਧਨੇ ਸੇ (੪੬) (ਮਨ ਜੋਸ਼ ਨ ਆਵੈ) : ਬੋਲਣ ਦਾ ਜੋਸ਼ ਮਨ ਵਿਚ ਨਹੀਂ ਆਉਂਦਾ (ਮਨ ਆਨਵ ਸੋ) - ਮਨ ਵਿਚ ਲਿਔਣਾ ਕਰਦੇ ਹਨ ਆਪਣੀ ਮੂਰਖਤਾਈ।

## ਪੂਰਬਾਰਧ ਅਧਿਆਇ ੩੦ ਸ਼ਬਦ ਅਰੰਭ

(ਅੰਗ ੧੧੭੧)

(ਬਸੰਤ ਹਿਡੋਲ ਮਹਲਾ ੧॥ ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ॥) ਮਨ ਰੂਪ ਰਾਜਾ ਬਾਲਕ ਅਗਿਆਤ-ਬੇਸਮਝ ਹੈ, ਦੇਹ ਰੂਪ ਨਗਰੀ ਕੱਚੀ ਹੈ। ਇਸ ਦਾ ਕਾਮ ਕਰੋਧ ਦੁਸ਼ਟਾਂ ਨਾਲ ਪਿਆਰ ਹੈ (ਦੁਇ ਮਾਈ ਦੁਇ ਬਾਪਾ ਪੜੀਅਹਿ ਪੰਡਿਤ ਕਰਹੁ ਬੀਚਾਰੋ॥੧॥ ਮਾਇਆ ਤੇ ਅਵਿਦਿਆ ਦੋ ਮਾਵਾਂ ਹਨ ਜੀਵ ਤੇ ਈਸ਼ਰ ਦੋ ਬਾਪ ਹਨ ਸ਼ਾਸਤ੍ਰ ਵਿਚ ਏਹ ਵਾਰਤਾ ਪੜ੍ਹੀਦੀ ਹੈ ਪੰਡਤ ਜੀ ਮਨ ਦੇ ਰੋਕਣ ਦੀ ਬੀਚਾਰ ਕਰੋ (ਸੁਆਮੀ ਪੰਡਿਤਾ ਤੁਮ੍ ਦੇਹੁ ਮਤੀ) ਹੇ ਪੰਡਿਤ ਜੀ! ਸੁਆਮੀ ਪਰਮੇਸ਼ਰ ਦੀ ਪ੍ਰਾਪਤੀ ਦੀ ਤੈਨੂੰ ਮਤ ਦੇਣਾ ਕਰਦੇ ਹਾਂ, ਅਗੋਂ ਪੰਡਤ ਵਲੋਂ ਪ੍ਰਸ਼ਲ ਹੈ—(ਕਿਨ ਬਿਧਿ ਪਾਵਉ ਪ੍ਰਾਨਪਤੀ॥੧॥ਰਹਾਉ॥) ਕਿਸ ਜੁਗਤੀ ਦੇ ਨਾਲ ਪ੍ਰਾਣਾਂ ਦਾ ਪਤੀ ਜੋ ਅਕਾਲ ਪੁਰਖ ਹੈ, ਨੂੰ ਪਾਈਏ॥ (ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰੁ ਪੰਡੈ ਪਾਇਆ) ਜਿਸ ਪ੍ਰਮੇਸ਼ਰ ਨੇ ਸਮਾਨ ਅਗਨੀ ਬਨਸਪਤੀ ਵਿਚ ਰੱਖਕੇ ਬਨਾਸਪਤੀ ਪ੍ਰਫੁੱਲਤ ਕੀਤੀ ਹੈ ਭਾਵ ਅਗਨੀ ਸਾੜਦੀ ਨਹੀਂ ਅਗਨੀ ਵਿਚ ਹੁੰਦਿਆਂ ਬਨਸਪਤੀ ਖਿੜ ਰਹੀ ਹੈ, ਫੇਰ ਅਥਾਹ ਸਮੁੰਦਰ ਨੂੰ ਆਪਣੇ ਹੁਕਮ ਰੂਪੀ ਪੰਡ ਵਿਚ ਬੰਨ੍ਹ ਪਾ ਕੇ ਰੱਖਿਆ ਹੈ॥ ਅਥਵਾ (ਭੀਤਰਿ ਅਗਨਿ) ਤ੍ਰਿਸਨਾ ਦੀ ਅੱਗ ਹੈ ਰਿਦੈ ਅੰਦਰ ਇਸਤਰੀ ਪੁਰਸ਼-ਪੁੱਤਰਾਂ ਅਤੇ ਸੰਬੰਧੀ ਰੂਪੀ ਬਨਾਸਪਤੀ ਹੈ, ਪਰਵਾਰ ਆਦਿਕ ਦਾ ਵਧਣਾ ਪ੍ਰਫੁਲਤ

ਹੋ ਰਹੀ ਹੈ ਇਸ ਵਿਚ ਜੀਵ ਫਸਿਆ ਰਹਿੰਦਾ ਹੈ ਇਸਤ੍ਰੀ ਆਦਿ ਸੰਬੰਧੀਆਂ ਨੂੰ ਤਿਆਗ ਕੇ ਵੱਡੇ ਭਾਗਾਂ ਵਾਲਿਆਂ ਨੇ ਸਰੀਰ ਰੂਪੀ ਪੰਡ ਵਿਚੋਂ ਸਮੁੰਦਰ ਰੂਪੀ ਪ੍ਰਮੇਸ਼ਰ ਨੂੰ ਪਾਇਆ ਹੈ। ਸੋ ਮੁਕਤ ਰੂਪ ਹੋ ਗਏ। (ਚੰਦੁ ਸੂਰਜੁ ਦੁਇ ਘਰ ਹੀ ਭੀਤਰਿ ਐਸਾ ਗਿਆਨੁ ਨ ਪਾਇਆ॥੨॥) ਸੰਸਾਰ ਘਰ ਵਿਚ ਪ੍ਰਮੇਰਿ ਨੇ ਰਾਤ ਅਤੇ ਦਿਨ ਵਾਸਤੇ ਚੰਦ ਤੇ ਸੂਰਜ ਦੋ ਦੀਵੇ ਬਣਾਏ ਹਨ॥ ਐਸਾ ਜੋ ਪ੍ਰਮੇਸ਼ਰ ਹੈ ਉਹ ਹਿਰਦੇ ਵਿਚ ਹੈ। ਤਿਸ ਦਾ ਗਿਆਨ ਤੋਂ ਪਾਉਣਾ ਨਹੀਂ ਕੀਤਾ (ਅਥਵਾ) ਚੰਦ ਸਰਜ :- ਵੈਰਾਗ ਰੂਪੀ ਚੰਦ ਤੇ ਵਿਵੇਕ ਰੂਪੀ ਸੂਰਜ ਦਾ ਪ੍ਰਕਸ਼ ਰਿਦੇ ਵਿਚ ਹੈ, ਮੂਧਾ ਰਿਦਾ ਹੋਣੇ ਕਰਕੇ ਪ੍ਰਤੀਤ ਨਹੀਂ ਹੁੰਦਾ। ਜੇ ਰਿਦਾ ਸਿਧਾ ਹੋ ਜਾਵੇ ਤਾਂ ਗਿਆਨ ਦਾ ਪ੍ਰਕਾਸ਼ ਹੁੰਦਾ ਹੈ, ਅਗਿਆਨ ਨਾਸ ਹੋ ਜਾਂਦਾ ਹੈ॥ ਪਰ ਇਹ ਗਿਆਨ ਗੁਰਾਂ ਬਿਨਾਂ ਨਹੀਂ ਪਾਈਦਾ (ਰਾਮ ਰਵੰਤਾ ਜਾਣੀਐ ਇਕ ਮਾਈ ਭੋਗੁ ਕਰੇਇ॥) ਰਾਮ ਰਮਿਆ ਹੋਇਆ ਹੈ, ਪਰ ਉਸ ਨੂੰ ਉਹ ਜਾਣ ਸਕਦਾ ਹੈ ਜਿਹੜਾ ਮਾਇਆ ਦਾ ਤਿਆਗ ਰੂਪ ਭੋਗ ਕਰੇ ਅਥਵਾ ਉਦਾਰ ਹੋ ਕੇ ਧਰਮ ਦੇ ਪਾਸੇ ਵਰਤੇ ਅਥਵਾ ਇਕ ਮਾਈ ਰੂਪ ਪ੍ਰਮੇਸ਼ਵਰ ਦੇ ਅਨੰਦ ਨੂੰ ਭੋਗਣਾ ਕਰੇ (ਤਾ ਕੇ ਲਖਣ ਜਾਣੀਅਹਿ ਖਿਮਾ ਧਨੁ ਸੰਗ੍ਰਹੇਇ॥੩॥) ਤਿਸ ਗੁਰਮੁਖ ਦੇ ਲਖਣ ਇਹ ਹਨ ਜਾਨਣਾ ਕਰੋ ਖਿਮਾ ਆਦਿਕ ਸ਼ੁਭ ਗੁਣਾਂ ਰੂਪ ਧਨ ਨੂੰ ਇਕੱਤਰ ਕਰਦਾ ਹੈ (ਕਹਿਆ ਸੁਣਹਿ ਨ ਖਾਇਆ ਮਾਨਹਿ ਤਿਨ੍ਾ ਹੀ ਸੇਤੀ ਵਾਸਾ॥) ਸਾਕ ਸੰਬੰਧੀ ਇੰਦਰੇ ਤਾ ਐਸੇ ਹਨ ਕਿਹਾ ਹੋਇਆ ਬਚਨ ਸੁਣਦੇ ਨਹੀਂ, ਖਾਇਆ ਹੋਇਆ ਪਦਾਰਥ ਮੰਨਦੇ ਨਹੀਂ, ਉਹਨਾਂ ਨਾਲ ਇਸ ਜੀਵ ਦਾ ਵਾਸਾ ਹੈ। (ਪ੍ਰਣਵਤਿ ਨਾਨਕੁ ਦਾਸਨਿ ਦਾਸਾ ਖਿਨੁ ਤੋਲਾ ਖਿਨੁ ਮਾਸਾ॥੪॥੩॥੧੧॥) ਬੇਨਤੀ ਪੂਰਵਕ ਸਤਿਗੁਰੂ ਮਹਾਰਾਜ ਜੀ ਕਥਨ ਕਰਦੇ ਹਨ ਇਹੁ ਮਨ ਪਦਾਰਥਾਂ ਦੀ ਪ੍ਰਾਪਤੀ ਵੇਲੇ ਭਾਵ ਮਾਇਆ ਆਦਿ ਪਦਾਰਥਾਂ ਨੂੰ ਪਾ ਕੇ ਖਿਨ ਵਿਚ ਤੋਲੇ ਜਿੰਨਾ ਭਾਰਾ ਹੋ ਜਾਂਦਾ ਹੈ ਤੇ ਵਿਛੜਨੇ ਕਰਕੇ ਖਿਨ ਵਿਚ ਮਾਸੇ ਜਿਤਨਾ ਹੋ ਜਾਂਦਾ ਹੈ। ਇਹ ਮਨ ਚੰਗਾ ਤਾਂ ਹੋ ਸਕਦਾ ਹੈ ਜੇ ਵਾਹਿਗੁਰੂ ਦੇ ਦਾਸਾਂ ਦਾ ਦਾਸ ਹੋਵੇ (ਅੰਗ ੧੪੧) (ਸਲੋਕ ਮ : ੧॥ ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ॥) ਮੁਸਲਮਾਨ ਕਹਾਉਣਾ ਔਖਾ ਹੈ ਪਰ ਜੇਕਰ ਅੱਗੋਂ ਕਹੇ ਹੋਇ ਸੁਭ ਗੁਣ ਹੋਣ ਤਾ ਮੁਸਲਮਾਨ ਕਹਾ ਸਕਦਾ ਹੈ (ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ॥) ਉਹ ਇਹੁ ਗੁਣ ਹਨ ਪਹਿਲਾਂ ਰੱਬ ਦੇ ਪਿਆਰਿਆਂ ਦਾ ਚਲਾਇਆ (ਦੀਨ) ਵਾਲੇ ਸੰਤਾਂ ਦੇ ਧਰਮ ਨੂੰ ਮਿੱਠਾ ਪਿਆਰਾ ਕਰਕੇ ਜਾਣੇ, ਮਾਣ ਮੈਲ ਨੂੰ ਕਟਣਾ ਕਰੇ, ਆਪਣਾ ਮਾਲ ਧਨ ਰੱਬ ਦੇ ਰਾਹ ਲੁਟਾ ਦੇਵੇ ਭਾਵ ਪੁੰਨ ਕਰੇ (ਹੋਇ ਮੁਸਲਿਮੁ ਦੀਨ ਮੁਹਾਣੈ, ਮਰਣ ਜੀਵਣ ਕਾ ਭਰਮੁ ਚਕਾਵੈ॥) ਜੇਹੜੇ ਧਰਮ ਦੇ (ਮੁਹਾਣੈ) ਮਲਾਹ ਆਗੂ ਹਨ, ਉਹਨਾਂ ਦੇ

ਸਨਮੁਖ ਸਥਿਤ ਹੋ ਕੇ ਮਰਨ ਜੰਮਣ ਦਾ ਭਰਮ ਦੂਰ ਕਰੇ ਅਤੇ ਹੰਕਾਰ ਦੂਰ ਕਰੇ। (ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ॥) ਰਬ ਦੀ ਆਗਿਆ ਸਿਰ ਉਪਰਿ ਮੰਨੇ ਕਰਤੇ ਨੂੰ ਮੰਨਣਾ ਭਾਵ ਪੂਜਣਾ ਕਰੇ (ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ, ਤ ਮੁਸਲਮਾਣੁ ਕਹਾਵੈ॥੧॥) ਸਾਰਿਆਂ ਜੀਆਂ ਪਰ ਅਮਿੱਤ ਮੇਹਰ ਕਰਨ ਵਾਲਾ ਹੋਵੇ ਅਤੇ ਉਪਰਲੇ ਕਹੇ ਹੋਇ ਸੁਭ ਗੁਣ ਇਸ ਵਿਚ ਹੋਣ ਤਾਂ ਆਪਣੇ ਆਪ ਨੂੰ ਇਹ ਮੁਸਲਮਾਨ ਕਹਾਵੈ॥੧॥ (ਅੰਗ ੧੪੦) (ਸਲੋਕ ਮਹਲਾ ੧॥ ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥) ਜੀਅ ਤੇ ਦਇਆ ਕਰਨੀ ਮਸੀਤ ਹੈ। ਗੁਰਾਂ ਤੇ ਭਰੋਸਾ ਕਰਨਾ ਇਹ (ਮੁਸੱਲਾ) ਨਿਮਾਜ਼ ਪੜ੍ਹਨ ਸਮੇਂ ਥੱਲੇ ਵਿਛਾਉਣ ਵਾਲਾ ਆਸਣ ਹੈ, ਧਰਮ ਦੀ ਕਮਾਈ ਕਰਨੀ ਹਲਾਲ ਹੈ, ਸੱਚ ਬੋਲਣਾ ਕੁਰਾਨ ਦਾ ਪੜ੍ਹਨਾ ਹੈ (ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥) (ਸਰਮ) ਵੈਰਾਗ ਦੀ ਸੁੰਨਤ ਸੀਲ ਸੁਭਾਉ ਰੋਜਾ ਰੱਖਣਾ ਐਸੇ ਗੁਣਾਂ ਵਾਲਾ ਮੁਸਲਮਾਨ ਹੋਣਾ ਕਰੇ (ਕਰਣੀ ਕਾਬਾ ਸਚੁ ਪੀਰ ਕਲਮਾ ਕਰਮ ਨਿਵਾਜ॥) ਭਗਤੀ ਕਰਨੀ ਇਹ (ਕਾਬਾ) ਮੰਦਰ ਹੈ ਸੱਚ ਰੂਪੀ ਪੀਰ ਹੈ ਨਿਸਕਾਮ ਕਰਮ ਕਰਨ ਰੂਪੀ ਕਲਮਾ ਪੜ੍ਹਨਾ ਹੈ, ਨਿਮਰਤਾ ਧਾਰਣ ਰੂਪ ਨਮਾਜ਼ ਹੈ (ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥੧॥) ਮਾਲਾ ਫੇਰਨੀ ਇਹ ਤਿਸ ਪ੍ਰਮੇਸ਼ਰ ਨੂੰ ਫਿਰ ਭਾਵੇਗੀ ਜਿਹੜੀ ਵਿਸ਼ਿਆ ਵੱਲੋਂ ਸ਼ਰਮ ਰੱਖਣੀ ਹੈ, ਅਥਵਾ ਤਿਸ ਪ੍ਰਮੇਸ਼ਰ ਨੂੰ ਜੋ ਭਾ ਜਾਣਾ ਹੈ ਇਹ (ਤਸਬੀ) ਮਾਲਾ ਹੈ। ਐਸੇ ਗੁਣ ਧਾਰਣ ਵਾਲੇ ਦੀ ਪ੍ਰਭੂ ਲਾਜ ਰੱਖਦਾ ਹੈ। (ਅੰਗ ੫੫੬) ਮ: ੧॥ (ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ॥) ਹਿੰਦੂ ਤਾਂ ਵਾਹਿਗੁਰੂ ਵੱਲੋਂ ਮੁਢ ਤੋਂ ਹੀ ਸਿਮਰਨ ਭਜਨ ਵਲੋਂ ਭੁਲ ਗਏ ਹਨ, ਨਿਖੁਟਦੇ ਜਾਂਦੇ ਹਨ (ਨਾਰਦਿ ਕਹਿਆ ਸਿ ਪੂਜ ਕਰਾਂਹੀ॥) ਨਾਰਦ ਦੇ ਕਹੇ ਹੋਏ ਅਨੁਸਾਰ ਉਹ ਪੱਥਰਾਂ ਦੀ ਪੂਜਾ ਕਰਦੇ ਹਨ। (ਅੰਧੇ ਗੁੰਗੇ ਅੰਧ ਅੰਧਾਰੁ॥) ਅੰਧੇ ਸਰਸਾ ਤੇ ਧਿਆਨ ਰੂਪੀ ਨੇਤਾਂ ਤੋਂ ਬਿਨਾਂ (ਗੁੰਗੇ) ਪ੍ਰੀਤੀ ਰੂਪੀ ਜਿਹਬਾ ਤੋਂ ਬਿਨਾਂ ਗੂੰਗੇ ਹਨ। (ਅੰਧੇ ਅਗਿਆਨ ਦਾ ਹੀ) (ਅੰਧਾਰ) ਅੰਧੇਰਾ ਹੈ। (ਪਾਥਰੁ ਲੇ ਪੂਜਹਿ ਮੁਗਧ ਗਵਾਰ) (ਪਾਥਰ ਨੂੰ ਲੈ ਕੇ ਪੂਜਦੇ ਹਨ॥) ਮਨ ਕਰਕੇ ਬੇਸਮਝ ਹਨ॥ ਸਰੀਰ ਕਰਕੇ ਮੂਰਖ ਹਨ॥ (ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ॥੨॥) ਉਹ ਪੱਥਰ ਆਪ ਹੀ ਡੁੱਬ ਜਾਂਦੇ ਹਨ ਤੁਹਾਡੇ ਤਾਈਂ ਹੇ ਪੱਥਰਾਂ ਨੂੰ ਪੂਜਣ ਵਾਲਿਉ ! ਕਿਸ ਤਰ੍ਹਾਂ ਤਾਰਣ ਵਾਲੇ ਹੋਣਗੇ॥੨॥

## (ਪ੍ਰਿਯਾਇ ਅਰੰਭ ਅਧਿਆਇ ੩੦)

(੧) (ਉੱਜਲ) ਹੰਸ ਤੇ ਉਜਲ ਹੀ ਹੁੰਦਾ ਹੈ ਚਿਟੇ ਤਾਂ ਬਗਲੇ ਵੀ ਹੁੰਦੇ ਹਨ ਤੇ ਪ੍ਰੇਮ ਵੀ ਦੁਨੀਆਂ ਦੇ ਕਈ ਤਰ੍ਹਾਂ ਦੇ ਹੁੰਦੇ ਹਨ, ਪਰ ਜੋ ਗੁਰਾਂ ਦੇ ਚਰਨਾਂ ਦਾ ਪ੍ਰੇਮ ਤੇ ਹੰਸ ਇਹ ਦੋਵੇਂ ਹੀ ਚੰਗੇ ਹੁੰਦੇ ਹਨ। ਗੁਰਮੁਖਾਂ ਦੀ ਵਿਚਾਰ ਰੂਪ ਚੁੰਜ ਵਿਚ

ਤਤ ਮਿਥਯ ਦਾ ਵਿਵੇਚਨ ਦਾ ਵਿਚਾਰ ਰੂਪ ਖਟਿਆਈ ਹੈ, ਰਿਦੇ ਚੁੰਝ ਸੇ ਔਗਣ ਤਿਆਗਦੇ ਹਨ॥ (੩) (ਅਟਪਟੀ)=ਉਲਟੀਆਂ ਪੁਲਟੀਆਂ। (੧੧) (ਈਸ਼ ਜਗ ਦੈਵੰ) ਜਗ ਦੇ ਪੂਜਨੇ ਯੋਗ ਈਸ਼ਰ ਦਾ ਸਰੂਪ ਹਨ॥ (੧੫) (ਬਾਲ ਬੁਧਿ ਲੀਨਿ) ਬਾਲਕਾ ਵਾਲੀ ਬੁਧੀ ਲੈਣਾ ਕੀਤੀ ਹੈ (੧੬) (ਸਬਦ) ਸਿਆਮਾਂ ਪੰਡਿਤ ਨੇ ਕਿਹਾ ਤੁਸੀਂ ਬਾਲਕ ਬੁਧੀ ਲੈਣਾ ਕੀਤੀ ਹੈ ਏਹ ਸੁਣਿ ਕੇ ਉਚਾਰਏ ਹਨ (ਰਾਜਾ ਬਾਲਕੁ)=ਮਨ ਹੈ (ਦੁਸਟਾਂ) ਕਾਮਾਦਿਕਾਂ ਨਾਲ (ਦੁਇ ਮਾਈ)= ਸੁਧ ਮਨ ਦੀ ਮਾਯਾ ਮਾਤਾ ਹੈ, ਅਸ਼ੁਧ ਮਲ ਦੀ ਅਵਿਦਿਆ ਮਾਤਾ ਹੈ (ਦੁਇ ਬਾਪਾ)=ਜੇ ਤੂੰ ਸਾਨੂੰ ਮਤ ਦੇਣ ਆਇਆ ਹੈ॥ ਤਾਂ ਇਹ ਦੇਹ ਕਿ (੧੭) (ਨੀਤ ਨ ਸੀਖਿਊ ਰੂਪ ਗਿਆਨਾ)=ਰਾਜੇ ਦੇ ਗਿਆਨ ਵਾਲੀ ਏਹ ਰਾਜਨੀਤੀ ਨਹੀਂ ਸਿਖਿਆ ਜੈਸੇ ਬਾਲਕ ਰਾਜੇ ਨੂੰ ਨੀਤੀ ਕੀ ਆਉਣੀ ਹੈ। ਜਦ ਮੂਲ ਚੰਦ ਨੇ ਕਿਹਾ ਕਿ ਤੁਸੀਂ ਬਿਨਾਂ ਲਜਾ ਤੋਂ ਹੋ ਕੇ ਪ੍ਰਵਾਰ ਨੂੰ ਛੱਡ ਕੇ ਭੱਜ ਆਏ ਤਾਂ ਆਪ ਜੀ ਦੂਜੀ ਪਉੜੀ ਵਿਚ ਦੱਸਦੇ ਹਨ ਭੱਜੇ ਨਹੀਂ ਬਲਕਿ ਜਿਸ ਕੰਮ ਵਾਸਤੇ ਆਦਮੀ ਸੰਸਾਰ ਵਿਚ ਆਇਆ ਹੈ ਤੇ ਜਿਸ ਤੋਂ ਇਸ ਚੰਗਾ ਫਲ ਪ੍ਰਾਪਤ ਹੋਣਾ ਹੈ ਤੇ ਜਿਸ ਕਰਕੇ ਅਕ੍ਰਿਤਘਣਤਾ ਮਿਟਦੀ ਹੈ ਉਹ ਤਾਂ ਇਹੀ ਕੰਮ ਹੈ ਜੋ ਹੁਣ ਕਰਨ ਲੱਗੇ ਹਾਂ ਕਿ ਜਿਸ ਪ੍ਰਮੇਸ਼ਰ ਨੇ ਸਭ ਪਦਾਰਥ ਦਿੱਤੇ ਹਨ "ਜਿਨਿ ਦੀਏ ਤੁਧੁ ਬਾਪ ਮਹਤਾਰੀ॥ (ਅੰਗ ੯੧੩) ਤਿਸੁ ਪ੍ਰਭ ਕਉ ਮੂਲਿ ਨ ਮਨਹੁ ਬਿਸਾਰਿ॥" (ਅੰਗ ੨੬੯) ਏਹ ਰਸਤਾ ਦੁਨੀਆਂ ਨੂੰ ਦੱਸਣ ਵਾਸਤੇ ਏਹ ਕਾਰ ਕੀਤੀ ਹੈ ਦੱਸਦੇ ਹਨ ਜੋ ਐਸਾ ਸਮਰੱਥ ਪ੍ਰਮੇਸ਼ਰ ਹੈ ਜਿਸ ਦੇ ਹੁਕਮ ਨਾਲ (ਭੀਤਰਿ ਅਗਨਿ ਬਨਸਪਤਿ ਮਉਲੀ)= ਸਮਾਨ ਅਗਨੀ ਵਿਚ ਹੁੰਦਿਆਂ ਸਾਰੀ ਬਨਾਸਪਤੀ ਪ੍ਰਫੁਲਤ ਹੋ ਰਹੀ ਹੈ, ਸਮੁੰਦਰ ਜਿਸਨੇ ਹੁਕਮ ਰੂਪ ਪੰਡ ਵਿਚ ਪਾ ਰੱਖਿਆ ਹੈ (ਘਰ) ਸਰੀਰ ਮੇਂ ਹੀ ਚੰਦ ਸੂਰਜ ਹਨ ਜੋ ਬ੍ਰਹਿਮੰਡੇ ਸੋਈ ਪਿੰਡੇ ਐਸੇ ਪ੍ਰਮੇਸ਼ਰ ਦਾ ਗਿਆਨ ਨਹੀਂ ਪਉਣਾ ਕੀਤਾ ਵਾ ਜੋ ਤ੍ਰਿਸ਼ਨਾ ਰੂਪ ਅਗਨੀ ਹੈ ਇਸ ਕਰਕੇ ਇਸਤ੍ਰੀ ਪੁਤ੍ਰਾਦਿ ਬਨਾਸਪਤੀ ਪ੍ਰਫੁਲਤ ਹੋ ਰਹੀ ਹੈ ਜੈਸੇ ਬਿਰਛ ਵੱਡਾ ਹੋਣ ਤੇ ਸ਼ਾਖਾਂ ਬਹੁਤ ਹੋ ਜਾਂਦੀਆਂ ਹਨ ਐਸੇ ਹੀ ਸਰੀਰ ਵੱਡਾ ਹੋਣ ਤੇ ਪੁਤ੍ਰਾਦਿ ਸ਼ਾਖਾਂ ਬਹੁਤੀਆਂ ਹੋ ਜਾਂਦੀਆਂ ਹਨ (ਜਿਸ ਆਗੇ) ਜਿਸ ਤ੍ਰਿਸ਼ਨਾ ਅਗੇ ਸਮੇਰ ਵੀ ਰਾਈ ਜਿੰਨਾ ਹੈ। (੨੮) (ਹੋਇ ਤਿਨ ਬਾਧਾ) ਏਨਾ ਸੰਸਕਾਰਾਂ ਦਾ ਵੀ ਬਧਨਾ ਹੁੰਦਾ ਹੈ ਅਤੇ ਇਨ੍ਹਾਂ ਵਿਚ ਬੱਝ ਜਾਂਦਾ ਹੈ।

(੩੧) (ਸੂਧੇ ਤੇ ਬਿਗਸੈ ਪਰਗਾਸੂ) ਸਿਧਾ ਹੋਣ ਤੋਂ ਖਿੜਣ ਸੇ ਉਸ ਮੇ ਪ੍ਰਕਾਸ਼ ਹੁੰਦਾ ਹੈ (ਅਨਕ ਦੁਰਾਇਆ) ਅਨੇਕਾਂ ਜੀਵਾਂ ਦੇ ਰਿਦਿਆਂ ਤਾਈਂ ਛੁਪਾਏ ਛੱਡਿਆ ਹੈ (੩੨) (ਬਨ ਪੁਨ ਸਦਨ ਰਾਮ ਲੇ ਸਾਰੀ) ਪੰਡਤ ਕਹਿੰਦਾ

ਹੈ ਜੀ ਬਨ ਵਿਚ ਤੇ ਘਰਾਂ ਵਿਚ ਰਾਮ ਹੀ ਸਭ ਦੀ ਸਾਰ ਲੈਂਦਾ ਹੈ ਘਰ ਵਿਚ ਹੀ ਕਾਰ ਕਰੋ ਨਾਲੇ ਸਿਮਰਨ ਦਾ ਲਾਹਾ ਲਵੋ। (ਰਵੰਤਾ) ਉਚਾਰਨ ਵਾਲਾ ਵਾ ਰਮਿਆ ਹੋਇਆ ਰਾਮ ਨੂੰ ਸਾਰੇ ਸਮਝਣਾ (ਭੋਗੁ ਕਰੇਇ) ਏਹ ਜੋ ਮਾਇਆ ਹੈ ਏਸ ਦੇ ਮੋਹ ਵਿਚ ਨ ਫਸੇ ਵਾ (ਮਿਥਅੰਤ) ਨਿਸਚੇ ਕਰਨ ਰੂਪ ਏਸਦਾ ਭੋਗ ਪਾਵਣਾ ਕਰੇ ਉਸ ਦਾ ਪਤਾ ਕਿਵੇਂ ਕਿ ਇਸ ਨੇ ਮਾਯਾ ਮਿਥਿਆ ਜਾਣੀ ਹੈ, ਤਾਂ ਕਹਿੰਦੇ ਹਨ (੩੪) (ਤਾ ਕੇ ਲਖਣ ਜਾਣੀਅਹਿ) ਉਸ ਦੇ ਏਹ ਲਖਣ ਜਾਣੀ ਦੇ ਹਨ ਉਹ ਖਿਮਾਂ ਰੂਪ ਧਨ ਇਕੱਠਾ ਕਰਦਾ ਹੈ, ਜਦ ਮੂਲ ਚੰਦ ਨੂੰ ਕਿਹਾ ਸੀ ਕਿ ਚੱਲ ਚੱਲੀਏ ਏਹ ਕਿਸੇ ਦਾ ਕਹਿਆ ਨਹੀਂ ਸੁਣਦੇ ਨ ਮੰਨਦੇ ਹਨ ਏਨ੍ਹਾਂ ਨਾਲ ਗੱਲ ਕਿਉਂ ਕਰਦਾ ਹੈਂ ਤਾਂ ਗੁਰੂ ਜੀ ਕਹਿੰਦੇ ਹਨ ਵਾਸਾ ਹੀ ਜੀਆਂ ਦਾ ਉਨ੍ਹਾਂ ਇੰਦ੍ਰਿਆਂ ਨਾਲ ਹੈ ਜੋ ਇੰਦ੍ਰੇ ਕਹਿਆ ਹੋਇਆ ਸੁਣਦੇ ਮੰਨਦੇ ਨਹੀਂ (੪੨) (ਦਾਸਨ ਦਾਸਾ) ਪਰ ਸੀ ਤਾਂ ਇੰਦ੍ਰੇ ਏਸ ਦੇ ਦਾਸ ਸੋ ਏਹ ਇੰਦ੍ਰਯਾਂ ਦਾ ਦਾਸ ਹੋ ਗਇਆ ਹੈ (੫੦) (ਅਤਿ ਪਾਵਨ ਉਦਿਆਨ) ਪਵਿਤ੍ਰ ਕਰ ਦਿੱਤਾ ਹੈ (੫੩) (ਬਖਾਨਤਿ ਸੋਊ) ਉਹੀ ਵਚਨ ਕਿ ਨਾ ਤੁਰਕ ਅਤੇ ਨਾ ਹਿੰਦੂ (ਸਬਦ ਮਾਝ ਦੀ ਵਾਰ ਦਾ॥) (ਜਾ ਹੋਇ) ਏਨ੍ਹਾਂ ਗੁਣਾਂ ਦੇ ਸਹਿਤ ਹੋਵੇ ਤਾਂ (ਅੱਵਲ) ਪਹਿਲੀ ਏਹ ਗੱਲ ਹੈ (ਅਉਲ ਦੀਨ ਕਰਿ ਮਿਠਾ) ਔਲੀਏ ਜੋ ਸੰਤ ਤਿਨਾਂ ਦਾ ਦਿੱਤਾ ਹੋਇਆ (ਦੀਨ) ਧਰਮ ਤਿਸਨੂੰ ਮਿਠਾ ਕਰਕੇ ਜਾਣੇ (ਮਸ਼ਕਲ ਮਾਨਾ) ਅੰਹਕਾਰ ਦਾ ਮੈਲ ਅੰਦਰੋਂ ਕੂਚੀ ਨਾਲ ਦੂਰ ਕਰਨ ਕਰੇ ਭਾਵ ਵਿਚਾਰ ਦੀ ਕੂਚੀ ਨਾਲ ਮਾਨ ਨੂੰ ਮੇਟਣਾ ਕਰੇ ਤਾਂ ਨਿਕਲ ਕਰੀਦਾ ਹੈ (ਮਾਲ ਮੁਸਾਵੈ) ਪ੍ਰਤੱਖ ਦਾਨ ਕਰੇ ਵਾ ਮਾਨ ਦੇ ਤਾਈਂ ਮਾਲ ਆਸੁਰੀ ਸੰਪਦਾ ਹੇ ਏਸ ਦਾ ਮਸਕਲਾਂ ਮਾਂਜਣਾ ਨਿਕਲ ਵਾ ਕੂਚੀ (ਹੋਇ ਮੁਸਲਿਮ ਦੀਨ ਮੁਹਾਣੈ) ਜੋ ਮਲਾਹ ਆਗੂ ਹਨ ਮਹਜ਼ਬ ਦੇ ਉਨ੍ਹਾਂ ਦੇ ਦਿਤੇ ਹੋਏ (ਦੀਨ) ਧਰਮ ਵਿਚ ਮੁਸਲਿਮ ਦ੍ਰਿੜ੍ਹ ਇਸਥਿਤ ਹੋਵੇ (ਸਰਬ ਜੀਆਂ ਮਿਹਰੰਮਤਿ ਹੋਇ) ਸਾਰੇ ਜੀਆਂ ਤੇ ਅਮਿਤ ਮਿਹਰ ਕਰਨ ਵਾਲਾ ਹੋਵੇ (ਤਉ ਮੁਸਲਮਾਨ ਕਹਾਵੈ) ਤਾਂ ਮੁਸਲਮਾਨ ਕਹਾ ਸਕਦਾ ਹੈ ਜੀਵਾਂ ਤੇ ਮਿਹਰ ਕਰਨੀ ਮਸੀਤ ਹੈ ਭਰੋਸੇ ਦਾ ਮੁਸੱਲਾ ਆਸਣ ਹੈ (ਹਕ ਹਲਾਲ ਕੁਰਾਣ) ਹੱਕ ਜੋ ਸੱਚ ਬੋਲਣਾ ਹੈ ਏਹ ਕੁਰਾਣ ਦਾ ਪੜ੍ਹਨਾ ਹੈ, ਹੱਕ ਦੀ ਕਮਾਈ ਕਰਨੀ ਹੈ ਇਹ ਹਲਾਲ ਦਾ ਖਾਣਾ ਹੈ (ਸਰਮ ਸੁੰਨਤਿ) ਇੰਦ੍ਰੀਆਂ ਦੇ ਵਿਸ਼ਯਾਂ ਤੋਂ (ਸਰਮ) ਵੈਰਾਗ ਧਾਰਨਾ ਸੁੰਨਤ ਹੈ, ਸੀਲ ਸੁਭਾ ਰੋਜ਼ਾ ਹੈ (ਹੋਹੁ) ਐਸਾ ਮੁਸਲਮਾਨ ਹੋਣਾ ਕਹਾ ਸਕਦਾ ਹੈ (ਮੁਸਲਮਾਨ) ਵਾ ਆਪਣੇ ਧਰਮ ਵਿਚ ਈਮਾਨ ਪੱਕਾ ਹੋਵੇ ਧਰਮ ਵਿਚ (ਮੁਸਲਮ) ਦ੍ਰਿੜ੍ਹ ਹੋਵੇ (ਕਰਣੀ) ਜੋ ਨਿਸਕਾਮ ਕਰਮ ਕਰਨੇ ਹਨ ਏਹੀ ਕਲਮਾ ਪੜ੍ਹਨਾ ਹੈ (ਨਿਵਾਜ) ਨਿਮ੍ਰਤਾ ਰੂਪੀ ਨਿਵਾਜ ਹੈ (ਤਸਬੀ) ਮਾਲਾ

(ਸਾ) ਉਹ (ਤਿਸ) ਉਸ ਪ੍ਰਮੇਸ਼ਰ ਨੂੰ (ਭਾਵਸੀ) ਤਿੰਨਾਂ ਸਮਿਆਂ ਵਿਚ ਭਾਉਂਦੀ ਹੈ ਤਸਬੀ (ਰਖੈ ਲਾਜ) ਜੋ ਇੰਦ੍ਰੀਆਂ ਦੇ ਵਿਸ਼ਿਆਂ ਤੋਂ ਲਾਜ ਰੱਖਣੀ ਹੈ ਫੇਰ ਪ੍ਰਮੇਸ਼ਰ ਲਜਾ ਰੱਖਦਾ ਹੈ (ਮੂਲੇ) ਮੁਢ ਤੋਂ ਵਾ ਉੱਕਾ ਹੀ ਭੁੱਲ ਗਏ (ਅਖੁਟੀ) ਮੁਕਦੇ ਜਾਂਦੇ ਹਨ ਕੋਈ ਅਸਾਈ ਮੁਸਾਈ ਕੋਈ ਕੁਝ ਬਣ ਗਏ (ਨਾਰਦਿ ਕਹਿਆਂ) ਨਾਰਦ ਨੇ ਕਹਿਆ ਸੀ ਕਿ ਬਾਹਣ ਦੀ ਮੂਰਤ ਬਣਾ ਲਉ ਉਸਨੂੰ ਦੇਖਕੇ ਸੁਆਮੀ ਯਾਦ ਆ ਜਾਊ ਉਸਦੇ ਧਿਆਨ ਵਿਚ ਜੁੜ ਜਾਣਾਂ ਇਹ ਅਗਿਆਨਤਾ ਕਰਕੇ ਏਨ੍ਹਾਂ ਨੇ ਪੱਥਰ ਨੂੰ ਹੀ ਪ੍ਰਮੇਸ਼ਰ ਮੰਨ ਲਿਆ (ਅੰਧੇ ਗੁੰਗੇ ਅੰਧ ਅੰਧਾਰ) ਪੱਥਰ ਜੋ ਅੰਨ੍ਹੇ ਹਨ ਅਤੇ ਗੂੰਗੇ ਹਨ॥ (ਅੰਧਾਰ) ਅਗਿਆਨੀ ਉਨ੍ਹਾਂ ਨੂੰ ਹੀ ਪੂਜਦੇ ਹਨ ਵਾ ਅੰਧ ਅਗਿਆਨ ਦੇ (ਅੰਧਾਰ) ਹਨ੍ਹੇਰੇ ਕਰਕੇ ਅੰਧੇ ਹਨ ਪ੍ਰੀਤ ਰੂਪੀ ਜ਼ਬਾਨ ਤੋਂ ਗੂੰਗੇ ਹਨ (ਕਹਾ) ਕਿਥੇ (੬੩) (ਤਬਹਿ ਕੁਲ ਦੀਪਾ) ਕੁਲ ਦੇ ਦੀਵਾ ਰੂਪ ਸਤਿਗੁਰਾਂ ਦੇ ਸਾਥ ਤਦੋਂ ਮਨਸੁਖ ਨੇ ਕਿਹਾ।

## ਪੂਰਬਾਰਧ ਅਧਿਆਇ ੩੧

(੧) (ਮਰਾਲ ਬਾਹਿਨੀ) ਬਾਣੀ ਬਬੇਕ ਰੂਪ ਹੰਸ ਦੀਆਂ ਸਵਾਰੀ ਕਰਨ ਵਾਲੀ ਹੈ ਜੋ ਬਾਣੀ ਨੂੰ ਪੜ੍ਹਦਾ ਹੈ ਉਸ ਨੂੰ ਬਬੇਕ ਦੀ ਪ੍ਰਾਪਤੀ ਹੁੰਦੀ ਹੈ (੧) (ਸਾਰਦਾ ਸਰੂਪ ਕੋ) ਸ੍ਰੇਸ਼ਟ ਸਰੂਪ ਪ੍ਰਮੇਸ਼ਰ ਦੀ ਪ੍ਰਾਪਤੀ ਕਰੌਣ ਵਾਲੀ ਹੈ (ਸੇਮੁਖੀ) ਉਪਮਾਂ ਸੇ ਰਹਿਤ ਬੁਧੀ ਦੇਣੇ ਵਾਲੀ ਹੈ (੩) (ਤਜੰਤ ਭੂਰ ਪਾਪ ਨੋ) ਤਿਆਗਣਾ ਕਰਦੇ ਹਨ ਬਹੁਤੇ ਪਾਪਾਂ ਨੂੰ (੮) (ਨ ਮਾਨ ਆਨ ਥਾਨ ਦਾਮ ਦੇਹੁ ਏਹ ਜਾਨੀਯੇ) ਰਾਜਾ ਕਹਿੰਦਾ ਹੈ ਮੈਨੂੰ ਗੁਰੂ ਜੀ ਨੇ ਕਿਹਾ ਸੀ ਕਿ (ਮਾਨ) ਕਿਸੇ ਦਾ ਕਿਹਾ ਮੰਨ ਕੇ (ਆਨ) ਹੋਰ ਥਾਨ ਧਨ (ਦਾਮ) ਨਾ ਦੇਵੀਂ ਏਹ ਜਾਣ ਲੈ (੧੦) (ਗਹੀ ਫਨੀ ਚਚੂੰਧਰੰ ਤਜੀ ਨ ਖਾਇ ਯੌਂ ਭਯੋ) ਜੇ ਖਾਵੇ ਤਾਂ ਮਾਸ ਖਰਾਬ ਹੋਵੇ ਕੁਸ਼ਟੀ ਹੁੰਦਾ ਹੈ ਜੇ ਛੱਡੇ ਤਾਂ ਅੱਖਾਂ ਕੱਢਦੀ ਹੈ ਐਸੇ ਜੋ ਜਗਿਆਸੂ ਜੇ ਗਤ ਨੂੰ ਤਿਆਗਦਾ ਹੈ ਉਸਦੇ ਸਿਰੇ ਪਦਾਰਥ ਨਿਸਫਲ ਜਾਂਦੇ ਹਨ, ਜੇ ਸੰਸਾਰ ਨੂੰ ਪਕੜਦਾ ਹੈ ਤਾਂ ਇਸ ਦੇ ਵਿਚ ਮਿਲਕੇ ਕਲੰਕ ਦੇ ਸਹਿਤ ਹੁੰਦਾ ਹੈ। ਜੇ ਸਰਪ ਪਾਣੀ ਵਿਚ ਪ੍ਰਵੇਸ਼ ਹੋ ਜਾਵੇ ਤੇ ਚਚੂੰਦਰ ਨੂੰ ਪਾਣੀ ਵਿਚ ਛੱਡੇ ਤੇ ਚੁਭੀ ਮਾਰ ਜਾਵੇ ਤਾਂ ਬਚਾਅ ਹੋ ਸਕਦਾ ਹੈ ਐਸੇ ਹੀ ਜਗਿਆਸੂ ਸੰਗਤ ਰੂਪ ਸ੍ਰੋਵਰ ਤੇ ਨਾਮ ਰੂਪ ਪਾਣੀ ਵਿਚ ਮਿਲ ਜਾਵੇ ਤਾਂ ਫੇਰ ਵਿਸਯਾਂ ਦਾ ਕਲੰਕ ਨਹੀਂ ਲੱਗਦਾ ਤੇ ਪਦਾਰਥਾਂ ਵਿਚ ਰਹਿੰਦਾ ਹੋਇਆ ਕਵਲ ਦੀ ਤਰ੍ਹਾਂ ਨਿਰਲੇਪ ਰਹਿ ਸਕਦਾ ਹੈ (ਕਾਢਿਧੇ) ਜਦੋਂ ਕੱਢਣਗੇ। (ਜਗ ਸਾਚੌ ਮਿਥਿਆ ਕਿਧੌ ਗਹਿਯੌ ਤਜਯੋ ਨਹੀ ਜਾਤ॥) (ਗਹੀ ਚਚੂੰਧਰ ਅਹੈ ਮਰੈ ਤਜੈ ਦ੍ਰਿਗਨ ਕੀ ਹਾਨਿ॥ ਜਲ ਪਾਵੈ ਸੁਖ ਹੋਤ ਹੈ ਨਰ ਸਤ ਸੰਗ ਪ੍ਰਮਾਨ॥)

## ਸ਼ਬਦ ਅਰੰਭ

(ਅੰਗ ੧੨੪੫) ਸਲੋਕ ਮ: ੧॥ (ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਵਿ ਵੇਚਹਿ ਨਾਉ॥) ਧ੍ਰਿਗ ਉਹਨਾਂ ਪ੍ਰਾਣੀਆਂ ਦਾ ਜੀਵਿਆ ਹੈ ਜਿਹੜੇ ਮਹਾਰਾਜ ਦੇ ਨਾਮ ਨੂੰ ਜੰਤ੍ਰ ਮੰਤ੍ਰ ਕਰਕੇ ਕਾਗਜ਼ਾਂ ਤੇ ਪੂਜ/ਆਨੇ ਉਜਾੜ ਦਿੱਤੀ (ਖਲਵਾੜੇ) ਵਿਚ ਫੇਰ ਕਿਸੇ ਨੂੰ ਗਾਹਣ ਪਾਉਣਾ ਹੈ ਇਸੇ ਤਰ੍ਹਾਂ ਪ੍ਰਤੱਖ ਖੇਤੀ ਲਿਖ ਕੇ ਵੇਚਦੇ ਹਨ। (ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ॥) ਜਿਨ੍ਹਾਂ ਦੀ ਘੜੀ ਖੇਤੀ ਦੀ ਨਿਆਈ ਜਪ ਤਪ ਰੂਪੀ ਖੇਤੀ ਲੋਕਾਂ ਦੀਆਂ ਕਾਮਨਾਂ ਪੂਰਨ ਕਰਨ ਲਗਿਆ ਹੋਇਆ ਐਕੇ ਹੀ ਉਡ ਜਾਂਦੀ ਹੈ (ਖਲਵਾੜੇ) ਪ੍ਰਲੋਕ ਵਿਚ ਉਹਨਾਂ ਤਾਈ ਕਿਹੜਾ ਥਾਂਉ ਮਿਲਣਾ ਹੈ।

(ਅੰਗ ੯੯੧) ਮਾਰੂ ਮਹਲਾ ੧॥ (ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥) ਕੋਈ ਸਾਡੇ ਤਾਈਂ ਭੂਤ ਪ੍ਰਵੇਸ਼ ਹੋਇਆ ਆਖਦਾ ਹੈ ਕੋਈ ਦੇਉ ਲੱਗਾ ਆਖਦਾ ਹੈ। (ਕੋਈ ਆਖੈ ਆਦਮੀ ਨਾਨਕੁ ਵੇਚਾਰਾ॥੧॥) ਕੋਈ ਆਖਦਾ ਹੈ ਇਹ ਤਾਂ ਸ੍ਰੀ ਨਾਨਕ ਵੇਚਾਰਾ ਹੈ। (ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ॥) ਸ੍ਰੀ ਨਾਨਕ ਜੀ ਕਹਿੰਦੇ ਹਨ ਮੈਂ ਪਾਤਸ਼ਾਹ ਅਕਾਲ ਪੁਰਖ ਦੇ ਪ੍ਰੇਮ ਵਿਚ ਮਸਤਾਨਾ ਹੋਇਆ ਸੰਸਾਰ ਵਲੋਂ ਮਸਤਾਨਾ ਹਾਂ। (ਹਉ ਹਰਿ ਬਿਨੁ ਅਵਰੁ ਨ ਜਾਨਾ॥੧॥ਰਹਾਉ॥ ਮੈਂ ਅਕਾਲ ਪੁਰਖ ਤੋਂ ਬਗੈਰ ਕਿਸੇ ਨੂੰ ਨਹੀਂ ਜਾਣਦਾ। (ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ॥) ਤਾਂ ਮਸਤਾਨਾ ਜਾਣੀਦਾ ਹੈ ਜੇ ਵਾਹਿਗੁਰੂ ਦਾ ਭੈ ਧਾਰ ਕੇ ਦੇਵਾਨਾ ਹੋਵੈ। (ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ॥੨॥) ਇਕ ਮਾਲਕ ਤੋਂ ਬਗੈਰ ਦੂਜੇ ਹੋਰ ਕਿਸੇ ਨੂੰ ਨਾ ਜਾਣੇ ਮਸਤਾਨੇ ਦੇ ਲਖਨ ਹਨ (ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ॥) ਉਹ ਭੀ ਮਸਤਾਨਾ ਜਾਣੀਦਾ ਹੈ ਜੋ ਇਕ ਪ੍ਰਮੇਸ਼ਰ ਦੀ ਭਗਤੀ ਰੂਪ ਕਾਰ ਕਮਾਵੈ। (ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ॥੩॥) ਮਾਲਕ ਦੇ ਹੁਕਮ ਦੀ ਪਛਾਣ ਕਰੇ ਦੂਸਰੀ ਸਿਆਣਪ ਕਿਸ ਕੰਮ ਹੈ। (ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ॥ ਤਾਂ ਭੀ ਮਸਤਾਨਾ ਜਾਣੀਦਾ ਹੈ। ਜੇਕਰ ਵਾਹਿਗੁਰੂ ਵਿਚ ਪਿਆਰ ਰਖੇ। (ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ॥ ੪॥੭॥ ਆਪਣੇ ਆਪ ਨੂੰ ਮੰਦਾ ਸਮਝੇ ਹੋਰ ਸਾਰੇ ਸੰਸਾਰ ਨੂੰ ਚੰਗਾ ਜਾਣੇ।

# ਪ੍ਰਿਯਾਇ ਅਰੰਭ

(ਥਾਉ) ਪ੍ਰਤੱਖ ਖੇਤੀ ਉੱਜੜ ਜਾਏ ਉਸਨੂੰ ਖਲਵਾੜੇ ਲਾਵਣ ਨੂੰ ਥਾਂ ਨਹੀਂ ਮਿਲਦਾ ਐਸੇ ਹੀ ਜਿਨ੍ਹਾਂ ਦੀ ਸ਼ੁਭ ਗੁਣਾਂ ਦੀ ਖੇਤੀ ਉਜੜ ਗਈ ਪ੍ਰਲੋਕ ਰੂਪ ਖਲਵਾੜੇ ਵਿਚ ਕੀ ਥਾਂ ਮਿਲਣੀ ਹੈ (ਬੇਤਾਲਾ) ਦੇਉ (ਨਾਨਕ ਵੇਚਾਰਾ) ਕੋਈ ਕਹਿੰਦਾ ਹੈ ਏਹ ਤਾਂ ਵਿਚਾਰੇ ਗੁਰੂ ਨਾਨਕ ਜੀ ਆਦਮੀ ਹਨ। (ਭਇਆ ਦੀਵਾਨਾ ਸਾਹ ਕਾ) ਅਸੀਂ ਤਾਂ ਪ੍ਰਮੇਸ਼ਰ ਦੇ ਵੈਰਾਗ ਵਿਚ ਮਸਤਾਨੇ ਹੋਏ ਹਾਂ ਤੁਹਾਡੇ ਭਾ ਦੇ ਬਉਰਾਨੇ ਹਾਂ ਅਗੇ ਦਿਵਾਨੇ ਦੇ ਲੱਖਣ ਦੱਸਦੇ ਹਨ (ਭੈ) ਪ੍ਰਮੇਸ਼ਰ ਦੇ ਭੈ ਵਿਚ (ਏਕਾ ਕਾਰ) ਇਕ ਪ੍ਰਮੇਸ਼ਵਰ ਦੀ ਭਗਤੀ ਰੂਪੀ ਕਾਰ ਨੂੰ ਅਨਵੇਜ ਕਰਕੇ ਅਰਥ ਕਰਨਾ (ਅਵਰ ਭਲਾ ਮੰਦਾ ਸੰਸਾਰ ਕੋਊ ਆਪ ਜਾਣੈ) ਹੋਰ ਬੁਰੇ ਸੰਸਾਰ ਨੂੰ ਆਪਣਾ ਰੂਪ ਜਾਣੇ ਵਾ ਹੋਰ ਭਲੇ ਬੁਰੇ ਸੰਸਾਰ ਨੂੰ ਤਿਆਗ ਕੇ ਏਸ ਵਿਚੋਂ ਆਪਣੇ ਸਰੂਪ ਨੂੰ ਜਾਣੇ (੨੮) (ਤਿਨਹਿ ਬਤਾਇ) ਤਿਸ ਸਤਿਗੁਰਾਂ ਨੂੰ (੩੧) (ਭੂਲ ਬਿਨ ਅਨੁਸਰੀ) ਆਪ ਕੇ ਅਨੁਸਾਰੀ ਹੋਏ ਤੋਂ ਬਿਨਾਂ ਭੁੱਲ ਕੀਤੀ ਹੈ (ਤੁਮ ਮਹਿ ਰਖੈ) ਪਾਠ ਹੈ (੩੧) (ਦੋਸ ਰਵ ਮਹਿ ਲਖੈ) ਕਿ ਪਛੋਂ ਦੀ ਤਰਫੋਂ ਚੜ੍ਹਿਆ ਹੈ (੩੨) (ਤਰਕ ਤਮ) ਤਰਕ ਉਠੌਣ ਰੂਪ ਹਨੇਰਾ (੩੬) (ਪਰ ਬਿਤੰ ਪਰ ਹਰੋ) ਪਰਾਇਆ ਧਨ ਤਾਂ ਤੁਸੀਂ ਤਿਆਗ ਹੀ ਦੇਣਾ ਹੈ (੩੯) (ਧਰਮ ਨਿਧਨੋ ਨਹੀ) ਰਾਜਾ ਕਹਿੰਦਾ ਮੈਂ ਕੋਈ ਆਪਣਾ ਧਰਮ ਨਿਧਨੋ=ਨਾਸ ਨਹੀਂ ਕੀਤਾ ਹੋਇਆ ਕਿ ਮੈਂ ਧਨ ਆਪ ਦੇ ਘਰ ਰੁੱਖ ਲਵਾਂ (੪੬) (ਬੇਦੀ ਕੇਤ ਨਕੇਤ ਗਏ ਹੇਤਹਿ ਯਹੀ) ਬੇਦੀਆਂ ਦੀ ਕੁਲ ਦੇ ਨਿਸਾਨ ਰੂਪ ਗੁਰੂ ਜੀ ਦੌਲਤ ਖਾਂ ਦੇ ਘਰ ਗਏ ਜਾਣ ਦਾ ਕਾਰਣ ਇਹ ਸੀ ਅਗਲੀ ਪੰਗਤੀ ਮੇਂ ਹੈ। (੪੭) (ਲਖ ਲਟੀ) ਮੈਨੂੰ ਜਾਣਕੇ ਲਟੀ ਛੋਟਾ ਨਿਊਣ (ਹੋ ਕਲਿ) ਕਲ ਕਲਜੁਗ (ਕਲਮਲ) : ਪਾਪਾਂ ਨਾਲ (ਬਲ) ਸਹਿਤ ਬਲ ਰਹੇ ਹਨ ਘਿਰ ਰਹੇ ਹਨ। (ਕਲਾਨਿਧ ਕਲਮ) ਜੈਸੇ ਕੋਈ ਲਿਖਦਜਾ ਹੋਏ ਕਲਮ ਨਾਲ ਚੰਦ੍ਰਮਾਂ ਤੇ (੫੫) (ਬਿਧੁੰਤਕ ਲਿਖਿ ਹਰੀ) ਲਿਖਿਆ ਜਾਵੇ ਚੰਦ੍ਰਮਾਂ ਨੂੰ ਹਰਨ ਵਾਲਾ (ਬਿਧੁੰਤਕ) ਰਾਹੁ।

# ਪੂਰਬਾਰਧ ਅਧਿਆਇ ੩੨

(੨) (ਜਹਿਂ ਲਿਖਯੋ) ਸੁਭਾਨ ਅੱਲਾ ਆਦਿ (ਜਿ ਬੈਸ ਬਿਸਾਲ ਸੋ) ਸਭਾ ਦੇ ਆਦਮੀ ਜੇਹੜੇ ਵੱਡੀ-ਵੱਡੀ ਉਮਰ ਵਾਲੇ ਸੀ (੮) (ਜਿਹ ਕਰਨੀ) ਜਿਸ ਮਨ ਨੇ ਨਿਵਾਜ ਕਰਨੀ ਸੀ ਓਹੁ (ਮੂਲ) ਉੱਕਾ ਹੀ ਰਿਦੇ ਇਸਥਿਤ ਨਹੀਂ ਕੀਤਾ (੨੦) (ਸਿਧ) ਰਸੈਣੀ ਮਿਲ ਜਾਵੇ ਪਾਰੇ ਨੂੰ (੨੭) (ਅਰਧ ਤਿਨ ਮਨ ਠਯਾ) ਐਸਾ ਤਿਨ੍ਹਾਂ ਫਕੀਰਾਂ ਨੂੰ ਦੇਣਾ ਮਨ ਵਿਚ ਠਟ ਲਾਯਾ ਹੈ (ਛੋਭ) (ਖੁਦਾਇ ਕਿ

ਯਾਦਿ ਹੈ) ਕਿ ਅਸੀਂ ਖੁਦਾ ਨੂੰ ਯਾਦ ਕਰਨ ਵਾਲੇ ਹਾਂ (੪੪) (ਦਯਾ ਮਨ ਲਾਇ ਕੈ ਲਾਇਕੈ) ਹੇ ਗੁਰੂ ਜੀ ਦਯਾ ਮਨ ਵਿਚ ਲਿਆਕੇ (੫੦) (ਮਮ ਤੋਰ) ਤੇਰਾ ਤੇ ਮੇਰਾ ਇਸ ਤਰੀਕੇ ਦਾ ਦੇਖਦਾ ਹਾਂ।

## ਪੂਰਬਾਰਧ ਅਧਿਆਇ ੩੩

(੫) ਭਾਵ (ਦਿਖਾਵਹਿ ਨਿਜ ਅਨਰੂਪਾ) ਆਪਦੇ ਅਨਰੂਪ ਅਨਸਾਰੀ ਹੋ ਕਿ ਮਾਨੋ ਸ਼ਾਂਤ ਰਸ ਅਪਦਾ ਭਾਵ ਪ੍ਰਕਾਸ਼ ਹੀ ਦਿਖਾ ਰਿਹਾ ਹੈ ਮੈਂ ਐਸਾ ਹਾਂ (੧੬) (ਫੁਰਮਾਇਸ) ਸਿਫਾਰਸ਼ (ਮਾਰੂ ਮ: ੧) (ਕਮਾਇਆ) ਕਰਮਾਂ ਅਨੁਸਾਰ ਚੰਦੋ ਰਾਣੀ ਨੇ ਕਿਹਾ ਸੀ ਘਰ ਰਹਿੰਦੇ ਸੀ ਤੇ ਪਦਾਰਥ ਛਕਦੇ ਸੀ ਆਪ ਜੀ ਨੇ ਸਾਰੇ ਸ਼ਬਦ ਵਿਚ ਉਤ੍ਰ ਦਿੱਤੇ ਹਨ ਕਿ ਕੁਝ ਖਾਈਏ ਕੁਝ ਧਰਕੇ ਜਾਈਏ ਜੇ ਫੇਰ ਦੁਨੀਆ ਵਿਚ ਆਵਣਾ ਹੋਵੇ (੨੮) (ਤਿਨਹਿ ਦਿਵਾਯਾ)। ਫਕੀਰਾਂ ਨੂੰ (੩੭) (ਚੌਕਾ ਧੋਤੀ)— ਆਦਿ ਚਿੰਨ ਦੇਖਕੇ ਖੱਤ੍ਰੀ ਮਸੂਲੀਏ ਦੇ (ਗੋਬਰ) ਗਊ ਦਾ ਗੋਹਾ ਚੁਕ ਕੇ ਖੱਤ੍ਰੀ ਚਉਂਕਾ ਦੇਣ ਲੱਗ ਪਿਆ। (ਜਾਹਿ ਤਰੰਦਾ) ਤਰਿਆ ਜਾਵੇਗਾ-ਤਿਨ ਗਲਤਾਗ=ਉਨ੍ਹਾਂ ਖਤ੍ਰੀਆਂ ਦੇ (ਕਖਾਈ) ਹਿਰਮਚੀ ਰੰਗ ਦੀ ਵਾ ਕੰਨੀਦਾਰ (ਜਗਤ ਕਸਾਈ) ਕਸਾਈ ਜਗਤ ਨੂੰ ਦੱਸਦਾ ਹੈ ਤੇ ਹੈ ਛੁਰੀ ਤੇਰੇ ਹੱਥ ਮੇਂ।

## ਸ਼ਬਦ ਅਰੰਭ

(ਅੰਗ ੯੮੯) ਮਾਰੂ ਮਹਲਾ ॥੧॥ (ਮਿਲਿ ਮਾਤ ਪਿਤਾ ਪਿੰਡੁ ਕਮਾਇਆ॥) ਮਾਤਾ ਪਿਤਾ ਦੇ ਸੰਜੋਗ ਨਾਲ ਰਕਤ ਬਿੰਦ ਮਿਲ ਕੇ ਜੀਵ ਦੇ ਪੂਰਬਲੇ ਕਰਮ ਕਮਾਉਣ ਕਰਕੇ ਸਰੀਰ ਬਣਦਾ ਹੈ। (ਤਿਨਿ ਕਰਤੈ ਲੇਖੁ ਲਿਖਾਇਆ॥) ਤਿਸ ਕਰਤਾਰ ਨੇ ਜੀਵ ਦੀ ਕਮਾਈ ਅਨੁਸਾਰ ਲੇਖ ਲਿਖ ਦਿਤੇ ਹੈਂ ਵਾ ਤਿਸ ਕਰਤਾਰ ਤੋਂ ਜੀਵ ਨੇ ਆਪ ਦੀ ਕਮਾਈ ਅਨੁਸਾਰ ਲੇਖ ਲਿਖਾਇਆ ਹੈ (ਲਿਖੁ ਦਾਤਿ ਜੋਤਿ ਵਡਿਆਈ॥) ਲਿਖ ਦਿੱਤੀ ਹੈ (ਦਾਤਿ) ਪਦਾਰਥ ਰੋਗੀ ਆਦਿ, ਗਿਆਤ ਬੁਧੀ ਦੀ ਤੇ ਵਡਿਆਈ ਗੁਣਾਂ ਦੀ। (ਮਿਲਿ ਮਾਇਆ ਸੁਰਤਿ ਗਵਾਈ॥੧॥) ਮਾਇਆ ਨਾਲ ਮਿਲ ਕੇ ਪਰਮੇਸ਼ਰ ਦੀ ਪ੍ਰੀਤੀ ਕਰਨ ਦੀ ਸਮਝ ਗਵਾ ਦਿੱਤੀ ਹੈ। (ਮੂਰਖ ਮਨ ਕਾਹੇ ਕਰਸਹਿ ਮਾਣਾ) ਹੇ ਮੂਰਖ ਮਨ ਕਿਸੇ ਵਾਸਤੇ ਮਾਣ ਹੰਕਾਰ ਕਰਦਾ ਹੈਂ॥ (ਉਠਿ ਚਲਣਾ ਖਸਮੈ ਭਾਣਾ॥੧॥ਰਹਾਉ॥) ਸੰਸਾਰ ਤੋਂ ਉਠ ਕੇ ਚਲੇ ਜਾਣਾ ਹੈ ਜਦੋਂ ਸਾਹਿਬ ਦਾ ਭਾਣਾ ਹੁਕਮ ਹੋਇਆ (ਤਜਿ ਸਾਦ ਸਹਜ ਸੁਖੁ ਹੋਈ।) ਤਿਆਗ ਦੇ ਵਿਸ਼ਿਆਂ ਦੇ ਸ੍ਵਾਦ ਤੈਨੂੰ ਸਹਜ ਆਤਮਿਕ-ਸੁਖ ਪ੍ਰਾਪਤ ਹੋਵੇਗਾ। (ਘਰ ਛਡਣੇ ਰਹੈ ਨ ਕੋਈ॥) ਸਰੀਰ ਰੂਪੀ ਘਰੁ ਨਹੀਂ ਛੱਡ ਜਾਣੇ ਹਨ ਏਸ ਸੰਸਾਰ ਤੇ ਦੇਹ ਧਾਰ ਕੇ ਕੋਈ ਨਹੀਂ ਰਹੇਗਾ। (ਕਿਛੁ ਖਾਜੈ ਕਿਛੁ ਧਰੁ

ਜਾਈਐ॥) ਤਾਂ ਤੇ ਕੁਛੁ ਖਾ ਲਈਏ ਕੁਛੁ ਜਮਾ ਰਖ ਜਾਈਏ (ਜੇ ਬਾਹੁੜਿ ਦੁਨੀਆ ਆਈਐ॥੨॥) ਜੇ ਕਰ ਮੁੜਕੇ ਏਸ ਸੰਸਾਰ ਤੇ ਆਉਣਾ ਹੋਵੇ ਤਾਂ ਸੰਸਾਰ ਦੇ ਵਿਚ ਤਾਂ ਮੁੜ ਕੇ ਆਉਣਾ ਨਹੀਂ (ਸਜੁ ਕਾਇਆ ਪਟੁ ਹਢਾਏ।) ਜੇ ਕਰ ਸਜਾ ਸਜਾ ਕੇ ਰੇਸ਼ਮ ਦੇ ਬਸਤਰ ਦੇਹ ਉੱਤੇ ਹੰਢਾਏ ਜਾਣ। (ਫੁਰਮਾਇਸਿ ਬਹੁਤੁ ਚਲਾਏ॥) ਆਪਣੀ ਆਗਿਆ ਭਾਵ ਹੁਕਮ ਬਹੁਤ ਦੁਨੀਆਂ ਵਿਚ ਚਲਾ ਜਾਏ (ਕਰਿ ਸੇਜ ਸੁਖਾਲੀ ਸੋਵੈ।) ਸੁਖਾਂ ਵਾਲੀ ਸੇਜ ਬਣਾ ਕੇ ਸੋਹਣੇ ਬਿਸਤਰੇ ਵਿਛਾ ਕੇ ਸੌਂਦਾ ਹੈ (ਹਥੀ ਪਉਦੀ ਕਾਹੇ ਰੋਵੈ॥੩॥) ਪਰ ਜਦੋਂ ਜਮ ਦੇ ਤਕੜੇ ਹੱਥ ਪੈਣਗੇ ਉਦੋਂ ਫੇਰ ਰੋ ਕੇ ਕੀ ਕਰੇਂਗਾ (ਘਰ ਘੁੰਮਣਵਾਣੀ ਭਾਈ।) ਤੇਰਾ ਸਰੀਰ ਰੂਪੀ ਘਰ ਕਾਲ ਵਾ ਤਿੰਨਾਂ ਗੁਣਾਂ ਰੂਪੀ ਪਾਣੀ ਦੀ ਘੁੰਮਣਘੇਰੀ ਦੇ ਵਿਚ ਪਿਆ ਹੋਇਆ ਹੈ ਭਾਈ। (ਪਾਪ ਪਥਰ ਤਰਣੁ ਨ ਜਾਈ॥) ਪਾਪ ਰੂਪੀ ਪੱਥਰ ਕਰਕੇ ਤੈਥੋਂ ਤਰਿਆ ਨਹੀਂ ਜਾਣਾ। ਤਰਨ ਦਾ ਉਪਾਅ ਇਹ ਹੈ। (ਭਉ ਬੇੜਾ ਜੀਉ ਚੜਾਊ॥) ਵਾਹਿਗੁਰੂ ਦਾ ਜੇਹੜਾ ਰਿਦੇ ਵਿਚ ਭੈ ਧਾਰਨਾ ਹੈ ਇਹ ਬੇਡਾ ਹੈ, ਇਸ ਉਪਰ ਚੜ ਕੇ ਜੀਵ ਪਾਰ ਲੰਘ ਸਕਦਾ ਹੈ। ਪ੍ਰਮੇਸ਼ਰ ਦਾ ਭੈ ਧਾਰਣ ਰੂਪ ਇਸ ਬੇੜੇ ਉੱਪਰ ਚੜਨਾ ਹੈ। (ਕਹੁ ਨਾਨਕ ਦੇਵੈ ਕਾਹੂ॥੪॥੨॥) ਪਰ ਇਹ ਭੈ ਰੂਪ ਬੇੜਾ ਕਿਸੇ ਵਿਰਲੇ ਨੂੰ ਹੀ ਮਿਲਦਾ ਹੈ॥੪॥੨॥ (ਅੰਗ ੪੭੨) (ਸਲੋਕ ਮਃ ੧॥) (ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ॥) ਗਊ ਤੇ ਬ੍ਰਾਹਮਣ ਜੋ ਤੈਨੇ ਪੂਜਣੇ ਜੋਗ ਮੰਨੇ ਹਨ। ਪਸ਼ੂਆਂ ਦੇ ਵਿਚੋਂ ਗਊ ਉਪਕਾਰੀ ਮੰਨ ਕਰ ਕੇ ਤੇ ਬ੍ਰਾਹਮਣਾਂ ਨੂੰ ਦੇਵਤੇ ਮੰਨ ਕਰਕੇ ਸੋ ਇਹਨਾਂ ਦੋਹਾਂ ਦੇ ਤਾਈਂ ਤੁਸੀਂ ਆਪਣੇ ਪੂਜਨੀਕ ਮੰਨ ਕੇ ਫਿਰ ਭੀ ਮਸੂਲ (ਟੈਕਸ) ਲੈਂਦੇ ਹੋ ਤੇ ਫੇਰ ਗੋਬਰ ਦਾ ਚੌਕਾ ਦਿੰਦੇ ਹੋ ਏਸ ਨੂੰ ਪਾਖੰਡ ਕਰ ਕ ਸੰਸਾਰ ਤੋਂ ਤਰਿਆ ਨਹੀਂ ਜਾਵੇਂਗਾ। (ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ॥) ਤੇੜ ਧੋਤੀ ਤੇ ਮੱਥੇ ਵਿਚ ਟਿੱਕਾ ਗਲ ਵਿਚ ਜਪਣ ਵਾਲੀ ਮਾਲਾ ਪਾਈ ਹੈ ਤੇ ਅੰਨ ਮੈਲ ਦੀ ਇੱਛਾ ਵਾਲੇ ਤੁਰਕਾਂ ਦਾ ਖਾਂਦੇ ਹੋ। (ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤਰਕਾ ਭਾਈ॥) ਅੰਦਰ ਬੈਠ ਕੇ ਠਾਕੁਰ ਪੱਥਰ ਦੀ ਪੂਜਾ ਕਰਦੇ ਹੋ ਬਾਹਰ ਤੁਰਕਾਂ ਨੂੰ ਖੁਸ਼ ਕਰਨ ਵਾਸਤੇ ਤੁਰਕਾਂ ਦੀਆਂ ਕਤੇਬਾਂ ਪੜ੍ਹਦੇ ਹੋ। ਤੁਹਾਡਾ ਤਾਂ ਜਿਤਨਾ ਸਰੀਰਕ ਪਹਿਰਾਵੇ ਦਾ (ਸੰਜਮ) ਤੌਰ ਤਰੀਕਾ ਹੈ ਸਭ ਤੁਰਕਾਂ ਵਾਲਾ ਹੀ ਹੈ। (ਛੋਡੀਲੇ ਪਾਖੰਡਾ॥) ਛੱਡ ਦੇਣਾ ਕਰੋ ਪਾਖੰਡਾਂ ਦੇ ਤਾਈਂ। (ਨਾਮਿ ਲਇਐ ਜਾਹਿ ਤਰੰਦਾ॥੧॥) ਵਾਹਿਗੁਰੂ ਦਾ ਨਾਮ ਲੈਣੇ ਕਰਕੇ ਤਰ ਜਾਈਦਾ ਹੈ। ਮਃ ੧॥ (ਮਾਣਸ ਖਾਣੇ ਕਰਹਿ ਨਿਵਾਜ॥) ਸਾਬਤ ਮਨੁੱਖਾਂ ਦੇ ਖਾ ਜਾਣ ਵਾਲੇ ਵਾ=ਵੱਢੀ ਖਾਣ ਵਾਲੇ ਮਾਨੁੱਖਾਂ ਨੂੰ ਤੁਰਕਾਂ ਦੇ ਨਾਲ ਮਿਲ ਕੇ ਨਿਵਾਜਾਂ ਦੇ ਤਾਈਂ ਪੜ੍ਹਨਾ ਕਰਦਾ ਹੈ। (ਛੁਰੀ ਵਗਾਇਨਿ ਤਿਨ

ਗਲਿ ਤਾਗ॥) ਬੱਕਰਿਆਂ ਦੇ ਉੱਤੇ ਛੁਰੀਆਂ ਨੂੰ ਚਲਾਉਣਾ ਕਰਦੇ ਹੋ। ਜਾਂ ਕਲਮ ਰੂਪ ਛੁਰੀ ਚਲਾਉਂਦਾ ਹੈ। ਤਿੰਨਾਂ ਖੱਤਰੀਆਂ ਦੇ ਗਲ ਵਿਚ ਜਨੇਊ ਹੈ। (ਤਿਨ ਘਰਿ ਬ੍ਾਹਮਣ ਪੂਰਹਿ ਨਾਦ॥) ਤਿੰਨਾਂ ਖੱਤਰੀਆਂ ਦੇ ਘਰ ਵਿਚ ਬ੍ਾਹਮਣ ਜਾ ਕੇ ਸੰਖਾਂ ਦੇ ਤਾਈਂ ਪੂਰਦੇ ਹਨ। (ਉਨ੍ਾ ਬਿਨਾ ਭਿ ਆਵਹਿ ਓਈ ਸਾਦ॥) ਸਤਿਗੁਰੂ ਜੀ ਕਹਿੰਦੇ ਹਨ। ਜਗਤ ਵਿਚ ਸਾਰੇ ਝੂਠ ਪੂਰਤ ਹੋ ਰਿਹਾ ਹੈ। (ਮਥੈ ਟਿਕਾ ਤੇੜੇ ਧੋਤੀ ਕਖਾਈ॥) ਦੇਖੋ ਮੱਥੇ ਵਿਚ ਤਿਲਕ ਲਾ ਲੈਂਦੇ ਹਨ। ਲੱਕ ਨੂੰ ਧੋਤੀ ਬੰਨ੍ ਲੈਂਦੇ ਹਨ। ਹਿਰਮਚੀ ਜਾਂ ਕਖਾਏ ਰੰਗ ਦੀ। (ਹਥਿ ਛੁਰੀ ਜਗਤ ਕਾਸਾਈ॥) ਹੱਥ ਵਿਚ ਪੱਤਰੀ ਰੁਪੀ ਛੁਰੀ ਹੈ। ਪਰਤੱਖ ਜੀਆ ਦੇ ਕਤਲ ਕਰਨ ਨੂੰ ਛੁਰੀ ਹੈ ਤੇ ਜਗਤ ਤੇ ਆਪ ਕਸਾਈ ਹਨ। (ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ॥) ਨੀਲੇ ਬਸਤਰ ਪਹਿਰ ਕੇ ਮੁਸਲਮਾਨਾਂ ਵਿਚ ਪ੍ਵਾਨੀਕ ਸਦ੍ਸ ਹੁੰਦੇ ਹਨ। (ਮਲੇਛ ਧਾਨੁ ਲੇ ਪੂਜਹਿ ਪੁਰਾਣੁ॥) ਮਲੇਛ ਮੈਲ ਦੀ ਇੱਛਾ ਵਾਲੇ ਤੁਰਕਾਂ ਦਾ ਧਾਨ ਲੈਂਦੇ ਹਨ। ਤੇ ਫੇਰ ਪੁਰਾਣ ਦੀ ਪੂਜਾ ਕਰਦੇ ਹਨ। (ਅਭਾਖਿਆ ਕਾ ਕੁਠਾ ਬਕਰਾ ਖਾਣਾ॥) (ਅਭਾਖਿਆ) ਕੁਠਾ=ਕੋਹਿਆ ਹੋਇਆ ਬੱਕਰਾ (ਵਾ) ਜੀਆਂ ਦੇ ਘਾਤ ਕਰਨ ਵਾਲੇ ਖੋਟੀ ਬਾਣੀ ਰੂਪ ਕਲਮੇ ਨੂੰ ਪੜ੍ ਕੇ ਮਾਰਿਆ ਹੋਇਆ ਬੱਕਰਾ ਖਾਣ ਕਰਦੇ ਹਨ।

(ਚਉਕੇ ਉਪਰਿ ਕਿਸੈ ਨ ਜਾਣਾ॥) ਫੇਰ ਆਖਦੇ ਹਨ ਸਾਡੇ ਚਉਕੇ ਉੱਪਰ ਕਿਸੇ ਨੇ ਭੀ ਨਹੀਂ ਜਾਣਾ (ਦੇ ਕੈ ਚਵੁਕਾ ਕਢੀ ਕਾਰ॥) ਗੋਬਰ ਦਾ ਚਉਕਾ ਦੇ ਕੇ ਉਦਾਲੇ ਕਾਰ ਕੱਢ ਲੈਂਦੇ ਹਨ। (ਉਪਰ ਆਇ ਬੈਠੇ ਕੂੜਿਆਰ) ਚਉਕੇ ਉਪਰ ਝੂਠੇ ਕੰਮਾਂ ਵਾਲੇ ਆ ਕੇ ਬੈਠੇ ਜਾਂਦੇ ਹਨ। (ਮਤੁ ਭਿਟੈ ਵੇ ਮਤੁ ਭਿਟੈ॥) ਆਖਦੇ ਹਨ ਹੇ ਲੋਕੋ ਸਾਡੇ ਚੌਂਕੇ ਦੇ ਤਾਈਂ ਨ ਭਿਟ ਦਿਉ ਦੇਖਿਓ ਨ ਭਿਟ ਦਿਓ। (ਇਹੁ ਅੰਨੁ ਅਸਾਡਾ ਫਿਟੈ॥) ਇਹ ਜੋ ਸਾਡਾ ਭੋਜਨ ਹੈ ਇਹ ਬਿਗੜ ਜਾਵੇਗਾ (ਤਨਿ ਫਿਟੈ ਫੇੜ ਕਰੇਨਿ॥) ਜਿਨ੍ਹਾਂ ਦੇ ਪਾਖੰਡਾਂ ਨਾਲ ਸਰੀਰ ਫਿਟੇ ਹੋਏ ਹਨ। ਉਹ ਐਸੇ ਕਰਮਾਂ ਨੂੰ ਕਰਦੇ ਹਨ। (ਮਨਿ ਜੂਠੇ ਚੁਲੀ ਭਰੇਨਿ॥) ਮਨ ਕਰਕੇ ਅਪਵਿੱਤ੍ਰ ਹਨ ਉਪਰ ਸੇ ਐਸੇ ਸਲੋਕ ਪੜਦੇ ਹਨ॥ ਪ੍ਮਾਣ॥ ਅੰਨਾਦਿ ਭਵੰਤੀ ਪਰ ਜੰਨਿਆ ਦੇਵ ਸੰਭਵੈ ਯਹਿ। ਆਤ ਭਵੰਤੀ ਜੰਨਿਓ ਜਿਗਿਆ ਕਰਮ ਸਮੁਧ ਭਵਹਿ। ਚੁਲੀਆਂ ਭਰਦੇ ਹਨ। ਅਥਵਾ ਗੰਗਾ ਜਲ ਦੀਆਂ ਚੂਲੀਆਂ ਸੁਚੇ ਹੋਣ ਵਾਸਤੇ ਭਰਦੇ ਹਨ। (ਕਹੁ ਨਾਨਕ ਸਚੁ ਧਿਆਈਐ॥) ਸਤਿਗੁਰੂ ਜੀ ਕਹਿੰਦੇ ਹਨ। ਜੇ ਸੱਚੇ ਨਾਮ ਨੂੰ ਧਿਆਈਏ। (ਸਚੁ ਹੋਵੈ ਤਾ ਸੁ ਪਾਈਐ॥੨॥) ਤਾਂ ਮਨ ਪਵਿਤ੍ਰ ਹੁੰਦਾ ਹੈ ਤਾਂ ਫਿਰ ਸੱਚੇ ਵਾਹਿਗੁਰੂ ਨੂੰ ਪਾਈਦਾ ਹੈ। (ਅੰਗ ੧੩੯੫) ਸ੍ਵੈਯਾ। (ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥) ਆਪ ਪਰਮੇਸ਼ਰ ਹੀ

ਆਪਣੀ ਸ਼ਕਤੀ ਧਾਰ ਕੇ ਜਗਤ ਦੇ ਵਿਚ ਸਤਿਗੁਰੂ ਨਾਨਕ ਰੂਪ ਹੋ ਕੇ ਪਰਵਿਰਤ (ਪ੍ਰਗਟ) ਹੋਇਆ ਹੈ। (ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ।) ਨਿਰੰਕਾਰ ਨੇ ਹੀ ਸਮੂਹ ਜਗਤ ਵਿਚ ਪ੍ਰਕਾਸ਼ ਰੂਪ ਆਕਾਰ ਗੁਰੂ ਨਾਨਕ ਦਾ ਧਾਰਨ ਕੀਤਾ ਹੈ। (ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ॥) ਜਿਥੇ ਕਿਥੇ ਦੇਖੀਏ ਉਥੇ ਹੀ ਸਤਿਗੁਰੂ ਜੀ ਵਿਆਪਕ ਹਨ। ਸ਼ਬਦ ਉਪਦੇਸ਼ ਦਾ ਦੀਪਕ ਦੀਵਾ ਪ੍ਰਕਾਸ਼ਨਾ ਕੀਤਾ ਹੈ (ਜਿਹ ਸਿਖਹ ਸੰਗ੍ਰਹਿਓ ਤਤੁ ਹਰਿ ਚਰਣ ਮਿਲਾਯਉ॥) ਜਿੰਨ੍ਹਾਂ ਸਿੱਖਾਂ ਨੇ ਭਲੀ ਤਰ੍ਹਾਂ ਰਿਦੇ ਵਿਚ ਸ਼ਬਦ ਗ੍ਰਹਿਣ ਕੀਤਾ ਹੈ ਤਿਨਾਂ ਦੇ ਤਾਈਂ ਹਰੀ ਰੂਪ ਗੁਰਾਂ ਨੇ ਚਰਨਾਂ ਦੇ ਵਿਚ ਮਿਲਾਉਣਾ ਕੀਤਾ ਹੈ। (ਨਾਨਕ ਕੁਲਿ ਨਿੰਮਲੁ ਅਵਤਰ੍ਹਿਉ ਅੰਗਦ ਲਹਣੇ ਸੰਗਿ ਹੁਅ॥) ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬੇਦੀ ਬੰਸ ਵਾ ਉਚੀ ਕੁਲ ਜੋ ਨਿਰਮਲ ਹੈ ਤਿਸ ਦੇ ਵਿਚ ਅਵਤਾਰ ਧਾਰਿਆ ਹੈ। ਬਾਬਾ ਲਹਿਣਾ ਜੀ ਜਿਨ੍ਹਾਂ ਦਾ ਪਹਿਲਾ ਨਾਮ ਸੀ ਗੁਰਾਂ ਦੇ ਸੰਗੀ ਹੋ ਕੇ ਅੰਗਦ ਹੋਏ। (ਗੁਰ ਅਮਰਦਾਸ ਤਾਰਣ ਤਰਣ ਜਨਮ ਜਨਮ ਪਾ ਸਰਣਿ ਤੁਅ॥੨॥੧੬॥) ਹੇ ਗੁਰੂ ਅਮਰ ਦਾਸ ਜੀ ਜੀਆਂ ਨੂੰ ਤਾਰਨ ਵਾਸਤੇ ਸੰਸਾਰ ਤੋਂ ਆਪ ਜੀ (ਤਰਨ) ਜਹਾਜ਼ ਦੀ ਨਿਆਈਂ ਹੋਏ ਜਨਮਾਂ ਜਨਮਾਂਤਰਾਂ ਵਿਚੋਂ ਆ ਕੇ ਆਪ ਦੀ ਸਰਣ ਪਿਆ ਹਾਂ।

## ਪ੍ਰਿਯਾਇ ਅਰੰਭ ਅਧਿਆਇ ੩੩

(ਕਸਾਈ) ਪ੍ਰਤੱਖ ਵਾ ਕਲਮ ਰੂਪ ਜਗ ਦੀ ਕਸਾਈ ਤੂੰ। (ਨੀਲ) ਮੁਸਲਮਾਨਾਂ ਵਿਚ ਨੀਲੇ ਕੱਪੜੇ ਪਹਿਰ ਪ੍ਰਵਾਣ ਨੀਕ ਹੁੰਦੇ ਹਨ। (ਫੇੜ)— ਕਰਮ ਏਹੋ ਜੇਹੇ ਕਰਦੇ ਹਨ (੩੮) (ਚਿਤ ਚੇਤਾਂ) ਚਿਤ ਵਿਚ ਚੇਤਾ ਕਰਕੇ- (੫੭) (ਜੇ ਕਰਤੋ) ਤੌ ਜੇ ਗੁਸਾ ਕਰਦੇ ਹੁੰਦੇ ਤਾਂ ਮੈਂ ਹੱਥ ਜੋੜ ਕੇ ਬਖਸ਼ਾ ਲੈਂਦੀ। ਗੁੱਸਾ ਉਨ੍ਹਾਂ ਮੇਂ ਹੈ ਹੀ ਨਹੀਂ ਇਕ ਇਹ ਗੱਲ ਹੈ ਜੋ ਉਨ੍ਹਾਂ ਦੇ ਮਨ ਮੇਂ ਆਉਂਦੀ ਹੈ ਉਹੀ ਕਰਦੇ ਹਨ (ਕਰ ਫੇਰਾ) ਬੇਬੇ ਨਾਨਕੀ ਨੇ (੭੧) (ਆਨਨ ਭਨਤ ਨ ਜਾਨਤ ਤਿਨਕੋ) ਨਾ ਬੋਲਣ ਜਾਣਦੇ ਹਨ ਤੇ ਨਾ ਕਿਸੇ ਦੀ ਸਿਞਾਣ ਹੈ ਉਸ ਨੂੰ ਤਾਂ ਵੀ ਦੇਖ ਕੇ ਵਿਛੋੜੇ ਦਾ ਦੁਖ ਹੋ ਰਿਹਾ ਹੈ। ਸ੍ਰੀ ਚੰਦ ਜੀ ਏਕੇ ਰਹਿਣ ਕਰਕੇ ਉਸ ਨਾਲ ਮਾਤਾ ਜੀ ਪਿਆਰ ਕਰਦੇ ਹਨ।

## ਪੂਰਬਾਰਧ ਅਧਿਆਇ ੩੪

(੪) (ਸੰਤ ਮੁਰਾਰੀ) ਪ੍ਰਮੇਸ਼ਰ ਦਾ ਰੂਪ ਜੋ ਗੁਰੂ ਨਾਨਕ ਹਨ ਜਿਨ੍ਹਾਂ ਦਾ ਨਾਮ ਸੰਤ ਜਪਦੇ ਹੈਂ (੫) (ਅਸ ਬੇਸ) ਜੋ ਪਿਛੇ ਕਿਹਾ ਹੈ ਦੋ ਗਜ਼ ਦੀ ਦਸਤਾਰ ਤੇ ਖਫਨਨੀ (੬) (ਜਨ ਬਨ ਬਨਜਹਿ ਹਨਯੋ ਨਿਹਾਰੂ) ਮਾਨੋ ਜਿਸ ਤਰ੍ਹਾਂ (ਬਨ)

ਜੰਗਲ ਵਿਚ ਵਣਜ ਕਰਣ ਵਾਲੇ ਵਣਜਾਰੇ ਨੂੰ ਜਿਵੇਂ ਕੋਈ ਖੋਹ ਲਵੇ ਲੁੱਟ ਲਵੇ ਜਿਸ ਤਰ੍ਹਾਂ ਉਸਦੀ ਹਾਲਤ ਦੇਖੀਦੀ ਹੈ ਐਸੇ ਪ੍ਰਵਾਰ ਦੀ ਹਾਲਤ ਹੈ। (੧੬) (ਸੂਤ) ਰਸ ਮਿਲਾਪ (੧੮) (ਜਿਹ ਫੀਕੀ) ਮਰਦਾਨੇ ਦੀ (੨੩) (ਕਾਰਜ ਸੁਧ) ਕੰਮ ਏਹੀ ਹੈ ਗੁਰੂ ਜੀ ਦੀ ਖਬਰ ਲੈਣ ਦਾ (੩੩) (ਕਰ ਦੁਆਇ) ਅਸੀਸ (ਕਲਯਾਨ) ਬੰਸ ਦੇ ਵੱਡਿਆਂ ਤੋਂ ਲੈ ਕੇ ਨਾਮ ਉਚਾਰ ਕੇ ਕਲਿਆਣ ਹੁੰਦੀ ਹੈ (੩੭) (ਮਮ ਢਿਗ ਜਾਚਾ ਆਨਿ ਉਚਾਰੀ) ਮੰਗਣੇ ਦੇ ਵਕਤ ਜਦ ਸਾਡੇ ਪਾਸ ਆ ਕੇ ਮੰਗਣੇ ਵਾਸਤੇ ਕਹਿਆ ਸੀ ਓਸ ਵਕਤ (੪੧) (ਸਭਾਗੂ) ਸ੍ਰੇਸ਼ਟ ਭਾਗਾਂ ਵਾਲੇ (੪੨) (ਬਿਗਸ ਬਦਨ) ਮਰਦਾਨੇ ਨੇ ਮਨ ਭਾਵਨ ਮਨ ਵਿਚ ਜੋ ਬਚਨ ਭਾਉਂਦੇ ਹਨ (੬੨) (ਭਨਹਿ ਬਚਨ) ਗੁਰੂ ਜੀ (੬੭) (ਕੈਸੇ ਗੁਨ ਮਨ ਮਾਨਿਆ) ਕਿਸ ਪ੍ਰਕਾਰ ਗੁਨ ਵਿਚ ਤੇਰਾ ਮਨ ਮੰਨ ਗਾਇਆ ਗੁਣ ਗੌਣ ਵਿਚ ਤਾਰ ਵਜੌਣ ਵਿਚ ਮੇਰਾ ਮੁਖ ਇਕ ਹੈ (੭੪) (ਗੁਨ ਹਾਨੀ) ਗੁਣਾਂ ਨਾਲ ਨਾਸ ਕਰਨ ਵਾਲੀ ਜਾਚਦਾ ਕਰਵਾਉਂਦੀ ਹੈ ਇੱਛਾ। ਗੁਰਾਂ ਨੇ ਡਾਢੀ ਦ੍ਰਿਸ਼ਟੀ ਨਾਲ ਤੱਕਿਆ। (੮੧) (ਸੱਤ) ਸੌ ਰਬਾਬ (ਸੋਦਰ) ਭਰਾ ਸ੍ਰੀ ਗੁਰੂ ਨਾਨਕ ਦੇਵ ਜੀ (ਜਸੋ) ਛੇਤੀ। ਭਾਈ ਮਰਦਾਨੇ ਵਾਲਾ ਰਬਾਬ ਮੰਡੀ ਗੁਰੂ ਜੀ ਨੇ ਰੱਖਿਆ ਸੀ ਜੋ ਸਕੇਤ ਦੇ ਪਾਸ ਹੈ ਸੰਤ ਗਿਆਨੀ ਗੁਰਬਚਨ ਸਿੰਘ (ਖਾਲਸਾ) ਜੀ ਨੇ ਦਰਸ਼ਨ ਕੀਤੇ ਸਨ।

## ਪੂਰਬਾਰਧ ਅਧਿਯਾਇ ੩੫

(੧) ਹਰਖੀ ਸਰਸ ਅਮਿਤ ਸੋਂ - ਸਰਸ = ਬਹੁਤੀ ਮਿਣਤੀ ਤੋਂ ਰਹਿਤ ਖੁਸ਼ ਹੋਈ (੨) ਜਿਹ ਮਾਯਾ : ਜਿਸ ਮਾਯਾ ਨੇ। (੩) (ਗੰਗਾ) ਆਪ ਕੀ ਕੀਰਤੀ ਰੂਪ ਗੰਗਾ ਦਾ ਪ੍ਰਵਾਹ ਮੇਰੇ ਰਿਦੇ ਵਿਚਦੀ ਵਹਿੰਦਾ ਰਹੇ (ਤੀਨੋ) : ਗੁਰੂ ਜੀ, ਬਾਲਾ ਤੇ ਜੈ ਰਾਮ (੬) (ਉਠ ਬੈਠੇ ਬਰ ਸਦਨਾ) ਰਸੋਈ ਵਾਲੀ ਜਗ੍ਹਾ ਤੋਂ ਉਠ ਕੇ ਸ੍ਰੇਸ਼ਟ ਘਰ ਮੇਂ ਬੈਠ ਗਏ। (੯) (ਸੰਗ ਤੁਮਾਰਿ ਜਿ ਚਰਿਤਾ) ਆਪ ਕੇ ਨਾਲ ਰਹਿੰਦਿਆਂ ਜੋ ਵੀ ਆਪ ਦੇ ਕੌਤਕ ਹਨ ਇਹ ਅੰਮ੍ਰਿਤ ਦੇ ਸਮੁੰਦ੍ਰ ਵਤ ਹਨ, ਉਨ੍ਹਾਂ ਨੂੰ ਤਿਆਗ ਕੇ ਜੋ ਮਾਨੁਖ ਭਰਮ ਕੇ ਆਪ ਜੀ ਦੀ ਨਿੰਦਾ ਕਰਦੇ ਹਨ। ਇਹ ਮ੍ਰਿਗ ਤ੍ਰਿਸਨਾ ਦੀ ਤਰ੍ਹਾਂ ਹਨ। ਉਹਨਾਂ ਨੂੰ ਸੁਖ ਨਹੀਂ ਪ੍ਰਾਪਤ ਹੋ ਸਕਦਾ। ਮੇਰੇ ਪਰ ਕ੍ਰਿਪਾ ਕਰੋ ਮੈਂ ਆਪ ਜੀ ਦੇ ਕੌਤਕਾਂ ਨੂੰ ਦੇਖ ਕੇ ਭਰਮਾ ਨਾ ਆਪ ਦੇ ਐਸੇ ਕੌਤਕ ਜੈਸੇ ਮੁਰਦਾ ਖਵੌਣਾ ਕੁਤਕੇ ਆਦਿ ਮਾਰਨੇ ਹਨ (੧੮) (ਰਸਿਓ ਲਿਯਵੋ) ਭਾਵ ਜੋ ਅੱਗੇ ਕੁਝ ਚਿਰ ਦਾ ਵਜਦਾ ਹੋਵੇ ਰਬਾਬ (੨੧) (ਗ੍ਰਾਮ ਏਕ ਤਿਹ) ਫੇਰੂ ਸ਼ਹਿਰ ਸਤਲੁਜ ਓਸ ਵਕਤ ਏਸ ਦੇ ਉਪਰ ਦੀ ਵੱਗਦਾ ਸੀ (੨੨) (ਸੁਣਯੋ) ਸੁਣਾ ਕਰੋ ਜੀ (੨੯) (ਸੁਤੈ ਸਰੂਪਾ) ਸੁਤੇ ਸਿਧ ਸਰੂਪ ਧਾਰਿਆ ਹੈ (੩੧) (ਅਦਭੁਤ)

ਰਬਾਬ ਦੇਖਕੇ ਅਸਚਰਜ (੪੩) (ਸ੍ਰੀ ਨਾਨਕ ਬਿਨਤੀ) ਗੁਰਾਂ ਅਗੇ ਬੇਨਤੀ ਹੋਣ ਲੱਗੀ ਰਬਾਬ ਵਿਚੋਂ

## ਪੂਰਬਾਰਧ ਅਧਿਯਾਇ ੩੬

(੫) (ਨਿਕਿਟ ਰਹਿਨਾ) ਭੁਖ ਲੱਗੀ ਕਰਕੇ ਆਪ ਦੇ ਪਾਸ ਟਿਕਿਆ ਨਹੀਂ ਜਾਂਦਾ (੫) (ਪੁਰ ਜਾਨਾ) ਗੁਰਾਂ ਨੂੰ ਛੱਡ ਕੇ ਪਿੰਡ ਵਿਚ ਜਾ ਨਹੀਂ ਸਕਦਾ (੬) (ਅੰਬਕ ਅੰਬਜ) ਨੇਤਰ ਕਮਲ ਖਿੜੇ ਹਨ। (੧੬) (ਤਨ ਸਨੇਹ) ਗੁਰੂ ਜੀ ਦੇ ਸਰੀਰ ਰੂਪ ਪ੍ਰੇਮ ਸਾਗਰ ਵਿਚ ਮਗਨ ਰਹਿਣਗੇ ਨਹੀਂ ਤਾਂ ਉਦਾਸ ਹੋ ਕੇ ਕਿਤੇ ਦੂਰ ਚੱਲੇ ਜਾਣਗੇ (ਬੀਚੀ) ਲਹਿਰੇ ਜੈਸੇ ਡੁੱਬਦੇ ਨੂੰ ਉਤਾਂਹ ਨੂੰ ਉਬਾਰਦੀ ਹੈ (੨੦) (ਬੱਜਰ) ਬਿਜਲੀ (੨੨) (ਦਲਗੀਰ) ਉਦਾਸ।

## ਸ਼ਬਦ ਅਰੰਭ

(ਅੰਗ ੧੩੯੦) (ਸਤਿਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ।) ਸਤਿਜੁਗ ਵਿਚ ਤੈ ਵਾਹਿਗੁਰੂ ਜੀ ਇਉਂ ਅਨੰਦ ਨੂੰ ਮਾਣਿਆ ਹੈ ਆਪ ਦੇ ਹੁਕਮ ਅਨੁਸਾਰ ਬਾਵਨ ਅਵਤਾਰ ਹੋਇਆ ਅਤੇ ਬਲ ਰਾਜੇ ਨੂੰ ਛਲਣਾ ਭਾਇਆ। (ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ॥) ਤ੍ਰੈਤੇ ਦੇ ਵਿਚ ਤੈਂ ਇਉਂ ਮੌਜ ਨੂੰ ਮਾਣਿਆ ਆਪ ਦੀ ਆਗਿਆ ਅਨੁਸਾਰ ਰਾਮ ਚੰਦ੍ਰ ਜੀ ਰਾਘਵਾਂ ਦੀ ਵੰਸ ਵਿਚ ਕਹਾਇਆ। (ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ।) ਦੁਆਪਰ ਦੇ ਵਿਚ ਤੇਰੇ ਹੁਕਮ ਅਨੁਸਾਰ ਕ੍ਰਿਸ਼ਨ ਮੁਰਾਰੀ ਹੋਇਆ ਕੰਸ ਦੇ ਤਾਈ ਮਾਰ ਕੇ ਮੁਕਤ ਕੀਤਾ। (ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ॥) ਸ੍ਰੀ ਕ੍ਰਿਸ਼ਨ ਜੀ ਨੇ ਨਾਨੇ ਉਗ੍ਰਸੈਨ ਨੂੰ ਕੈਦ ਵਿਚੋਂ ਕੱਢ ਕੇ ਰਾਜ ਦਿੱਤਾ। ਨਿਰਭੈ ਪਦਵੀ ਭਗਤਾਂ ਨੂੰ ਦਿੱਤੀ। (ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ॥) ਹੇ ਅਕਾਲ ਪੁਰਖ ਗੁਰੂ ਜੀ ਕਲਜੁਗ ਦੇ ਵਿਚ ਪ੍ਰਵਾਨ ਨੀਕ ਸਤਿਗੁਰੂ ਨਾਨਕ ਸਰੂਪ ਸ੍ਰੀ ਗੁਰੂ ਅੰਗਦ ਸਰੂਪ ਸ੍ਰੀ ਗੁਰੂ ਅਮਰਦਾਸ ਆਦਿ ਦਸ ਸਰੂਪਾਂ ਵਿਚ ਆਪ ਗੁਰੂ ਕਹਾਇਆ। (ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ॥੭॥) ਸ੍ਰੀ ਗੁਰੂ ਜੀ ਆਪ ਦਾ ਰਾਜੁ ਨਾਸ ਤੋਂ ਰਹਿਤ ਹੈ। ਆਦਿ ਪੁਰਖ ਜੋ ਅਟਲ ਹੈ ਤਿਸ ਆਪ ਨੇ ਹੀ ਆਪੇ ਫੁਰਮਾਇਆ ਹੈ।

(ਭਾਈ ਗੁਰਦਾਸ ਜੀ) (ਨਿਰੰਕਾਰੁ ਨਾਨਕ ਦੇਉ ਨਿਰੰਕਾਰੁ ਅਕਾਰ ਬਣਾਇਆ।) ਨਿਰੰਕਾਰ ਨੇ ਨਾਨਕ ਦੇਵ ਨਿਰੰਕਾਰੀ ਦਾ ਆਪ (ਅਕਾਰ) ਸਰੂ ਬਣਾਇਆ ਹੈ। (ਗੁਰੁ ਅੰਗਦੁ ਗੁਰੁ ਅੰਗੁ ਤੇ ਗੰਗਹੁ ਜਾਣੁ ਤਰੰਗ ਉਠਾਇਆ।)

ਗੁਰੂ ਅੰਗਦ ਦੇਵ ਜੀ ਗੁਰੂ ਨਾਨਕ ਦੇਵ ਜੀ ਦੇ ਅੰਗ ਤੋਂ ਇਉਂ ਅਭੇਦ ਸਰੂਪ ਪ੍ਰਗਟੇ ਜਿਵੇਂ ਗੰਗਾ ਦਾ ਤਰੰਗ ਉਠਿਆ ਗੰਗਾ ਰੂਪੀ ਜਾਣੀਦਾ ਹੈ। (ਅਮਰਦਾਸ ਗੁਰੂ ਅੰਗਦਹੁ ਜੋਤਿ ਸਰੂਪ ਚਲਤ ਵਰਤਾਇਆ।) ਅੰਗਦ ਦੇਵ ਜੀ ਤੋਂ ਗੁਰੂ ਅਮਰਦਾਸ ਜੋਤ ਸਰੂਪ ਹੋਏ ਇਹ ਚੋਜ ਵਰਤਾਉਣਾ ਕੀਤਾ ਹੈ। (ਗੁਰ ਅਮਰਹੁ ਗੁਰ ਰਾਮਦਾਸ ਅਨਹਦ ਨਾਦਹੁ ਸਬਦੁ ਸੁਣਾਇਆ।) ਗੁਰੂ ਅਮਰਦਾਸ ਜੀ ਤੋਂ ਗੁਰੂ ਰਾਮਦਾਸ ਜੀ ਹੋਏ ਇਕ ਰਸ ਸ਼ਬਦ ਦਾ ਉਪਦੇਸ਼ ਸੁਣਾਇਆ। (ਰਾਮ ਦਾਸਹੁ ਅਰਜਨੁ ਗੁਰੂ ਦਰਸਨੁ ਦਰਪਨਿ ਵਿਚਿ ਦਿਖਾਇਆ।) ਗੁਰੂ ਰਾਮਦਾਸ ਜੀ ਤੋਂ ਗੁਰੂ ਅਰਜਨ ਦੇਵ ਜੀ ਹੋਏ ਅਭੇਦ ਰੂਪੀ ਦਰਸ਼ਨ ਗਿਆਨ ਰੂਪੀ ਸ਼ੀਸ਼ੇ ਰਾਹੀਂ ਦਿਖਾਇਆ। (ਹਰਿਗੋਬਿੰਦ ਗੁਰੂ ਅਰਜਨਹੁ ਗੁਰੁ ਗੋਬਿੰਦ ਨਾਉ ਸਦਵਾਇਆ।) ਗੁਰੂ ਅਰਜਨ ਦੇਵ ਜੀ ਤੋਂ ਹਰਿਗੋਬਿੰਦ ਹੋਏ (ਜਿੰਨ੍ਹਾਂ ਨੇ ਆਪਣਾ ਨਾਮ ਗੋਬਿੰਦ ਸਦਵਾਇਆ) ਤੇ ਭਾਵ ਨਿਰੰਕਾਰ ਹੀ ਗੁਰੂ ਨਾਨਕ ਗੁਰੂ ਹਰਿਗੋਬਿੰਦ ਤੇ ਗੋਬਿੰਦ ਅਖਾਇਆ ਹੈ। (ਗੁਰ ਮੂਰਤ ਗੁਰ ਸਬਦ ਹੈ, ਸਾਧ ਸੰਗਤ ਵਿਚ ਪ੍ਰਗਟੀ ਆਇਆ।) ਗੁਰਾਂ ਦਾ ਸ਼ਬਦ ਹੀ ਗੁਰੂ ਸਰੂਪ ਹੈ ਜੋ ਸਾਧ ਸੰਗਤ ਵਿਚ ਪ੍ਰਗਟ ਵਿਚ ਪ੍ਰਗਟ ਹੋ ਆਇਆ ਹੈ। ਪੈਰੀ ਪਾਇ ਸਭ ਜਗਤੁ ਤਰਾਇਆ॥ ੨੫॥ ਗੁਰੂ ਨੇ ਚਰਨੀ ਪਾ ਕੇ ਸਾਰੇ ਸੰਸਾਰ ਨੂੰ ਤਾਰਿਆ ਹੈ। (ਵਾਰ ੨੪)

## ਅਧਿਆਇ ੩੬

(ਪ੍ਰਿਯਾਇ ਅਰੰਭ) (੨੯) (ਭਗਨੀ ਭਨਿ) ਕਿਹਾ ਹੈ ਮੈਨੂੰ (ਆਨ ਸ਼ਦਨ ਮੁਝ) ਗੁਰੂ ਜੀ ਨੂੰ ਕਹਿਣਾ ਕਿ ਦਇਆ ਕਰਕੇ ਦਰਸ਼ਨ ਦੇਣ (੩੪) (ਪ੍ਰੋਛ) ਗੁਪਤ ਹੋ ਕੇ (੪੦) (ਕਹਿ ਸੌਂਪੇ ਹਮ ਢਿਗ ਕਰਤਾਰਾ) ਬੇਬੇ ਜੀ ਤੁਸੀਂ ਕਹਿ ਕੇ ਸਾਨੂੰ ਕਰਤਾਰ ਪਾਸ ਸੌਂਪ ਦੇਵੋ ਕਿਉਂਕਿ ਵਡਿਆਂ ਦਾ ਕਹਿਆ ਹੋਇਆ ਪ੍ਰਮੇਸ਼ਰ ਮੰਨ ਲੈਂਦਾ ਹੈ ਫੇਰ ਸਭ ਸੋਹਣੀ ਗੱਲ ਬਣ ਜਾਵੇਗੀ, ਭਾਵ ਸਾਨੂੰ ਫੇਰ ਪੈਸਿਆਂ ਦੀ ਕੋਈ ਲੋੜ ਨਹੀਂ ਰਹੇਗੀ ਆਪ ਹੀ ਪਰਮੇਸ਼ਰ ਦੇਵੇਗਾ ਏਹ ਪੈਸੇ ਮੋੜਨ ਦਾ ਤਰੀਕਾ ਹੈ (੪੧) (ਤੱਦਪਿ ਦੇਵਨ ਬਨਿਯਾ) ਭਾਵੇ ਤੁਸੀਂ ਸ੍ਰੀ ਚੰਦ ਗੋਦ ਮੇਂ ਪਾਇਆ ਹੈ ਪਰ ਤਾਂ ਭੀ ਜਦਿ ਕਦੇ ਮਰਦਾਨਾ ਆਵੇ ਫੇਰ ਵੀ ਦੇਣਾ ਹੀ ਬਣਦਾ ਹੈ ਤੁਹਾਡਾ ਕੁਝ ਨਾ ਕੁਝ।

## ਪੂਰਬਾਰਧ ਅਧਿਆਇ ੩੭

(੧) (ਸੇਸ ਨੇਤੀ) ਬਾਸਕ ਨਾਗ ਦਾ ਨੇਤ੍ਰਾ ਪਾਇਆ ਸੀ ਨਿਜਮ ਨਹੀਂ ਕਦੀ ਸਮੇਰ ਪਰਬਤ ਦਾ ਮਧਾਣਾ ਪਾ ਲੈਂਦੇ ਹਨ। (੪) (ਹਿੰਦਾਲੋ ਜਾਯਾ) ਹਿੰਦਾਲ ਦਾ ਪੋਤ੍ਰਾ ਨਿਰੰਜਨੀਆ ਨਾਲ ਏਸ ਦੇ ਕਬੀਰ ਪੰਥੀ ਤਿਰਲੋਚਨ ਸੀ ਇਸ

ਦਾ ਨਾਂ ਪੰਥ ਪ੍ਰਕਾਸ਼ ਮੈਂ ਹੈ ਏਨਾ ਉੱਤੇ ਕਹੇ ਦ੍ਰਿਸ਼ਟਾਂਤਾਂ ਦੀ ਤਰ੍ਹਾਂ ਜਿਸਦਾ ਗੁਰਾਂ ਦੇ ਚਰਨਾਂ ਤੇ ਨਿਹਚਾ ਹੈ ਉਹ ਫੇਰ ਹੋਰ ਕਿਸੇ ਦੇ ਕਹੇ ਤੇ ਨਹੀਂ ਭਰਮਦੇ। (੩੪) (ਪੀਵਹਿ ਪਾਇ ਮਿਸਟ ਸਿਖ ਸੋਊ) ਸੋਊ=ਉਸ ਇਸਹਾਸ ਰੂਪੀ ਮਖੀਆਂ ਨੂੰ ਕੱਢ ਦੇਵੇ (੩੮) (ਜੋ ਸਾਕਤਿ ਮਤਿ) ਜੋ ਸਾਕਤਾਂ ਦੇ ਮਨ ਹਨ ਵਾ ਜੋ ਸਾਕਤ (ਮਤਿ) ਬੁਧੀ ਵਾਲ। ਹਨ ਉਹ ਕਉੜੀਆਂ ਤੁੰਬੀਆਂ ਦੀ ਬੇਲ ਤਰ੍ਹਾਂ ਹਨ ਜੇ ਕਰ ਉਨ੍ਹਾਂ ਨੂੰ ਪ੍ਰੇਮ ਦੇ ਬਚਨ ਸਨੌਣ ਰੂਪ ਗੰਨੇ ਦੇ ਰਸ ਨਾਲ ਸਿੰਜੀਏ, ਭਗਤੀ ਦੀਆਂ ਗੱਲਾਂ ਸੁਣੌਣ ਰੂਪ ਮਿਸ਼ਰੀ ਦੀ ਖਾਈ ਕਰ ਦੇਈਏ, ਵੈਰਾਗ ਰੂਪੀ ਖੰਡ ਦੀ ਕੰਧ ਦੇ ਉੱਪਰ ਚਾੜ੍ਹੀਏ ਫੇਰ ਭੀ ਸਾਕਤ ਕੌੜੇ ਹੀ ਰਹਿੰਦੇ ਹਨ (੪੨) (ਇਨ ਕੋ ਮਾਨ) ਇਨ੍ਹਾਂ ਪਿੱਛੇ ਕਿਹਾ ਦਾ ਅੰਹਕਾਰ ਵਾ ਆਦਰ ਐਸੇ ਹੇ ਜੈਸੇ ਸਾਮ ਦਾ ਗਾੜਾ ਹਨ੍ਹੇਰਾ ਹੁੰਦਾ ਹੈ (੪੩) (ਨਿਸਾ ਘੋਰ ਕਲਿ ਕੀਨਿ ਕੁਚਾਲੇ) ਜੋ ਕਲਜੁਗ ਦੇ ਸਮੇਂ ਨੇ ਖੋਟੀ ਚਾਲ ਕਰ ਦਿੱਤੀ ਹੈ ਏਹ ਭਿਆਨਕ ਰਾਤ ਹੈ (੪੯) (ਜੋ ਉਪਮੇਯ) ਜਿਸਸਨੇ ਉਪਮਾ ਦੇਣੀ ਹੈ ਉਹ ਵਧ ਉਪਮਾ ਵਾਲਾ ਹੋਵੇ (ਤਾਰਤਮ ਉਪਮਾਂ) ਤੇ ਦਿੱਤੀ ਜਾਵੇ ਉਸਨੂੰ (ਤਮ) ਘਟ ਉਪਮਜਾ ਦਰਜੇ ਵਾਲਾ ਉਸਦੇ ਬਰਾਬਰਾ ਦਾ ਕਹਿਕੇ ਤੇ ਉਸ ਜੈਸਾ ਸੁੰਦਰ ਵਾ ਗੁਣਾਂ ਵਾਲਾ ਨਾ ਹੋਵੇ ਤਾਂ ਉਸ ਕਵੀ ਦੀ ਨਿੰਦਾ ਹੁੰਦੀ ਹੈ, ਜੈਸੇ ਕਿਸੇ ਮੁੰਡੇ ਨੂੰ ਕਹੇ ਸੂਰਜ ਵਰਗਾ ਕੀ ਉਹ ਹਨ੍ਹੇਰਾ ਚੁਕ ਦੇਵੇਗਾ ਐਸੇ ਗੁਰੂ ਜੀ ਦੇ ਬਰਾਬਰ ਦੀ ਸ਼ਾਨ ਵਾਲਾ ਉਪਮਾ ਦੇਣ ਵਾਲਾ ਮਿਲਦਾ ਨਹੀਂ ਕਿਸ ਦੀ ਉਪਮਾ ਦੇਈਏ ਕਿ ਐਸੇ ਗੁਰੂ ਜੀ ਹਨ (੫੦) (ਜਨਮ ਧਾਰਿ ਜੋ ਗੁਰੂ ਕਹਾਏ) ਧੁਰੋਂ ਹੀ ਆਪ ਨੂੰ ਗੁਰਤਾ ਪ੍ਰਾਪਤ ਸੀ, ਕਿਸੇ ਦਾ ਚੇਲਾ ਬਣ ਕੇ ਨਹੀਂ ਲਈ (੫੧) (ਬੇਦ ਰਿਚਾ) ਬੇਦ ਦੀਆਂ ਜੈਸੇ ਰਿਚਾਂ ਪੰਗਤੀਆਂ ਹਨ ਏਸ ਪ੍ਰਕਾਰ ਦੇ ਸ਼ਬਦ ਰਚਨਾ ਕੀਤੇ ਸਿਧਾਂਤ ਦੇ ਭਰੇ ਹੋਇ (੫੩) (ਅੰਧ ਹੋਇ) ਅੰਨ ਹੋਏ। (੫੭) (ਮਾਲਤੀ ਸੀ) ਮਾਲ ਕੇਤਕੀ ਦੇ ਫੁਲ ਜੈਸੇ (ਨਾਰਦ) ਮੁਨੀ ਜੈਸੇ ਜੋ ਬ੍ਰਹਮਾਂ ਦਾ ਪੁਤ੍ਰ ਹੈ (੫੭) (ਕਾਬਲ) ਮਸੀਤ ਪਰ ਬੈਠ ਕਰ ਕੰਧ ਭਜਾਈ ਸੀ (ਮੁਲਤਾਨ) ਦੁਧ ਦੇ ਕਟੋਰੇ ਉੱਪਰ ਚੰਬੇਲੀ ਦਾ ਫੁਲ ਤਾਰਿਆ ਸੀ (ਮੱਕੇ) ਚਰਨਾਂ ਨਾਲ ਫੇਰਿਆ ਸੀ (ਮਦੀਨੇ) ਕਬਰ ਝੁਕੀ ਸੀ (ਕਸ਼ਮੀਰ) ਪੰਡਤ ਨੂੰ ਉਸਦਾ ਗੁਰੂ ਦਿਖਾਇਆ ਸੀ ਜਦੋਂ ਕੁਟ ਪਈ ਸੀ ਉਸਤੇ (ਬਗਦਾਦ) ਜੈਕਾਰਾ ਛੱਡ ਕੇ ਬਾਹਾਂ ਖੜੀਆਂ ਕੀਤੀਆਂ ਹੀ ਰਹਿ ਗਈਆਂ ਸਨ ਹੁੰਘਾਰੇ ਨਾਲ ਸੁੰਨ ਕੀਤੇ (੫੭) (ਗੰਗਾ ਕੈਸੀ) ਗੰਗਾ ਜਦ ਪਾਣੀ ਉਛਾਲਿਆ ਸੀ, ਸਭ ਦੇ ਮਨ ਦਸੇ ਸਨ (ਕਾਂਸੀ) ਬਿਸਨ ਦੱਤ ਕੂਰਕ ਬਨੇ ਦਾ ਉਧਾਰ ਕੀਤਾ, (ਦਿਲੀ) ਸਿਕੰਦਰ ਦਾ ਹਾਥੀ ਜਿਊਂਦਾ ਮਰਦਾਨੇ ਤੋਂ ਕਰਾਇਆ ਸੀ (ਸੁਮੇਰ) ਸਿਧ ਜਿੱਤੇ ਸਨ ਖੜਾਵਾਂ ਨਾਲ ਸਭਨਾਂ ਦੀ ਉਡਾਈਆਂ ਹੋਈਆਂ ਚੀਜ਼ਾਂ ਥੱਲੇ ਸੁਟੀਆਂ ਸਨ (੫੯)

(ਲਵਪੁਰਿ) ਦੁਨੀ ਚੰਦ ਦੇ ਪਿਤਾ ਦਾ ਉਧਾਰ ਅਤੇ (ਸਵਾ ਪਹਿਰ ਜਹਿਰ ਕਹਿਰ) ਆਦਿ ਤੇ ਪੰਡਤ ਦੀ ਚੌਂਕੀ ਗੁਪਤ ਕੀਤੀ ਸੀ (੫੯) (ਕੁੰਦ ਸੀ) ਮਰਤਬਾਨ ਦੇ ਫੁੱਲਾਂ ਜੈਸੀ (ਜੂਹੀ) ਬਗੀਚੀ ਵਾ ਸਮੂੰਹ (੬੦) (ਮਲਿਕਾ) ਚੰਬੇਲੀ (ਇਵ ਗ੍ਰੰਥੰ) ਇਸ ਪ੍ਰਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ (੬੫) (ਸਾਖੀ ਪਾਵੈ) ਉਗਾਹੀ ਜੇ ਅਸੀ ਪਾਈਏ ਜਿਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਡੋਲ ਅਮੋਲ ਬਚਨ ਹਨ (੬੭) (ਮਹਿ ਤਹਿ ਸਾਖੀ) ਵਡੇ ਪੁਰਖਾਂ ਨੂੰ ਵਡਿਆਂ ਦੀ ਹੀ ਉਗਾਹੀ ਦੇਣੀ ਪੈਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵੱਡੇ ਹਨ (੬੭) (ਗ੍ਰੰਥ ਅਨੁਸਾਰ ਕਥੀ ਮੈਂ ਰੀਤਾ) ਮੈਂ ਸ੍ਰੀ ਗੁਰੂ ਗ੍ਰੰਥ ਅਨੁਸਾਰ (ਰੀਤੀ) ਮਰਯਾਦਾ ਪੂਰਬਕ ਇਤਿਹਾਸ ਕਥਨ ਕੀਤਾ ਹੈ (੬੮) (ਬ੍ਰਤ) ਨਿਯਮ ਭਾਈ ਮਨੀ ਸਿੰਘ ਜੀ ਨੇ ਭਾ: ਗੁਰਦਾਸ ਜੀ ਦੀ ਪਹਿਲੀ ਵਾਰ ਤੋਂ ਜਨਮ ਸਾਖੀ ਲਿਖੀ ਹੈ (੭੧) (ਪਰਵਰਿਓ) ਪਰਵਿਰਤ ਹੋਏ (ਜੋਤ) ਪ੍ਰਕਾਸ ਜੱਗ (ਜੋ ਮੰਡਲ) ਸਮੂੰਹ ਹੈ ਏਸ ਮੇਂ ਕੀਤਾ (ਸੰਗਰਹਿਓ) ਗ੍ਰਹਿਣ ਕੀਤਾ ਹੈ ਸ਼ਬਦ ਸ਼ੀਘਰ ਹੀ ਵਾ ਤਿਸਨੂੰ (ਨਾਨਕ ਕੁਲ ਨਿੰਮਲੁ) ਜੋ ਗੁਰੂ ਨਾਨਕ ਜੀ ਦੇ (ਅੰਗਦ) ਅੰਗਾਂ ਦੇ ਸਾਥ (ਹੁਅ) ਹੋ ਕੇ ਅਵਤਾਰ ਹੋਇ। ਦੂਜੇ ਗੁਰਾਂ ਤੋਂ ਤੀਜੇ ਗੁਰੂ (ਜਨਮ ਜਨਮ ਪਾ ਸਰਣਿ ਤੁਅ) ਜਨਮ ਜਨਮ ਵਿਚ (ਤੁਅ) ਆਪਦੀ ਸਰਣਿ ਵਿਚ ਆ ਕੇ ਪਿਆ ਹਾਂ ਤੀਜੇ ਗੁਰੂ ਜੀ (ਮਾਣਿਓ) ਏਸ ਪ੍ਰਕਾਰ ਅਨੰਦ ਮਾਣਿਆਂ (ਕ੍ਰਿਤਾਰਥ) ਸਫਲਾਂ ਮੁਕਤ ਕੀਤਾ ਜਾਣੀ ਪਹਿਲੇ ਜੁਗਾਂ ਵਿਚ ਜਿਸ ੨ ਜੁਗ ਵਿਚ ਪਹਿਲੇ ਏਹ ਤਿੰਨੇ ਅਵਤਾਰ ਕਹੇ ਏਨ੍ਹਾਂ ਜੈਸਾ ਸ਼ਕਤੀ ਵਾਲਾ ਹੋਰ ਕੋਈ ਨਹੀਂ ਸੀ (ਕਲਿ ਜੁਗਿ ਪ੍ਰਮਾਣ ਨਾਨਕ ਗੁਰੂ) ਕਲ ਜੁਗ ਵਿਚ ਪ੍ਰਮਾਣੀਕ ਗੁਰੂ ਨਾਨਕ ਜੀ ਹਨ। ਦਸ ਸਰੂਪ ਹੋਏ ਹਨ ਇਨ੍ਹਾਂ ਜੈਸਾ ਹੋਰ ਕੋਈ ਨਹੀਂ (ਗੁਰ ਮੂਰਤ ਗੁਰ ਸਬਦ ਹੈ ਸਾਧ ਸੰਗਤ ਵਿਚ ਪ੍ਰਗਟੀ ਆਇਆ॥) ਗੁਰਾਂ ਦਾ ਸਰੂਪ ਗੁਰੂ ਸ਼ਬਦ ਹੀ ਹੈ ਤੇ ਸਾਧ ਸੰਗਤ ਵਿਚ ਇਹ ਸਰੂਪ ਪ੍ਰਗਟ ਹੋਇਆ ਹੈ॥ (ਪੈਰੀ ਪਾਇ ਸਭ ਜਗਤ ਤਰਾਇਆ॥) ਸਤਿਗੁਰਾਂ ਨੇ ਪੈਰੀ ਪਾ ਕੇ ਸਾਰੇ ਜਗਤ ਨੂੰ ਤਾਰਿਆ ਹੈ।

## ਪੂਰਬਾਰਧ ਅਧਿਯਾਇ ੩੮

## ਸ਼ਬਦ ਅਰੰਭ

ਸ੍ਰੀ ਮੁਖ ਵਾਕ ਨਹੀਂ ਹੈ, ਇਹ ਸ਼ਬਦ ਭਾਈ ਬੰਨੋ ਜੀ ਦੇ ਉਤਾਰੇ ਵਾਲੇ ਸਰੂਪ ਵਿਚ ਹੈ। (ਏਸ ਕਲੀਓਂ ਪੰਜ ਭੀਤੀਓਂ ਕਿਉਂ ਕਰਿ ਰਖਾਂ ਪਤਿ।) ਏਸ ਕਲਜੁਗ ਦੇ ਵਿਚ ਪੰਜ ਗਲਾਂ ਭੈਦਾਇਕ ਤੇ ਕੰਧ ਦੀ ਨਿਆਈਂ ਹਨ॥ ਇਹਨਾਂ ਦੇ ਵਿਚ ਕਿਸ ਤਰ੍ਹਾਂ ਪਤਿ ਰਖਣਾ ਕਰੀਏ (ਜੇ ਬੋਲਾਂ ਤਾ ਆਖੀਐ ਬੜ ਬੜ ਕਰੈ ਬਹੁਤ)

ਮੂੰਹੋਂ ਜੇ ਬੋਲਦੇ ਹਾਂ ਤਾਂ ਆਖਦੇ ਹਨ ਬਹੁਤ ਬਕਵਾਸ ਕਰਦਾ ਹੈ। (ਚੁੱਪ ਕਰਾਂ ਤਾਂ ਆਖੀਐ ਇਤ ਘਟਿ ਨਾਹੀ ਮਤਿ॥) ਜੇ ਚੁੱਪ ਕਰੀਏ ਤਾਂ ਆਖਦੇ ਹਨ ਇਸ (ਘਟ) ਰਿਦੇ ਵਿਚ ਮਤ ਨਹੀਂ॥ (ਜੇ ਬਹਿ ਰਹਾਂ ਤਾਂ ਆਖੀਐ ਬੈਠਾ ਸਥਰ ਘਤ॥) ਜੇ ਉਠ ਕੇ ਚਲੇ ਜਾਈਏ ਤਾਂ ਆਖਦੇ ਹਨ ਸਾਡੇ ਸਿਰ ਵਿਚ ਸੁਆਹ ਪਾ ਗਿਆ ਹੈ। (ਜੇ ਕਰਿ ਨਿਵਾਂ ਤਾਂ ਆਖੀਐ ਡਰਦਾ ਕਰੇ ਭਗਤਿ॥) ਜੇਕਰ ਨਿਮਰਤਾ ਧਾਰਨ ਕਰੀਏ ਤਾਂ ਆਖਦੇ ਹਨ ਡਰਦਾ ਭਗਤੀ ਕਰਦਾ ਹੈ। (ਕਾਈ ਗਲੀ ਨ ਮੇਵਣੀ ਕਿਥੇ ਕਢਾਂ ਝਤਿ॥) ਕਿਸੇ ਗੱਲ ਕਰਕੇ ਸਮਾਈ ਨਹੀਂ ਹੁੰਦੀ ਭਾਵ ਮਿਲਦੇ ਨਹੀਂ॥ ਜਿਸ ਥਾਂ ਆਪਣੇ ਵਕਤ ਨੂੰ ਗੁਜਰਨਾ ਕਰੀਏ॥ (ਏਕੈ ਉਥੈ ਨਾਨਕਾ ਕਰਤਾ ਰਖੈ ਪਤਿ॥੧॥) ਸ੍ਰੀ ਗੁਰੂ ਜੀ ਕਹਿੰਦੇ ਹਨ (ਏਥੇ) ਏਸ ਲੋਕ ਵਿਚ ਤੇ (ਉਥੇ) ਪ੍ਰਲੋਕ ਵਿਚ ਕਾਰਤਾਰ ਹੀ ਪੱਕ ਰੱਖੇਗਾ। ਅਗਲਾ ਸਬਦ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਹੈ ਇਤਿਹਾਸਕ ਬਚਨ ਹਨ। (ਖਿਮਾ ਹਮਾਰੀ ਮਾਤਾ ਕਹੀਏ ਸੰਤੋਖ ਹਮਾਰਾ ਪਿਤਾ॥) ਜਿਹੜੀ ਖਿਮਾ ਹੈ ਸਾਡੀ ਮਾਤਾ ਤੇ ਸੰਤੋਖ ਸਾਡੀ ਪਿਤਾ ਹੈ॥ (ਸਚ ਹਮਾਰਾ ਚਾਚਾ ਕਹੀਏ ਜਿਸ ਸੰਗ ਮਨੂਆ ਜਿਤਾ॥੧॥) ਸਚ ਸਾਡਾ ਚਾਚਾ ਕਹੀਦਾ ਹੈ ਜਿਸ ਦੀ ਸੰਗਤ ਕਰਕੇ ਮਨ ਨੂੰ ਜਿਤਿਆ ਹੈ। (ਸੁਇ ਲਾਲੂ ਗੁਣ ਐਸਾ॥) ਤੇ ਲਾਲੂ ਜੀ ਐਸਾ ਵਿਚਾਰ ਸੁਣ॥ ਸਗਲੇ ਲੋਕ ਬੰਧਨ ਕੇ ਬਾਧੇ ਸੋ ਗੁਣ ਕਹੀਏ ਕੈਸਾ॥੧॥ਰਹਾਉ॥ ਸਾਰੇ ਲੋਕ ਹਉਮੈ ਦੇ ਬੰਧਨਾਂ ਵਿਚ ਬੰਨੇ ਹੋਏ ਹਨ॥ ਸੋ ਬਿਚਾਰ ਆਤਮਾ ਦਾ ਤਿਨਾ ਦੇ ਤਾਈਂ ਕੈਸਾ ਕਹੀਏ॥ (ਭਉ ਭਾਈ ਸੰਗ ਹਮਾਰੇ ਪ੍ਰੇਮ ਪੂਤ ਸੋ ਚਾਚਾ॥) ਗਿਆਨ ਸਾਡੇ ਸਾਥ ਭਾਈ ਹੈ ਤੇ ਪ੍ਰੇਮ ਚਾਚੇ ਦਾ ਪੁਤਰ ਹੈ॥ (ਧੀ ਹਮਾਰੀ ਧੀਰਜ ਬਣੀ ਹੇ ਐਸੋ ਸੰਗ ਹਮ ਰਾਚਾ॥੨॥) ਧੀਰਜ ਸਾਡੀ ਪੁੱਤਰੀ ਬਣੀ ਹੈ ਐਸੇ ਪ੍ਰਵਾਰ ਦੇ ਸਹਿਤ ਅਸੀਂ ਰਚ ਰਹੇ ਹਾਂ। (ਸਾਂਤ ਹਮਾਰੀ ਸੰਗ ਸੁਹੇਲੀ ਮਤ ਹਮਾਰੀ ਚੇਲੀ॥) ਸ਼ਾਂਤੀ ਸਾਡੇ ਨਾਲ ਸਹੇਲੀ ਹੈ ਸੁਪਤਨੀ ਹੈ ਮਤ ਸਾਡੀ ਚੇਲੀ ਹੈ (ਇਹੁ ਕੁਟੰਬ ਹਮਾਰਾ ਕਹੀਏ ਸਾਸ ਸਾਸ ਸੰਗ ਖੇਲੀ॥) ਐਸਾ ਪ੍ਰਵਾਰ ਸਾਡਾ ਕਹੀਦਾ ਹੈ ਦਮ ਦਮ ਏਨਾ ਨਾਲ ਖੇਡਦੇ ਹਾਂ। (ਏਕੰਕਾਰ ਹਮਾਰਾ ਖਾਵੰਦ, ਜਿਨ ਹਮ ਬਣ ਬਣਾਏ)॥ ਇਕ ਪ੍ਰਮੇਸ਼ਰ ਹੀ ਸਾਡਾ ਮਾਲਕ ਹੈ, ਜਿਸ ਨੇ ਸਾਰੀ ਸਰੀਰ ਦੀ ਬਨਾਵਟ ਬਣਾਈ ਹੈ ਵਾ ਜਿਸ ਨੇ ਸਾਰੇ ਸਰੀਰ ਬਣਾਏ ਹਨ। (ਉਸ ਜੋ ਤਿਆਗ ਅਵਰ ਕੋ ਲਾਗੈ, ਨਾਨਕ ਸੋ ਦੁਖ ਪਾਵੇ॥੪॥) ਹਜ਼ੂਰ ਕਹਿੰਦੇ ਹਨ ਜਿਸ ਨੇ ਉਸ ਨੂੰ ਤਿਆਗ ਕੇ ਦੇਵੀ ਦੇਵਤਿਆਂ ਨਾਲ ਜੁੜੇ ਹਨ ਉਹ ਦੁਖ ਪਾਵਣਗੇ। ਇਹ ਸ਼ਬਦ ਭਾਈ ਬੰਨੋ ਵਾਲੀ ਬੀੜ ਵਿਚ ਹਨ ਦੋਵੇਂ।

## ਪ੍ਰਿਯਾਇ ਅਰੰਭ ਅਧਿਆਇ ੩੮

(ਅਭੈ ਭਗਤਹਿ) ਅਭੈਤਾ ਦਾ ਦਾਨ ਭਗਤਾ ਜਨਾਂ ਨੂੰ ਦਿੱਤਾ (ਸ੍ਰੀ ਗੁਰੂ ਰਾਜ) ਗੁਰਤਾ ਗੱਦੀ ਰੂਪ ਰਾਜ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰਤਾ ਤੇ ਬਿਰਾਜਮਾਨ ਹਨ ਉਹ ਤਾਂ ਗੁਰੂ ਨਾਨਕ ਜੀ ਨੂੰ ਹਰੀ ਦਾ ਅਵਤਾਰ ਪਛਾਣਦਾ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕਿਹਾ ਸਚ ਪਛਾਣਦਾ ਹੈ ਉਹ ਜਨਕ ਦਾ ਅਵਤਾਰ ਨਹੀਂ ਮੰਨਦਾ ਹੈ (੭੪) (ਸ੍ਰੀ ਗੁਰਦਾਸ ਨਾਮ) ਸ੍ਰੀ ਗੁਰਦਾਸ ਨਾਮ ਹੈ ਜਿਨ੍ਹਾਂ ਜਿਵੇਂ ਉਨ੍ਹਾਂ ਨੇ ਕਿਹਾ ਹੈ (ਵਾਰ ਵਿਚ)॥ (ਅਨਹਦ) ਹਦ ਤੋਂ ਰਹਿਤ (ਨਾਦਹੁ) ਬ੍ਰਹਿਮ ਦਾ (ਸਬਦ) ਉਪਦੇਸ਼ ਸਨੌਣਾ ਕੀਤਾ (ਗੁਰ ਸਬਦ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੈ (ਦੁਸਰ ਚਰਨਾ) ਸ਼ਬਦ ਦਾ ਜੋ ਦੂਜਾ ਪੈਰ ਹੈ ਉਸ ਵਿਚ ਕਿਹਾ ਹੈ ਜੈਸੇ ਜਲ ਵਿਚ ਕਵਲ ਰਹਿੰਦਾ ਹੈ ਨਿਰਲੇਵ ਇਓ ਨਿਰਲੇਪ ਰਹੇ ਜਗਤ ਵਿਚ ਏਹ ਦੂਜਾ ਦ੍ਰਿਸ਼ਟਾਂਤ ਦੇ ਕੇ ਕਿਹਾ ਹੈ ਏਹ ਤਾਂ ਇਉਂ ਹੈ ਜਿਵੇਂ ਕਹਿ ਦੇਈਏ (ਅਤ ਉਦਾਰ ਇਹ ਨਿਰਪਤ ਹੈ) ਏਹ ਰਾਜਾ ਬੜਾ ਉਦਾਰ ਹੈ ਮਾਨੋ ਇਹ ਇੰਦ੍ਰ ਦਾ ਹੀ ਅਵਤਾਰ ਹੋਇਆ ਹੈ ਐਸੇ ਉਪਮਾਂ ਦਿੱਤੀ ਹੈ ਜਨਕ ਦੀ ਦੂਜੇ ਗੁਰਾਂ (੧) (ਆਗਰ) ਮੁਖੀ (੧੦) (ਬੇਸ ਅਪੂਰਬ) ਲਿਬਾਸ ਅਸਚਰਜ ਖਟ ਭੇਖਾਂ ਵਿਚੋਂ ਕਿਸੇ ਦਾ ਵੀ ਨਹੀਂ ਐਸਾ ਸਰੂਪ ਉਪਮਾਂ ਤੋਂ ਰਹਿਤ ਹੈ ਕੇਸ ਅਤੇ ਦਾੜੇ ਸਹਿਤ (੧੬) (ਅਸਨ ਕਰਿਬੇ ਹਿਤ) ਗੁਰੂ ਜੀ ਵਾਸਤੇ ਭੋਜਨ ਤਿਆਰ ਕਰਨ ਨੂੰ (ਅਬਿ ਭੀ) ਹੋ ਗਈ ਹੈ ਸਫਲੀ (੧੮) (ਸਭਿ ਬਿਧਿ) ਸਾਰੇ ਤਰ੍ਹਾਂ ਦੀ (੨੯) (ਤਜਿ ਰਾਜ) ਰਾਜੇ ਨੂੰ ਛੱਡ ਕੇ ਅਲੂਣਾ ਸਾਗ ਖਾਧਾ (੩੦) (ਜਾਤ ਭੀਲਣੀ ਨੀਚਕ) ਜੋ ਭੀਲਾਂ ਦੀ ਜਾਤ ਭੀਲਣੀ ਨੀਚ ਸੀ ਜੂਠੇ ਬੇਰ ਖਾਧੇ ਸਨ। ਅਗੋਂ ਕਿਹਾ ਕਰੜੇ ਹਨ ਪੋਲੇ ਕਰਾ ਕਰਾ ਕੇ ਖਾਧੇ ਸੀ ਤਾਂ ਚੁਪ ਹੋ ਗਈ (ਕੂਪ) ਸੰਸਾਰ ਰੂਪ ਖੂਹ (੩੪) (ਲਿਵ ਲਾਗਿ) ਅਨਹਦ ਧੁਨੀ ਦੇ ਸਾਥ ਲਿਵ ਲਗ ਗਈ (੩੭) (ਧਾਮ ਰਹੇ ਸਿਖ ਜਾਨ ਸੁਜਾਨਾ) ਅਸੀਂ ਤਾਂ ਸੁਜਾਨ ਸਿਖ ਜਾਨ ਕੇ ਇਸ ਦੇ ਘਰ ਰਹੇ ਸੀ ਵਾ ਸੁਜਾਨ ਸਿਖ ਦੇ ਘਰ ਰਿਹਾ ਜਾਨਕੇ ਦੁਖੀ ਹੁੰਦੇ ਹਨ ਛੱਤ੍ਰੀ ਹੁੰਦੇ ਹੋਏ ਸੂਦਰ ਦੇ ਘਰ ਕਿਉਂ ਰਹੇ (੪੧) (ਅੰਗ) ਰੂਪ ਵਾ ਪੱਖ ਵਿਚ (੪੧) (ਪਚੀ ਭਵ ਮਾਹਿ ਜੋਊ ਬਿਲਲਾਵੈ।) ਸੰਸਾਰ ਵਿਚ ਫਸੇ ਬ੍ਰਿਲਾਪ ਕਰ ਹਰੇ ਹਨ ਉਨ੍ਹਾਂ ਕਿਸੇ ਨਾਲ ਆਪਦਾ ਕੋਈ ਕੰਮ ਨਹੀਂ ਹੈ (੪੨) (ਕਹਯੋ ਤਿਹ) ਲਾਲੋ ਨੂੰ ਕਹਿਆ ਬਚਨ ਸੁਣਕੇ (ਅਗਲਾ ਸ਼ਬਦ ਬੰਨੋਂ ਦੀ ਬੀੜ ਵਿਚ ਹੈ) (ਏਸ ਕਲੀਯੋ ਪੰਜ ਭੀਤੀਓ) ਏਸ ਕਲੀਓ ਇਸ ਕਲਜੁਗ (ਭੀਤੀਓ) ਵਿਚ ਜੋ ਪੰਜ ਭੀਤੀਓ, ਕੰਧਾਂ ਹਨ ਰੁਕਾਵਟਾਂ ਏਨ੍ਹਾਂ ਤੋਂ (ਘਤਿ) ਪਾ ਗਿਆ (ਕਾਈ ਗਲ ਨ ਮੇਵਈ) ਕਿਸੇ ਗਲ ਨਾਲ ਵੀ ਏਨ੍ਹਾਂ ਸਾਥ ਮਿਓਂਦੀ ਨਿਭਦੀ ਨਹੀਂ ਹੈ (ਝਤਿ)

ਝੱਟ ਸ਼ੀਘਰ (ਉਦਾਰ) ਦਾਤੇ ਗੁਰੂ ਜੀ ਰੋੜੀ ਸਾਹਿਬ ਗੁਰਦੁਆਰਾ ਹੈ ਜਿਥੇ ਦਿਨੇ ਜਾਂਦੇ ਸਨ (੫੨) (ਬੀਤੀ ਹੁਤੀ) ਪਹਿਲੇ ਹੀ ਨਾਸ ਹੋ ਚੁਕੀਆਂ ਸਨ। (ਤਮ ਨਹਿ ਪਾਸੂ) ਨ੍ਹੇਰੇ ਵਿਚ ਹੀ ਚੰਦ ਪ੍ਰਕਾਸ਼ਦਾ ਹੈ।

## ਪੂਰਬਾਰਧ ਅਧਿਆਇ ੩੯

(੨) (ਏਮਨਾ ਵਾਦੂ) ਪਹਿਲੇ ਇਸ ਦਾ ਨਾਮ ਫੈਜਾ ਵਾਦ ਸੀ (੩) (ਨਿਕਟਿ ਸਭਾ ਜਿਹ ਦੁਸ਼ਟ ਸਮਾਜਾ) ਜਿਸ ਪਾਸ ਜੋ ਸਭਾ ਸੀ ਉਹ ਦੁਸ਼ਟਾਂ ਦਾ ਸਮਾਜ ਸੀ ਸਾਰਾ (ਮਲਕ) ਮਲਕ ਖਿਤਾਬ ਸੀ ਭਾਗੋ ਨਾਮ ਹੈ ਜਿਸ ਦਾ (੧੩) (ਅਲਾਵਾ) ਸਦਿਆ (੩੪) (ਪਗ ਨਹਿਂ ਲਾਗਹਿਂ) ਖੁਸ਼ੀ ਵਿਚ ਪੈਰ ਨਹੀਂ ਲੱਗਦਾ ਧਰਤੀ ਤੇ ਬ੍ਰਹਿਮਣ ਤੇ ਹੋਰ ਲੋਕਾਂ ਦਾ (੪੨) (ਬ੍ਰਹਮ ਭੋਜ ਕੋ ਨਾਮ ਰਖੇਈ) ਜੋ ਲਾਲੋ ਦੇ ਘਰ ਦਾ ਭੋਜਨ ਹੈ ਓਸਦਾ ਨਾਮ ਬ੍ਰਹਮ ਭੋਜ ਰੱਖ ਕੇ ਛਕਦੇ ਹੋ ਇਹ ਸ਼ੂਦਰ ਦੇ ਘਰ ਦਾ ਜੋ ਬ੍ਰਹਿਮਣਾਂ ਨੂੰ ਛਕਾਇਆ ਜਾਵੇ ਸੋ ਬ੍ਰਹਿਮ ਭੋਜ ਕਹਿੰਦੇ ਹਨ। (੪੮) (ਝਪੀੜੇ) ਘੁਟੇ (੫੨) (ਕੋ ਬਿਧਿ ਸਮਝ ਨ ਆਵਈ) ਕਿ ਰਕਤ ਤੇ ਦੁੱਧ ਕੈਸੇ ਕੱਢ ਦਿੱਤਾ ਹੈਰਾਨ ਹੋ ਰਹੇ ਹਨ ਕਿਸੇ ਤਰੀਕੇ ਨਾਲ ਸਮਝ ਨਹੀਂ ਆਉਂਦੀ ਅਤੇ (੫੩) (ਧਰਮ ਮੂਲ ਸੋ ਸਾਨੀ ਬੋਲੇ ਪਰਮ ਮਨੋਹਰ ਬਾਨੀ) ਗੁਰੂ ਜੀ ਧਰਮ ਦੇ ਮੂਲ ਕਾਰਨ ਦੇ ਨਾਲ ਮਿਲ ਪ੍ਰੇਮ ਸੁੰਦਰ ਬਾਣੀ ਬੋਲੇ ਵਾ ਗੁਰੂ ਜੀ ਧਰਮ ਦੇ ਮੁੱਢ ਧਰਮ ਨਾਲ ਮਿਲੀ ਬਾਣੀ ਬੋਲੇ (੬੦) (ਦਿਖਾਵਹਿ ਕਾਹੀ) ਨਹੀਂ ਤੂੰ ਸੁਣਾ ਕਰਕੇ ਦਖੌਣਾ ਕੀਤੇ ਕਿਸੇ ਦੇ ਤਾਈਂ ਕਿ ਮੈਂ ਆਹ ਕਿਵੇਂ ਪਾਪ ਕੀਤੇ ਸਨ (੬੨) (ਤੁਝ ਕੋ ਹ੍ਵੈ ਦੋਨੋ ਬਪਰੀਤਾ) ਤੈਨੂੰ ਦੋਨੋਂ ਹੀ ਗਲਾਂ ਉਲਟ ਹੋ ਗਈਆਂ ਪਾਪ ਕਰਕੇ ਛਪਾਏ ਹਨ ਪੁੰਨ ਕਰਕੇ ਅਹੰਕਾਰ ਕੀਤਾ ਹੈ ਏਸ ਪੁੰਨ ਦਾ ਫਲ ਨਹੀਂ ਮਿਲਣਾ। ਬੀਜ ਧਰਤੀ ਵਿਚ ਪਿਆ ਜਿਵੇਂ ਉਗ ਪੈਂਦਾ ਹੈ, ਏਵੇਂ ਪਾਪ ਫਲ ਦੇਣਗੇ (੭੦) (ਕੇਈ) ਕਈਆਂ ਨੇ ਏਹ ਦੂਜੇ ਦਰਜੇ ਦੇ ਹਨ (੭੪) (ਅਸ ਅਗਯਾਨਾ) ਇਸ ਪ੍ਰਕਾਰ ਅਗਿਆਨੀ (੭੫) (ਜਦਿ ਸੋਊ) ਅਤੇ ਖਾਂ ਵੀ (੭੮) (ਗੌਂਸ ਪੀਰ) ਏਹ ਮੁਸਲਮਾਨ ਫਕੀਰਾਂ ਦੇ ਨਾਮ ਹਨ (੮੨) (ਬਹੁ ਨਰ ਸੁਨਹਿਂ) ਬਹੁਤੇ ਆਦਮੀ ਸੁਣਕੇ ਗਲ, ਮਨ ਵਿਚ ਵਿਚਾਰਦੇ ਨਹੀਂ ਜੋ ਮੈਂ ਕਰ ਰਿਹਾ ਹਾਂ ਇਸ ਕਰਕੇ ਗੁਨ ਹੋਵੇਗਾ ਕਿ ਔਗਣ ਦੀ ਰੀਤੀ ਹੋਵੇਗੀ ਇਉਂ ਨਹੀਂ ਵਿਚਾਰ ਕਰਦੇ। (੮੭) (ਗਾਲ ਬਜਾਈ) ਅਹੰਕਾਰ ਨਾਲ ਗੱਪਾਂ ਮਾਰਦਾ ਹੈ (੮੮) (ਰਿਦੈ ਪੀਰ) ਹਿਰਦੇ ਵਿਚ ਐਨੀ ਪੀੜ ਹੈ। ਨੋਟ : ਜੋ ਭਾਈ ਮਨੀ ਸਿੰਘ ਜੀ ਨੇ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਜੀ ਜਨਮ ਸਾਖੀ ਬਣਾਈ ਹੈ ਉਸ ਮੇਂ ਲੇਖਾ ਹੈ ਕਿ ਗਿਆਰਾਂ ਸੌ ਫਕੀਰ ਫੜ ਕੇ ਖਾਂ ਦਾ ਕੈਦ ਕੀਤਾ ਸੀ ਲੜਕੇ ਨੂੰ ਰਾਜੀ ਕਰਨ ਵਾਸਤੇ ਜਦੋਂ ਗੁਰੂ ਜੀ ਬਨ ਨੂੰ ਤੁਰ ਚੱਲੇ ਉਨ੍ਹਾਂ ਫਕੀਰਾਂ ਨੇ ਕਿਹਾ ਮਹਾਰਾਜ

ਸਾਨੂੰ ਆਪ ਤੋਂ ਬਗੈਰ ਹੋਰ ਕੌਣ ਛਡਾਵੇਗਾ ਅਤੇ ਖਾਂ ਗੁਰੂ ਜੀ ਦੇ ਪੈਰੀ ਪਿਆ ਕਿ ਆਪ ਜ਼ਿੰਦਾ ਕਰੋ ਗੁਰੂ ਜੀ ਨੇ ਕਿਹਾ ਸਾਰੇ ਫਕੀਰਾ ਨੂੰ ਰਿਹਾ ਕਰਕੇ ਸਭ ਦੇ ਚਰਨ ਏਸ ਲੜਕੇ ਦੇ ਮਸਤਕ ਨੂੰ ਛੁਹਾਉ। ਗੁਰੂ ਜੀ ਨੇ ਵੀ ਜਦ ਛੁਹਾਇਆ ਜਿਊਂਦਾ ਹੋ ਗਿਆ ਸੀ ਮੁੜ ਨਹੀਂ ਖਾਂ ਤੇ ਮਲਕ ਭਾਗੋ ਨੇ ਈਰਖਾ ਕੀਤੀ।

## ਪੂਰਬਾਰਧ ਅਧਿਆਇ : ੪੦

(੧੪) (ਦੀਨ ਫਕੀਰਨ ਸਾਥ) ਗੁਰੂ ਜੀ ਨੂੰ ਫਕੀਰਾਂ ਦੇ ਸਾਥ ਦੇ ਦਿੱਤਾ ਭਾਵ ਰਲਾ ਦਿੱਤਾ ਵਾ ਧਨ ਹੀ ਫਕੀਰਾਂ ਨੂੰ (੧੬) (ਧਨ ਕੀ ਗਮੀ) ਬਾਬੇ ਕਾਲੂ ਨੂੰ ਵਾ ਹੇ ਬਾਲ ਥੋਂ ਨੂੰ (੨੦) (ਤਹਿ ਗਯੋ) ਸੁਲਤਾਨਪੁਰ ਗਿਆ ਵਾ ਬਾਲੇ ਪਾਸੋਂ ਚਲਾ ਗਿਆ ਘਰ ਨੂੰ ਹੋਰ ਤਵਾਰੀਖਾਂ ਵਾਲਿਆਂ ਨੇ ਬਾਬੇ ਦਾ ਜਾਣਾ ਹੀ ਮੰਨਿਆ ਹੈ (੩੦) (ਰੰਗ) ਢੰਗ ਲਿਬਾਸ ਕਿਸ ਤਰੀਕੇ ਦਾ (੩੯) (ਮਮ ਪਾਨਹਿ ਨਾਹੀ) ਪਰ ਏਹ ਗੱਲ ਹੈ ਗੁਰੂ ਜੀ ਦਾ ਲਿਆਉਣਾ ਮੇਰੇ ਹੱਥ ਵਿਚ ਹੈ ਨਹੀਂ ਉਹ ਮਰਜ਼ੀ ਦੇ ਮਾਲਕ ਹਨ ਐਸੇ ਹੀ ਰਾਇ ਬੁਲਾਰ ਦੀ ਬੁੱਧੀ ਰੂਪੀ ਸਿਪੀ ਪ੍ਰੇਮ ਰੂਪੀ ਸਾਗਰ ਤੇ ਤਰਦੀ ਹੈ ਉਪਦੇਸ਼ ਰੂਪੀ ਸ੍ਵਾਂਤ ਬੰਦੂ ਦੇ ਪੈਣੇ ਕਰਕੇ ਗਿਆਨ ਰੂਪੀ ਮੋਤੀ ਪੈਦਾ ਹੋਣ ਤੋਂ ਥੱਲੇ ਬੈਠ ਜਾਵੇਗੀ ਭਾਵ ਇਸਥਿਤ ਹੋ ਕੇ ਅੰਤ੍ਰ ਮੁਖ ਹੋ ਜਾਵੇਗੀ (੬੨) (ਨਿਜ ਮਯਾ ਤੁਮਾਰੀ) ਮੈਂ ਤਾਂ ਆਪ ਦੀ ਕ੍ਰਿਪਾਜ ਚਾਹੁੰਦਾ ਹਾਂ। ਗੁਰੂ ਜੀ ਨੇ ਕਿਹਾ ਪਹਿਲੇ ਤਲਵੰਡੀ ਤੋਂ ਮੁੜਕੇ ਤੇਰੇ ਪੰਜ ਦਿਨ ਪੂਰੇ ਕਰਾਂਗੇ।

## ਪੂਰਬਾਰਧ ਅਧਿਆਇ : ੪੧

(੪) (ਬੀਚੀ) ਘਰ ਇਕ ਸਮੁੰਦਰ ਦੀ ਤਰ੍ਹਾਂ ਹੈ ਓਸ ਵਿਚ ਲਹਿਰ ਦੀ ਤਰ੍ਹਾਂ ਵਾ ਮਾਤਾ ਪ੍ਰੇਮ ਹੀ ਸਮੁੰਦ੍ਰ ਦੀ ਤਰ੍ਹਾਂ ਹੈ ਓਸ ਵਿਚੋਂ ਲਹਰ ਦੀ ਤਰ੍ਹਾਂ ਉਛਲ ਕੇ ਮਾਤਾ ਜੀ ਚੱਲੇ। ਸੌ ਸਾਖੀ ਦਾ ਸ਼ਬਦ। (੨੯) (ਸੋ ਗੁਣ ਕਹੀਐ ਕੈਸਾ) ਉਹ ਗੁਣੀ ਜਸ ਨਾਲ ਪ੍ਰਮੇਸ਼ਰ ਦੀ ਪ੍ਰਾਪਤੀ ਹੋਵੇ (ਸਾਂਤੀ) ਦਾਈ ਹੈ (ਗਉੜੀ ਮ: ੧) (ਸਤ) ਸਤਿ ਸੰਤੋਖ ਗੁਣ ਵਿਸ਼ੇਸ਼ ਕਰਕੇ ਕਹਿਣਾ ਹੈ ਪਰ ਕੁਝ ਕਿਹਾ ਨਹੀਂ ਜਾਂਦਾ (ਸਰਮ) ਜੋ ਵੈਰਾਗ ਧਾਰਨਾ ਹੈ ਅਤੇ ਸੁਰਤ ਜੋੜਨੀ ਹੈ ਏਹ ਸੱਸ ਅਤੇ ਸਹੁਰਾ ਹੈ ਮਨ ਨਾਲ ਭਗਤੀ ਕਰਨਾ ਕੀਤੀ ਹੈ (ਸੰਜੋਗ) ਜੋ ਪ੍ਰਮੇਸ਼ਰ ਨਾਲ ਸੰਜੋਗ ਹੋਣਾ ਹੈ ਇਹ ਸਾਹਾ ਸੋਧਨਾ ਹੈ (ਵਿਜੋਗ) ਜੋ ਜੰਮਣ ਮਰਨ ਨਾਲੋਂ ਵਛੋੜਾ ਹੋਣਾ ਹੈ ਏਹੀ ਵਿਆਹ ਹੋਣਾ ਹੈ (ਸਚ) ਸੱਚੇ ਨਾਮ ਰੂਪ ਵ: ਸੱਚ ਬੋਲਦਾ ਰੂਪ ਉਲਾਦ ਹੋਣੀ ਹੈ (ਜੋਗ) ਲਾਇਕ ਵਾ ਜੋ ਜੁੜਨਾ ਹੈ ਪ੍ਰਮੇਸ਼ਰ ਮੇਂ (ਤਿਹ ਕੋ ਸੁਤ) ਪ੍ਰੋਖ ਗਿਆਨ ਪੁਤ੍ਰ ਬਗਿਆਨਾ ਅਪ੍ਰੋਖ ਗਿਆਨ ਹੋਇਆ, ਇਕ ਪੰਗਤੀ ਓਧਰ ਇਕ ਓਧਰ ਲਾਵੋ (੪੩) (ਕਿਤਕ ਬਾਰ) ਕਿਤਨੀ ਕ (ਬਾਰ) ਦੇਰ। ਗੁਰੂ ਜੀ ਕਹਿ ਰਹੇ ਹਨ (੪੮)

(ਆਇਸ ਮਾਨ) ਯੁਧਿਸ਼ਟਰ ਦੀ ਕ੍ਰਿਸ਼ਨ ਆਗਿਆ ਮੰਨਦੇ ਸੀ ਚਰਨਾਂ ਤੇ ਬੰਦਨਾ ਭੀ ਕਰਦੇ (੪੯) (ਬਸ ਬਿਸ੍ਰ) ਜਿਸ ਬਿਆਪਕ ਵਿਸ਼ਨੂੰ ਦੇ ਸਾਰਾ ਸੰਸਾਰ ਵਸ ਹੈ (ਮਾਰੂ ਮਹਲਾ ੧) (ਮਰਮ) ਜੋ ਪ੍ਰਮੇਸ਼ਰ ਦਾ ਭੇਤ ਜਾਨਣਾ ਹੈ (ਅੰਮ੍ਰਿਤ ਫਲ ਰਸ ਨਾਮ ਧਨੀ ਕਾ) ਧਨੀ ਪ੍ਰਮੇਸ਼ਰ ਦਾ ਨਾਮ ਫਲ ਦਾ ਜੋ ਅੰਮ੍ਰਿਤ ਰਸ ਹੈ, ਖੇਤੀ ਦੀ ਨਿਆਈ ਪ੍ਰੇਮ ਤਾਂ ਪੂਰਨ ਸੀ, ਪਰ ਗਿਆਨ ਰੂਪ ਮੋਖ ਰੂਪ ਦਾਣਾ ਨਹੀਂ ਪਿਆ ਸੀ, ਜਦੋਂ ਗੁਰੂ ਜੀ ਨੇ ਉਪਦੇਸ਼ ਰੂਪ ਬਾਰਸ਼ ਕੀਤੀ ਤਦੋਂ ਪਿਆ।

## ਸ਼ਬਦ ਦੇ ਪ੍ਰਿਯਾਏ

(੯) (ਸਰਮ) ਜੋ ਵੈਰਾਗ ਧਾਰਨ ਹੈ ਵਿਸ਼ਯਾਂ ਆਦਿ ਵਲੋਂ (ਕਰਮ) ਕਿਰਪਾ ਗੁਰਾਂ ਨੇ ਕਰਨੀ ਵਾ ਕਮਾਈ (ਭਾਉ ਕਰਮ ਕਰਿ ਜੰਮਸੀ) (ਭਾਉ ਕਰਮ ਕਰਿ) ਸੰਘਣੀ ਖੇਤੀ ਉਗਣੀ ਹੈ ਜਿਨ੍ਹਾਂ ਦੀ ਖੇਤੀ ਚੰਗੀ ਹੋਵੇ ਉਹ ਸ਼ਾਹੂਕਾਰ ਹਨ, ਐਸੇ, ਜਿਨ੍ਹਾਂ ਦੀ ਸਭ ਗੁਣਾਂ ਦੀ ਖੇਤੀ ਸੰਘਣੀ ਉਗੀ ਹੈ ਉਹ ਨਾਮ ਧਨ ਦੇ ਸ਼ਾਹੂਕਾਰ ਹਨ। (ਅੰਨਵੇਂ ਕਰਕੇ) (ਸੁਰਤਿ ਭਾਂਡ) ਜੋ ਪ੍ਰਮੇਸ਼ਰ ਵਿਚ (ਸੁਰਤਿ) ਬਿਰਤੀ ਜੋੜਨੀ ਹੈ ਏਹ ਭਾਂਡਾ ਹੈ ਸਉਦਾ ਪੌਣ ਵਾਸਤੇ ਸੋਚ ਸੁਰਤਿ ਕਰਿ ਜੋ (ਸੋਚ) ਪਵਿੱਤ੍ਰਤਾ ਰੱਖਣੀ ਹੈ ਏਹ ਭਾਂਡਸਾਲ ਭਾਂਡਿਆਂ ਨੂੰ ਰੱਖਣ ਵਾਸਤੇ ਟਾਂਡ ਵਾ ਪੜਛੱਤੀ ਏਨਾ ਭਾਂਡਿਆਂ ਵਿਚ ਨਾਮ ਵਸਤੂ ਰੱਖ (ਵਨਜਾਰੇ) ਸੰਤ ਹਨ (ਪਾਸ) ਰਾਇ ਦੇ ਪਾਸੋਂ (ਸਾਸਤ) ਸੱਤ ਸਾਸ਼ਤ੍ਰਾਂ ਦਾ ਸੁਨਣਾ ਘੋੜੇ ਹਨ (ਸਤ) ਸੰਤੋਖਾਦਿ ਗੁਣ ਧਾਰਨੇ (ਕਲੁ) ਏਹ ਚੰਗੇ ਕਲ੍ਹ ਨੂੰ ਕਰ ਲਵਾਂਗੇ, (ਕਲ) ਨਾਮ ਕਾਲ ਦਾ ਹੈ (ਨਿਰੰਕਾਰ ਕੈ ਦੇਸ) ਸੰਗਤਿ ਦੇਸ ਹੈ (ਬਰਨਾ) ਚਾਕਰ ਵਾਲੇ ਰੂਪ ਵਿਚ (ਚਵਗੁਣ) ਤੁਰੀਆ ਭੂਮਕਾ ਦਾ ਤਿੰਨ ਸਾਧਨ ਮੇਂ ਹੈ......।

## ਸ਼ਬਦ ਅਰੰਭ

(ਅੰਗ ੧੫੧) (ਗਉੜੀ ਮਹਲਾ ੧)॥ (ਮਾਤਾ ਮਤਿ ਪਿਤਾ ਸੰਤੋਖੁ) ਸੁਮਤੀ ਸਾਡੀ ਮਾਤਾ ਹੈ। ਸੰਤੋਖੁ ਸਾਡਾ ਪਿਤਾ ਹੈ। (ਸਤੁ ਭਾਈ ਕਰਿ ਏਹੁ ਵਿਸੇਖੁ॥੧॥) ਸਚੁ ਬੋਲਣਾ ਸਾਡਾ ਵਿਸ਼ੇਸ਼ ਕਰਕੇ ਏਹ ਭਾਈ ਹੈ। (ਕਹਣਾ ਹੈ ਕਿਛੁ ਕਹਣੁ ਨ ਜਾਇ॥) ਪ੍ਰਮੇਸ਼ਰ ਦੇ ਕਥਨ ਨੂੰ ਪ੍ਰੇਮ ਨਾਲ ਕਥਨ ਤਾਂ ਕਰਣਾ ਹੈ ਪਰ ਅਕਥ ਹੋਣੇ ਕਰਕੇ ਇਸਨੂੰ ਕਥਨ ਨਹੀਂ ਕੀਤਾ ਜਾਂਦਾ। (ਤਉ ਕੁਦਰਤਿ ਕੀਮਤਿ ਨਹੀ ਪਾਇ॥੧॥ਰਹਾਉ॥) ਤਿਸ ਪ੍ਰਮੇਸ਼ਰ ਦੀ ਸ਼ਕਤੀ ਦੀ ਕੀਮਤ ਨਹੀਂ ਪਾਈ ਜਾਂਦੀ। (ਸਰਮ ਸੁਰਤਿ ਦੁਇ ਸਸੁਰ ਭਏ।) ਵਿਰਾਗ ਸਹੁਰਾ ਹੈ ਸੁਧ ਗਿਆਤ ਜਾਂ ਪ੍ਰੀਤੀ ਏਹ ਸੱਸ ਹੈ ਵਿਰਾਗ ਤੇ ਪ੍ਰੀਤੀ ਦੋਵੇਂ ਸਾਡੇ ਸੱਸ ਸਹੁਰਾ ਹਨ। (ਕਰਣੀ ਕਾਮਣਿ ਕਰਿ ਮਨ ਲਏ॥੨॥) ਭਗਤੀ ਰੂਪੀ ਸੁਪਤਨੀ ਮਨ ਕੇ ਕਰ

ਲਈ ਹੈ। (ਸਾਹਾ ਸੰਜੋਗੁ ਵਿਆਹੁ ਵਿਜੋਗੁ॥) ਸੰਤਾਂ ਦਾ ਸੰਜੋਗ ਮੇਲ ਏਹ ਸਾਹਾ ਸੋਧਿਆ ਹੈ ਸੰਸਾਰ ਵੱਲੋਂ ਵਿਛੋੜਾ ਇਹੁ ਵਿਆਹੁ ਹੋਇਆ ਹੈ। (ਸਚੁ ਸੰਤਤਿ ਕਹੁ ਨਾਨਕ ਜੋਗੁ॥੩॥) ਸੱਚ ਦੀ ਪ੍ਰਾਪਤੀ ਦਾ ਗਿਆਨ ਸ੍ਰੀ ਗੁਰੂ ਜੀ ਕਹਿੰਦੇ ਹਨ ਇਹ ਲਾਇਕ ਸਾਰੀ ਉਲਾਦ ਹੈ। (ਮਾਰੂ ਮਹਲਾ ੧॥) ਇਹ ਸ਼ਬਦ ਇਤਿਹਾਸਕ ਹੈ ਗੁਰਬਾਣੀ ਅੰਦਰ ਨਹੀਂ ਹੈ। (ਮਿੱਠਾ ਮਰਮ ਸਲੂਣਾ ਸੰਜਮ ਖੱਟਾ ਖਰਾ ਧਿਆਨ॥) ਪ੍ਰਮੇਸ਼ਰ ਦਾ ਭੇਦ ਲੈਂਦਾ ਇਹ ਮਿੱਠਾ ਭੋਜਨ ਹੈ। ਜਿਹੜਾ ਇੰਦਰੀਆਂ ਦਾ ਰੋਕਣਾ ਹੈ ਇਹ ਸਲੂਣਾ ਭੋਜਨ ਹੈ। ਜੋ ਪ੍ਰਮੇਸ਼ਰ ਦਾ ਧਿਆਨ ਧਰਨਾ ਇਹ ਚੰਗਾ ਖੱਟਾ ਭੋਜਨ ਹੈ। (ਐਸਾ ਭੋਜਨ ਜੋ ਜਨ ਅਚਵੈ ਸੋ ਮਾਣਸ ਪਰਧਾਨ॥੧॥) ਐਸੇ ਭੋਜਨ ਤਾਈਂ ਜੋ ਮਨੁੱਖ ਛਕਦੇ ਹਨ ਉਹ ਪ੍ਰਧਾਨ ਹਨ। (ਰਾਇ ਜੀ ਐਸਾ ਭੋਜਨ ਕਰੀਐ॥) ਹੇ ਰਾਇ ਬੁਲਾਰ ਜੀ ਐਸਾ ਭੋਜਨ ਛਕਣਾ ਕਰੀਏ। (ਔਰ ਸਕਲ ਪਰਹਰੀਐ॥੧॥ਰਹਾਉ॥) ਹੋਰ ਸਾਰਿਆਂ ਨੂੰ ਤਿਆਗ ਦਈਏ। (ਮੇਵਾ ਮਗਨ ਲਗਾ ਸਚ ਸੇਤੀ ਜਿਸ ਖਾਧੇ ਤ੍ਰਿਪਤਾਵੈ॥) ਮਨ ਦਾ ਜਿਹੜਾ ਸੱਚ ਨਾਲ ਮਗਨ ਹੋ ਕੇ ਲਾਉਂਦਾ ਹੈ ਏਹ ਅੰਗੂਰ ਆਦਿਕ ਮੇਵੇਲ ਹਨ ਜਿਹਨਾਂ ਦੇ ਖਾਣੇ ਕਰਕੇ ਤ੍ਰਿਪਤੀ ਆ ਜਾਂਦੀ ਹੈ। (ਸਤਿਗੁਰੂ ਬਿਰਖ ਫਲਿਆ ਸਣਿ ਡਾਲੀ ਸੋ ਫਲ ਚੁਗ-ਚੁਗ ਖਾਵੈ॥੨॥) ਸਤਿਗੁਰੂ ਜੀ ਕਰੁਣਾ ਆਦਿ ਟਹਿਣੀਆਂ ਦੇ ਸਹਿਤ ਦਰੱਖਤ ਹੈ ਗਿਆਨ ਦੇ ਸਹਿਤ ਫਲੇ ਹੈਂ ਉਸ ਗਿਆਨ (ਮੈਤ੍ਰੀ, ਮੁਦਤਾ, ਉਪੇਖਿਆ) ਰੂਪੀ ਫਲ ਦੇ ਤਾਂਈ ਅਧਿਕਾਰੀ ਗੁਰਾਂ ਤੋਂ ਉਪਦੇਸ਼ ਲੈਣਾ ਚੁਗ-੨ ਕੇ ਖਾਵੇ। (ਅੰਮ੍ਰਿਤ ਫਲ ਰਸ ਨਾਮ ਧਨੀ ਕਾ ਸੋ ਪੀਵੇ ਜਿਸੁ ਦੇਵੈ॥) ਮਾਲਕ ਦਾ ਨਾਮ ਅੰਮ੍ਰਿਤ ਰਸ ਦਾ ਫਲ ਹੈ ਉਹ ਪੀਂਦਾ ਹੈ ਜਿਸ ਨੂੰ ਸਤਿਗੁਰੂ ਜੀ ਦਿੰਦੇ ਹਨ। (ਸਫਲ ਦਰਸ ਅਕਾਲ ਮੂਰਤਿ ਹੈ ਜਾ ਕੇ ਰਿਦੇ ਸਮੇਵੈ॥੩॥) ਅਕਾਲ ਮੂਤ ਦਾ ਦਰਸਨ ਸਫਲ ਹੈ ਜਿਸ ਨੂੰ ਰਿਦੇ ਵਿਚ ਮਿਲਦਾ ਹੈ। (ਕਹੁ ਨਾਨਕ ਸੋ ਖਰਾ ਸੁਆਦੀ ਏਕੰਕਾਰਾ ਰਸੁ ਲੀਆ॥) ਸ੍ਰੀ ਗੁਰੂ ਜੀ ਕਹਿੰਦੇ ਹਨ ਉਹ ਚੰਗਾ ਰਸੀਆ ਹੈ ਜਿਸ ਨੇ ਇਕ ਓਅੰਕਾਰ ਦਾ ਰਸ ਲਿਆ (ਅਵਰ ਸਆਦ ਸਭ ਫੀਕੇ ਲਾਗੇ ਜਬ ਸਚੁ ਲਾਮ ਮੁਖ ਦੀਆ॥੪॥) ਹੋਰ ਸੁਆਦ ਉਹਨਾਂ ਨੂੰ ਸਾਰੇ ਫਿੱਕੇ ਲੱਗੇ ਹਨ ਜਦੋਂ ਸਤਿਗੁਰਾਂ ਨੇ ਸੱਚਾ ਨਾਮ ਮੁਖ ਵਿਚ ਦਿੱਤਾ ਜਪਣ ਨੂੰ। (ਅੰਗ ੫੯੫) ਸੋਰਠਿ ਮਹਲਾ ੧ ਘਰੁ ੧॥ (ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥) ਮਨ ਹਾਲੀ ਹੈ, ਭਗਤੀ ਰੂਪੀ ਖੇਤੀ ਹੈ, ਵਿਰਾਗ ਪਾਣੀ ਹੈ ਤੇ ਸਰੀਰ ਖੇਤ। (ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ॥) ਨਾਮ ਬੀਜ ਹੈ ਸੰਤੋਖ ਰੱਖਣਾ ਸੁਹਾਗਾ ਫੇਰਨਾ ਹੈ ਜਿਹੜਾ ਗਰੀਬੀ ਦਾ ਵੇਸ ਰੱਖਣਾ ਹੈ ਇਹ ਰਾਖੀ ਕਰਨੀ ਹੈ। (ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ

ਦੇਖ॥੧॥) ਜੋ ਪ੍ਰੇਮ ਦੀ ਕਮਾਈ ਕਰਣੀ ਹੈ ਇਹ ਖੇਤੀ ਸੰਘਣੀ ਜੰਮਣੀ ਹੈ। ਜਿਨ੍ਹਾ ਪਾਸ ਐਸੀ ਖੇਤੀ ਹੈ ਸੋ ਰਿਦੇ ਬ੍ਰਹਮ ਬੇਤੇ ਰੂਪ ਸ਼ਾਹੂਕਾਰ ਦੇਖੀਦੇ ਹਨ। (ਬਾਬਾ ਮਾਇਆ ਸਾਥਿ ਨ ਹੋਇ॥) ਹੇ ਪਿਆਰੇ ਜੀ ਮਾਇਆ ਸਾਥ ਨਹੀਂ ਹੋਵੇਗੀ। (ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ॥ਰਹਾਉ॥) ਏਸ ਮਾਇਆ ਨੇ ਜਗਤ ਨੂੰ ਮੋਹਿਆ ਹੈ ਕੋਈ-ਕੋਈ ਵਿਰਲਾ ਸਮਝਦਾ ਹੈ। (ਹਾਣੁ ਹਟੁ ਕਰਿ ਅਰਜਾ ਸਚੁ ਨਾਮੁ ਕਰਿ ਵਥੁ) ਉਮਰ ਜਿਹੜੀ ਨਾਸ ਹੁੰਦੀ ਜਾਨਣੀ ਹੈ ਏਹ ਹਟੀ ਕਰੀਏ ਸਤਿ ਨਾਮ ਵਿਚ ਵਸਤੁ ਪਾਈਏ। (ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚ ਤਿਸ ਨੋ ਰਖੁ।) ਜੋ ਰਿਦਾ ਪਵਿੱਤਰ ਕਰਨਾ ਹੈ ਇਹ ਜਗਾ ਹੈ ਵਾ ਸੂਰਤ ਰੂਪ ਭਾਂਡਾ ਹੈ। ਤਿਸ ਸੂਰਤ ਰੂਪ ਭਾਂਡੇ ਵਿਚ ਨਾਮ ਰੱਖਣਾ ਕਰੀਏ। (ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ॥੨॥) ਵਣਜਾਰੇ ਸੰਤਾਂ ਨਾਲ ਉਪਦੇਸ਼ ਲੈਣਾ ਵਣਜ ਕਰ ਫੇਰ ਪ੍ਰਲੋਕ ਦਾ ਲਾਹਾ ਲੈ ਕੇ ਪ੍ਰਸੰਨ ਹੋਣਾ ਕਰ। (ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ।) ਜੋ ਛੇ ਸ਼ਾਸਤ੍ਰਾਂ ਦਾ ਸੁਣਨਾ ਹੈ ਇਹ ਘੋੜਿਆ ਦੀ ਸਉਦਾਗਰੀ ਹੈ। ਸਤ ਸੰਤੋਖ ਆਦਿਕ ਗੁਣ ਘੋੜੇ ਲੈ ਕੇ ਸ਼ੁਭ ਗੁਣਾਂ ਤਰਫ ਚਲਣਾ ਕਰ। (ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ॥) ਜੋ ਚੰਗੇ ਕਰਮ ਹਨ ਇਹ ਆਪਣੇ ਰਿਦੇ ਰੂਪੀ ਪਲੇ ਵਿਚ ਖਰਚ ਬੰਨ੍ਹਣਾ ਕਰ ਤੇ ਛੇਤੀ ਕਰ ਲੈ ਮਤਾਂ ਕਹੇ ਕਲ ਨੂੰ ਕਲ ਲਵਾਂਗਾ ਕੀ ਪਤਾ ਕਾਲ ਆ ਜਾਵੇ। (ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ॥੩॥) (ਨਿਰੰਕਾਰ ਦੇ ਦੇਸ) ਸਾਧ ਸੰਗਤ ਵਿਚ ਜਾ ਕੇ ਏਹਨਾਂ ਗੁਣਾਂ ਦੁਆਰਾ ਨਾਮ ਖਰੀਦ ਫੇਰ ਪ੍ਰਮੇਸ਼ਰ ਦੇ ਸਰੂਪ ਰੂਪੀ ਮਹਲ ਦੇ ਵਿਚ ਸੁਖ ਲਵਾਂਗੇ॥ (ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ॥) ਜਿਹੜਾ ਕਮਾਈ ਕਰਣ ਦੇ ਵਿਚ ਚਿਤ ਲਾਉਣਾ ਹੈ ਏਹ ਚਾਕਰੀ ਹੈ ਨਾਮ ਦੇ ਮੰਨਣਾ ਕੰਮ ਕਰਨਾ ਹੈ। (ਬੰਨ੍ਹ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ॥) ਮਾੜਿਆਂ ਕਰਮਾਂ ਵਲੋਂ ਮਨ ਨੂੰ ਬੰਨ੍ਹ ਲੈਣਾ ਕਰ ਸ਼ੁਭ ਗੁਣਾਂ ਵੱਲ ਦੌੜ ਕਰ ਐਸੇ ਸੂਰਮੇ ਕੋ ਪ੍ਰਮੇਸ਼ਰ ਧੰਨਤਾ ਦੇ ਜੋਗ ਆਖਦਾ ਹੈ। (ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ॥੪॥੨॥) ਸ੍ਰੀ ਗੁਰੂ ਜੀ ਕਹਿੰਦੇ ਹਨ ਕ੍ਰਿਪਾ ਦ੍ਰਿਸ਼ਟੀ ਦੀ ਨਜ਼ਰ ਕਰ ਕੇ ਵਾਹਿਗੁਰੂ ਦੇਖਦਾ ਹੈ ਚੌਗੁਣਾਂ ਤੁਰੀਆ ਦਾ (ਵੰਨਿ) ਰੰਗ ਵਾ ਅਨੰਦ ਚੜ੍ਹੇਗਾ॥

## ਪ੍ਰਯਾਇ ਅਰੰਭ ਅਧਿਆਇ ੪੨

(੧੩) (ਤਾਕੋ ਮੋਹ ਨ ਭੇਦ ਪਛਾਨਹਿ) ਇਕ ਪੁਤ੍ਰ ਪਣੇ ਦਾ ਹੀ ਮੋਹ ਹੈ ਭੇਦ ਨਹੀਂ ਪਛਾਣਦੇ ਕਿ ਪ੍ਰਮੇਸ਼ਰ ਰੂਪ ਹੈਣ (ਨਹਿ ਕਾਕੋ ਕਰਮਾਹਿ ਹੈ) ਗੁਰੂ ਜੀ ਦਾ ਰੱਖਦਾ ਕਿਸੇ ਦੇ ਹੱਥ ਵਿਚ ਨਹੀਂ ਹੈ (੨੨) (ਹੋਤ ਸੁਖ ਜੋਉ) ਜੇਹੜਾ ਗੁਰੂ

ਜੀ ਦਾ ਲਿਬਾਸ ਹੈ ਏਸ ਨੂੰ ਸੁਖ ਹੋਣਾ ਇਸ ਦੀ ਮੋਖ ਕਰਨੀ ਹੈ ਉਸ ਨੂੰ ਦੁਖ ਰੂਪ ਮੰਨ ਬੈਠਾ ਹੈ (੨੬) (ਜਾਤਿ) ਛਤ੍ਰੀਆਂ ਦੀ (ਗੋਤ) ਬੇਦੀ (੩੬) (ਮੈਂ ਨਹਿ ਜਾਨੌ ਤਾਹਿ ਸਮਾਨਾ) ਪਰ ਮੈਂ ਹਨ੍ਹੇਰੇ ਨੂੰ ਅਗਿਆਨ ਦੇ ਸਦਰਸ਼ ਨਹੀਂ ਜਾਣਦਾ ਹਾਂ ਕਿਉਂਕਿ (੩੯) (ਜਗਿਆਸਾ) ਗਾ-ਗਿਆਨ (ਜਾ) ਪੈਦਾ ਕਰਨ ਦੀ ਆਸ ਪੈਦਾ ਹੋਈ ਹੈ।

## ਪੂਰਬਾਰਧ ਅਧਿਆਇ ੪੩

ਤੀਜੀ ਪੌੜੀ ਤੱਕ ਹੰਗਤਾ ਕਹੀ ਹੈ ਅੱਗੇ ਜਿਨ੍ਹਾਂ ਚੀਜ਼ਾਂ ਮੇਂ ਮੇਰ ਮਮਤਾ ਹੈ ਉਹ ਕਹਿੰਦਾ ਹੈ (੭) (ਰੂਪ) ਅਕਾਲ ਲੰਮਾ (ਵਾ) ਮਧਰਾ ਸਮਾਨ ਜੈਸਾ ਹੈ (ਬਰਨ) ਰੰਗ ਕਾਲਾ ਗੋਰਾ ਜੈਸਾ ਹੈ (੧੧) (ਤਜਿ ਜਾਹਿ) ਛੱਡ ਕੇ ਚੱਲ ਜਾਂਦਾ ਹੈ ਜੈਸੇ ਸਰੀਰ ਪੁਸ਼ਾਕੇ ਤੋਂ ਵੱਖਰਾ ਹੁੰਦਾ ਹੈ ਐਸੇ ਆਤਮਾ ਦੇਹ ਤੋਂ ਵੱਖਰਾ ਹੁੰਦਾ ਹੈ (੧੫) (ਸਾਧਨ) ਸ਼ਸਤ੍ਰ ਦੀ ਤਰ੍ਹਾਂ (੧੭) (ਮੂਕ) ਬੋਲੇ (ਇੰਦ੍ਰੇ ਤਨਕੇ ਜੌਨ ਅਧਾਰੋ) ਇੰਦ੍ਰੇ ਤੇ ਸਰੀਰ ਜਿਸਦੇ ਆਸਰੇ ਹਨ। (੨੪) (ਜਿਸ ਮਾਹੀ) ਜਿਨ੍ਹਾਂ ਪ੍ਰਾਣਾਂ ਦੇ ਸਰੀਰ ਵਿਚ ਹੁੰਦਿਆਂ ਦੁਖ ਸੁਖ ਦਾ ਅਨੁਭਵ ਕਰੀਦਾ ਹੈ ਭੁਖ ਤੇ ਤ੍ਰੇਹ ਪ੍ਰਾਣਾਂ ਦਾ ਧਰਮ ਹੈ ਅਤੇ ਸ੍ਵਾਸ ਚੌਵੀ ਹਜ਼ਾਰ ਰੋਜ਼ ਨਾਸ ਹੋ ਜਾਂਦੇ ਹਨ ਤੇਰਾ ਸਰੂਪ ਅਚੱਲ ਹੈ (੨੬) (ਜਾਗ੍ਰਤ ਸੁਪਨ ਭੋਗ ਸ੍ਰਮ ਪਾਵਾ) ਸੁਪਨ ਤੇ ਜਾਗ੍ਰਤ ਦੇ ਪਦਾਰਥਾਂ ਨੂੰ ਭੋਗਦਾ ਹੋਇਆ ਥਕੇਵਾਂ ਪਾ ਕੇ (੨੭) (ਘਨਾਨੰਦ) ਗਾਹੜੀ ਨੀਂਦ ਵਿਚ (ਬ੍ਰਿਤ ਬਹੀਨ) ਬ੍ਰਿਤੀਆਂ ਤੋਂ ਰਹਿਤ ਹੁੰਦਾ ਹੈ ਇਹ ਪ੍ਰਮਾਣ ਬ੍ਰਿਪਜੇ ਆਦਿ ਬ੍ਰਿਤੀਆਂ ਉਥੇ ਨਹੀਂ ਹੁੰਦੀਆਂ ਲੈ ਹੋ ਜਾਂਦੀਆਂ ਹਨ, ਘਨਾ ਸਖੋਪਤ ਅਵਸਥਾ ਨੂੰ ਭੀ ਪ੍ਰਕਾਸਦਾ ਹੈ ਕਿ ਬੜੇ ਸੁੱਤੇ ਉਹ ਤੇਰਾ ਰੂਪ ਹੈ ਜੋ ਕਿਹਾ ਪ੍ਰਾਣ ਮੇਰਾ ਸਰੂਪ ਹੈ ਜੇ ਪ੍ਰਮਾਣ ਤੇਰਾ ਸਰੂਪ ਹੋਣ ਜਦ ਸੁੱਤਾ ਪਿਆ ਹੁੰਦਾ ਹੈ ਉਦੋਂ ਜਦ ਕੋਈ ਪੱਗ ਚੁਕ ਕੇ ਲੈ ਜਾਵੇ ਤੇ ਕੋਈ ਮਿੱਤਰ ਆ ਜਾਵੇ ਤਾਂ ਪ੍ਰਾਣ ਜਾਗੇ ਤੋਂ ਦੱਸ ਨਹੀਂ ਸਕਦੇ ਕਿ ਕੌਣ ਪੱਗ ਚੁ ਕੇ ਲੈ ਗਿਆ ਤੇ ਕੌਣ ਆਇਆ ਸੀ। ਸੋ ਪ੍ਰਾਣ ਤਾਂ ਜੀਵ ਦਾ ਘੋੜਾ ਹਨ ਘੋੜਾ ਵੱਖਰਾ ਹੁੰਦਾ ਅਸਵਾਰ ਵੱਖਰਾ ਹੁੰਦਾ ਹੈ। ਐਸੇ ਤੇਰਾ ਸਰੂਪ ਵੱਖਰਾ ਹੈ ਕਵਲ ਦੀ ਤਰ੍ਹਾਂ ਸਾਰੇ ਇੰਦ੍ਰਿਆਂ ਦੀਆਂ ਪੰਖੜੀਆਂ ਹਨ ਜਿਸ ਪੰਖੜੀ ਤੇ ਮਨ ਟਿਕਦਾ ਹੈ ਉਸਦਾ ਗਿਆਨ ਹੁੰਦਾ ਹੈ ਬਾਕੀ ਨਹੀਂ ਸੀ ਏਸ ਪਾਸੇ ਆਦਮੀ ਕਹਿੰਦਾ ਮੈਂ ਏਸ ਤਰ੍ਹਾਂ ਸੰਕਲਪ ਉਠੌਣਾ ਉਹ ਸਾਰੇ ਮੈਂ ਆਪੇ ਦੇ ਵਿਚ (੩੨) (ਲਖਿ ਪਾਵਤ) ਜਾਨਣਾ ਪਾਏ ਹਨ ਕਿ ਮੇਰਾ ਮਨ ਅਜ ਟਿਕਿਆ ਹੀ ਨਹੀਂ ਅੱਜ ਬਹੁਤ ਟਿਕਿਆ ਹੈ ਜੋ ਐਸੇ ਦੱਸਣਾ ਹੈ (੩੭) (ਤਿਉਂ ਬ੍ਰਿੱਤਿ ਨ ਕਾਹੀ) ਏਸ ਤਰ੍ਹਾਂ ਮਨ ਤੋਂ ਬਿਨਾਂ ਬ੍ਰਿਤੀਆਂ ਕੁਝ ਬੀ ਨਹੀਂ ਕਰ ਸਕਦੀਆਂ ਜੋ ਏਨ੍ਹਾਂ ਦਾ ਸੁਭਾਅ ਹੈ ਵੇਖਣ ਵਾਲਿਆਂ ਚੀਜ਼ਾਂ ਵਿਚ ਪਰਚਨਾ ਵਾ ਸੰਕਲਪ ਉਠੌਣੇ

(ਤਮੋ) ਆਦਿ ਕੋਈ ਕ੍ਰਿਆ ਨਹੀਂ ਕਰ ਸਕਦੀਆਂ (੪੨) (ਸਰਬ ਰਿਖੀਕਾ) ਜੋ ਪੰਜਾਂ ਤੱਤਾਂ ਮੇਂ ਦਸ ਗੁਣ ਹੇ ਓਸ ਤੋਂ ਮੋਟਾ ਸਥੂਲ ਸਰੀਰ ਬਣਿਆ ਹੈ ਜੋ ਤੱਤਾਂ ਦੀ ਰਜੋ ਅੰਸ ਹੈ ਸਾਡੀ ਪੰਜਾਂ ਤੱਤਾਂ ਦੀ ਉਸ ਤੋਂ ਪ੍ਰਾਣ ਬਣੇ ਹਨ ਇਕੱਲੇ ੨ ਰਜੋ ਤਤ ਅੰਸ ਤੋਂ ਕਰਮ ਇੰਦ੍ਰੇ ਬਣੇ ਹਨ ਅਤੇ ਇਕੱਲੇ ੨ ਸਤੋ ਅੰਸ ਤੋਂ ਗਿਆਨ ਇੰਦ੍ਰੇ ਬਣੇ ਹਨ ਇਕੱਠੇ ਸਤੋ ਅੰਸ ਤੋਂ ਅੰਤਸ਼ੁਕਰਨ ਬਣਿਆ ਹੈ (੪੩) (ਤਵ ਸਰੂਪ ਕੈ ਆਸ੍ਰੈ ਜੈਸੇ) ਜਿਸ ਤਰ੍ਹਾਂ ਏਹ ਤੇਰੇ ਸਰੂਪ ਦੇ ਆਸਰੇ ਹਨ ਜਿਸ ਰਥ ਵਿਚ ਬੈਠਣ ਵਾਲਾ ਰਥਵਾਹੀ ਵੱਖਰਾ ਹੁੰਦਾ ਹੈ॥ ਸ੍ਰੁਤੀ॥ (ਇੰਦ੍ਰਯਾਣੀ ਪਰਾਣਯਾਹੁ ਹਿਰ੍ਹਯੇ ਭਯ : ਪਰੰਮਨ : ਮਨਸਤਤ ਪਰਾ ਬੁਧਿਰ ਬੁਧੇਰ ਯ: ਪਰ ਤਸਤਸ :॥) ਸਲੋਕ ੪੨ ਧਿਆਏ ੩ (ਗੀਤਾ) (ਯੇਹ ਨਹਿ ਯੇਹ ਨਹਿ ਯੇਹ ਨਹਿ ਹੋਈ॥) (ਇਨ ਤੇ ਪਰੇ ਸਤਿ ਹੈ ਸੋਈ॥) (ਮੋਖਸ ਪੰਥ) ਨੈਨੰ ਛਿਦੰਤੀ ਸਾਸਤ੍ਰਾਣੀ ਨੈਨੰ ਦਝੰਤੀ ਪਾਵਕਾ। ਨੱਚ ਕਲੇਦੰਤ ਆਪੋ ਨੈਨੰ ਸੋਸਤੀ ਮਾਰਤਾ (ਗੀਤਾ) ਅਰਥ ਇੰਦਰਿਆਂ ਤੋਜ ਪਰੇ ਪਦਾਰਥ ਆਦਿ ਮਾਇਆ ਹੈ, ਪਦਾਰਥਾਂ ਤੋਂ ਪਰੇ ਮਨ, ਮਨ ਤੋਂ ਪਰੇ ਆਤਮਾ, ਆਤਮਾ ਤੋਂ ਅੱਗੇ ਮਹਾਨ ਪ੍ਰਮਾਤਮਾ ਹੈ। ਨਹੀਂ ਹੈ ਸਥੂਲ ਸਰੀਰ, ਨਹੀਂ ਹੈ ਸੂਖਮ ਸਰੀਰ, ਨਹੀਂ ਹੈ ਕਾਰਣ ਸਰੀਰ। ਇਹਨਾਂ ਤੋਂ ਭੀ ਪਰੇ ਸਭ ਪ੍ਰਮੇਰਿ ਹੈ। ਨਾਹੀ ਕੱਟਿਆ ਜਾਂਦਾ ਸ਼ਸਤ੍ਰਾਂ ਨਾਲ, ਨਹੀਂ ਸਾੜਿਆ ਜਾਂਦਾ ਅੱਗ ਨਾਲ, ਨਹੀਂ ਕੱਟ ਸਕਦੇ ਦੰਦ, ਨਾਹੀ ਸੁਕ ਕੇ ਮਰਦਾ ਹੈ॥ (੫੫) (ਤਿਹ ਤਾਤਾ)। ਸਪੁਤ੍ਰ ਵਾਸਤੇ (੫੬) (ਜੇਵਹਿ ਆਨ) ਛਕ ਲੈਣ ਆ ਕਰਕੇ ਅਨੇਕ ਤਰ੍ਹਾਂ ਦੇ ਭੋਜਨ (੫੭) (ਪਰਸਨ) ਕਿ ਚਰਨਾਂ ਨੂੰ ਹੱਥ ਨਾਲ ਘੁੱਟਣ ਲਗ ਜਾਵਾਂ ਫੇਰ ਜਾਗ ਪੈਣਗੇ, ਮਾਤਾ ਜੀ ਨੇ ਕਿਹਾ ਅੱਜ ਦਾਸੀ ਨੇ ਮੇਰੇ ਸਾਥ ਹਾਸੀ ਕੀਤੀ ਹੈ ਮਾਤਾ ਜੀ ਏਹ ਦਾਸੀ ਕੀ ਕਹਿੰਦੀ ਹੈ (ਦਾਸੀ) ਦਾ ਨਾਮ ਮੰਤ੍ਰਾਂ ਸੀ।

## ਅਧਿਆਇ ੪੪

(੨) (ਨਗਰ) ਸਤਾਵਦ ਸ਼ਹਿਰ ਦਾ ਨਾਮ (ਉਪਾਸਨ ਰਾਖੈ) ਸਾਲਗ੍ਰਾਮ ਦੀ ਵੀ ਉਪਾਸਨਾ ਕਰਨ ਵਿਚ ਸ਼ਰਧਾ ਰੱਖਦਾ ਸੀ (੪) (ਬ੍ਰਤ ਇਕਾਦਸੀ ਕਰਿ ਅਭਲਾਖੈ॥) ਇਕਾਦਸੀ ਆਦਿਕ ਬ੍ਰਤ ਰੱਖਣ ਵਿਚ ਇੱਛਾ ਕਰਦਾ ਸੀ (੧੨) (ਬਿੰਦਹਿ) ਨਹੀਂ ਜਾਣਦਾ ਮਨ ਸੁਖ ਨੂੰ ਕਹਿ ਰਹੇ ਹਨ (੧੬) (ਬੈਸਿ) ਬੇਠ ਕਰਕੇ ਕਿ ਧੰਨ ਗੁਰੂ ਨਾਨਕ ਸਾਹਿਬ (ਪਾਇ ਸਪ੍ਰੀਤ) ਉਨ੍ਹਾਂ ਦੋਨ੍ਹਾਂ ਰਸਤਿਆਂ ਨੂੰ ਪਾ ਕੇ ਸਹਿਤ ਪ੍ਰੀਤੀ ਦੇ ਚੱਲਦੇ ਹਨ ਇਕ ਰਸ (੨੪) (ਗਤਿ ਐਸੀ ਲਖਿ ਤਾਂਹਿ) ਤਿਨਾਂ ਬ੍ਰਤਾਂ ਦੀ ਤਾਂ ਐਸੀ ਰੀਤੀ ਹੈ ਜੈਸੇ ਪਿਛੇ ਕਹੀ ਹੈ (੨੫) (ਕੰਚਨ ਭਾਰ) ਪੰਜ ਮਣ ਸੋਨਾ ਦਾਨ ਕਰਨ ਜਿੰਨਾ ਫਲ ਹੈ (੨੮) (ਤਿਤਨੋ) ਜਿੰਨਾ ਸੋਨੇ ਦਾ ਭਾਰ ਕਿਹਾ ਹੈ ਉੱਨਾ ਹੀ (੨੯) (ਨਿਸੇਤ) ਪਹਿਰ ਤੇ ਤੜਕੇ (੪੫) (ਗੁਨੀ

ਗਹੀਰਾ) ਗੁਰੂ ਜੀ ਦੀ ਬਾਣੀ ਪੜੀ (੫੦) (ਅਨੁਰਾਗੀ) ਰਾਜੇ ਨੇ ਪ੍ਰੇਮੀ ਵੇਖਕੇ (੫੫) (ਮਾਇਕ) ਮਾਇਕ ਪੁਰਖਾਂ ਦੀ ਤਰ੍ਹਾਂ ਭਾਵ ਏਹ ਥੋੜੇ-ਥੋੜੇ ਚਿਰ ਵਿਚ ਪੁਸ਼ਾਕ ਚਮਕੀਲੀ ਬਦਲਦਾ ਹੈ ਅਤੇ ਗੁਰੂ ਜੀ ਦਾ ਲਿਬਾਸ ਸਾਦਾ ਹੈ, ਰਖ ਗਰੀਬੀ ਵੇਸ ਪਰ ਬਦਲ ਕੇ ਮਾਇਕੀ ਪੁਰਖਾਂ ਦੀ ਤਰ੍ਹਾਂ ਹਨ ਉਪਦੇਸ਼ ਦੇਣ ਦਾ ਤਰੀਕਾ ਬਨੌਣ ਵਾਸਤੇ ਕਿਤੇ ਬਾਲੇ ਨੂੰ ਲਾੜਾ ਬਣਾ ਕੇ ਆਪ ਪਿਤਾ ਬਣ ਕੇ ਜੰਞ ਦਾ ਠਾਟ, ਕਿਤੇ ਇਕ ਪੈਰ ਵਿਚ ਖੜਾਵ ਇਕ ਵਿਚ ਜੋੜਾ ਕਿਤੇ ਮੱਕੇ ਨੂੰ ਜਾਂਦੇ ਕਤਾਬ ਕਛ ਵਿਚ ਸੋਟਾ ਹੱਥਾਂ ਵਿਚ (੫੬) (ਬੂਝੀ ਗੁਨਖਾਨੀ) ਪੁਛ ਕੇ ਗੁਣਾਂ ਦੀ ਖਾਣ ਬਾਣੀ (੬੪) (ਚਾਹਤਿ ਸ੍ਵਾਤਿ ਦਰਸ) ਹੇ ਦੁਖਾਂ ਨੂੰ ਹਰਨ ਵਾਲੇ ਆਪ ਕੇ ਦਰਸ਼ਨਾਂ ਰੂਪ ਸ੍ਵਾਂਤੀ ਬੂੰਦ ਨੂੰ ਚਿਤ ਚਾਤ੍ਰਕ ਚਾਹੁੰਦਾ ਹੈ (੬੫) (ਵਿਚਾਰੇ) ਵਿਚਾਰੇ ਮੇਰੇ ਨੇਤ੍ਰ ਚਕੋਰ ਦੀ ਤਰ੍ਹਾਂ ਹੋ ਰਹੇ ਹੈਂ।

## ਪੂਰਬਾਰਧ ਅਧਿਯਾਇ ੪੫

(੫) (ਨਾਰੀ) ਵੇਸਵਾ (੧੬) (ਅਨਤ ਸੁਭਾਊ) ਜੈਸੇ ਜੰਮਦੇ ਤੋਂ ਰੋਣਾ ਮਰੇ ਤੋਂ ਹੱਸਣਾ (੨੨) (ਤਾਂ ਛਿਨ) ਜਦ ਗੁਰੂ ਜੀ ਚੱਲਣਗੇ ਉਨ੍ਹਾਂ ਦੇ ਘਰਦਿਆਂ ਤੋਂ ਗੁਰਾਂ ਦੇ ਘਰਦਿਆਂ ਨੂੰ ਖਬਰ ਹੋ ਗਈ (ਸੁਧ ਦੇਹਿ) ਦੇਹ ਦਾ ਚੇਤਾ (੨੪) (ਤਪਾ ਤਾਤ ਕਾਲੂ) ਤਪਾ ਸਤਿਗੁਰੂ ਜੀ ਪਾਸ (ਤਾਤਕਾਲੂ) ਸੀ ਘਰ ਹੀ ਜਾਹ ਵਾ ਕਾਲੂ ਦੇ ਪੁਤ੍ਰ ਤਪਾ ਜੀ ਜੋ ਹਨ ਉਨ੍ਹਾਂ ਦੇ ਪਾਸ ਜਾਹ (੨੫) (ਬੰਦਗੀ) ਮੇਰੇ ਵੱਲੋਂ ਨਮਸਕਾਰ (੨੮) (ਰਾਇ ਜੀ ਕਾਰਜ ਜਾਨ ਕੋ ਜਾਨਹੁ) ਹੇ ਰਾਇ ਸਾਹਿਬ ਜੀ ਜਾਣ ਦਾ ਹੀ ਕਾਰਜ ਹੈ ਜਾਨਣਾ ਕਰੋ ਭਾਵ ਜਿਸ ਤਰ੍ਹਾਂ ਤੁਸੀਂ ਪ੍ਰੇਮੀ ਹੋ ਤੇ ਸਾਨੂੰ ਬੁਲਾਇਆ ਸੀ ਐਸੇ ਹੋਰ ਭੀ ਅਨੇਕਾਂ ਦਾ ਉਧਾਰ ਕਰਨਾ ਹੈ ਜਾਣ ਦਾ ਕਾਰਜ ਇਹ ਹੈ ਜਾਣ ਲਵੋ (੨੯) (ਰੀਤਿ ਮਲਿੰਦ ਕੀ ਚਾਹਤਿ) ਮੇਰਾ ਮਨ ਭੌਰੇ ਦੀ ਰੀਤੀ ਨਿਆਈ ਆਪਦੇ ਮੁਖ ਰੂਪ ਕਵਲ ਨੂੰ ਆਗਿਆ ਰੂਪ ਜੋ ਮਕਰੰਦ ਬਣੀ ਹੋਈ ਹੈ ਉਸਨੂੰ ਚਾਹੁੰਦਾ ਹੈ ਪਰ ਪ੍ਰਾਪਤ ਉਸਨੂੰ ਹੁੰਦੀ ਹੈ। (੩੧) (ਜੇ ਕਰਨਾ ਪ੍ਰਕਾਸ ਤੁਮਾਰੀ) ਜੇਕਰ ਆਪ ਕੀ ਕਿਰਪਾ ਦਾ ਪ੍ਰਕਾਸ਼ ਪ੍ਰਗਟ ਹੋਣਾ ਹੋਵੇ ਭਾਵ ਜਿਸ ਤੇ ਆਪ ਦੀ ਕ੍ਰਿਪਾ ਪ੍ਰਗਟ ਹੋਵੇ ਤਾਂ ਮਿਲਦੀ ਹੈ (ਛਾਹਿ) ਛਾਇਆ ਸਰੀਰ ਨਾਲ ਹੈ ਇਉਂ ਤੁਸੀਂ ਸਾਡੇ ਨਾਲ ਰਹੋਗੇ। (੩੧) (ਏਕਸ ਪੈ ਫੁਰਮਾਇਸ ਆਇਸ) ਜਿਸ ਇਕ ਦੀ ਸਾਰੇ ਆਗਿਆ ਵਿਚ ਚੱਲਦੇ ਹਨ ਓਸ ਪਾਸ ਸਾਡੀ ਫੁਰਮਾਇਸ਼ (੩੨) (ਮੱਤਿ) ਮਸਤ ਹੋ ਗਿਆ ਭੌਰੇ ਦੀ ਤਰ੍ਹਾਂ ਗੁਰਾਂ ਦੇ ਚਰਨਾਂ ਰੂਪ ਮਕਰੰਦ ਧੂੜੀ ਤੇ (ਨਿਜ ਰੂਪ ਜੁ ਆਦਿ ਰਿਦੈ ਸੁਧ ਬਿੰਦੂ) ਜੇਹੜਾ ਨਿਜ ਆਪਦਾ ਆਦੀ ਸਰੂਪ ਸੀ ਓਸ ਦੇ ਸੁਧ ਗਿਆਨ ਨੂੰ ਰਿਦੇ ਵਿਚ ਬਿੰਦੂ ਜਾਣ ਕੇ ਓਸਦੇ ਰਸ ਨੂੰ ਲੈ ਕੇ ਚੁਪ ਹੋ ਰਿਹਾ ਹੈ (ਪ੍ਰਾਪਤ ਪੂਰਨ ਤਾਂ ਸੁਖ ਕੋ) ਤਿਸ ਪੂਰਨ ਸੁਖ

ਨੂੰ ਪ੍ਰਾਪਤ ਹੋ ਗਿਆ ਜੇਹੜਾ ਸੁਖ ਜੋ ਆਪਣੇ ਆਦੀ ਰੂਪ ਨੂੰ ਰਿਦੇ ਵਿਚ ਜਾਣ ਕੇ ਸੁਖ ਪ੍ਰਾਪਤ ਹੋਯਾ (ਜਿਹ ਕੇ) ਜਿਸ ਰਾਜੇ ਨੇ (੩੩) (ਧ੍ਰੂਵ) ਅਚੱਲ ਪੱਕਾ ਕਰ ਲਿਆ ਉਹ ਧਯਾਨ ਜੈਸੇ ਧ੍ਰੂਵ ਬੁਧੁ ਸੁਮਤਿ ਹੈ (੩੬) (ਕੀਨਿ) ਤੁਸੀ ਕਰਿ ਲਿਆ ਹੈ ਉਧਾਰ ਕੁਲ ਦਾ ਕਿਉਂਕਿ ਤੁਹਾਡੇ ਪੁੰਨ ਕਰਕੇ ਗੁਰੂ ਜੀ ਤੁਹਾਡੇ ਗ੍ਰਹਿ ਵਿਖੇ ਅਵਤਾਰ ਹੋਏ ਆਏ (੩੯) (ਨਿਰਵਾਨ) ਦੁਖ ਰਹਿਤ ਪਦਵੀ ਨੂੰ (੪੨) (ਚੰਦ ਕੀ ਜੌਨ) ਪੂਰਨਮਾਸ਼ੀ ਸੀ ਚੰਦ ਦੀ ਚਾਨਣੀ ਤਰ੍ਹਾਂ ਭਗਤੀ ਪ੍ਰਗਟ ਕਰਨ ਵਾਸਤੇ ਚਲ ਦੇਸਾਂ ਪ੍ਰਦੇਸਾਂ ਮੇਂ (੪੩) (ਕੂਪ ਹਰੱਠ) ਖੂਹ ਉੱਪਰ ਹਲਟ (ਫਿਰੇ ਇਕ ਦੋਇ) ਖੂਹਾਂ ਤੇ ਕਿ ਕੋਈ ਚੱਲਦਾ ਹੋਵੇ। ਗੁਰੂ ਜੀ ਨੇ ਮੈਨੂੰ ਹੋਰ ਤਾਂ ਕੋਈ ਆਗਿਆ ਨਹੀਂ ਦਿੱਤੀ ਏਹ ਠੀਕ ਹੈ ਨਾਨਕ ਸਰ ਸਰੋਵਰ ਰਚ ਦਿਆਂ (੪੪) (ਹੈ ਅਬਲੌਂ ਅਸਨਾਨ ਪੁਨੀਤ ਕਰੇ ਤਿਹਠਾਂ) ਓਸ ਜਗਾ ਤੋਂ ਇਸਨਾਨ ਕਰਦਾ ਹੈ ਪਵਿਤ੍ਰ ਹੋ ਜਾਂਦਾ ਹੈ।

## ਪੂਰਬਾਰਧ ਅਧਿਯਾਇ ੪੬

(੬) (ਲੀਨੰ ਨ ਕੀਨੰ) ਨਾ ਕਿਸੇ ਤੋਂ ਲਇਆ ਤੇ ਨਾ ਹੀ ਆਪੋ ਫਲ ਆਦਿ ਕਿਤੋਂ ਛਕਣਾ ਕੀਤੀ ਹੈ (੯) (ਗਤਿ ਦੀਨ) ਆਜਜ਼ਾਂ ਵਾਲੀ ਤੋਰ (੧੩) (ਇਤੇ) ਇਤਨੇ ਜਿਤਨੀ ਭੁਖ ਹੈ (੧੪) (ਕਿਤੇ) ਪਾਇ ਭੀ ਕਿਥੇ ਕਿਤਨੇ ਪਾ ਲਏ ਭਾਵ ਛਕ ਲਏ (੧੫) (ਮੁਖ : ਹਾਇ ਪੁਕਾਰਤਿ ਹਾਇ ਕੀਯੇ) ਹਾਇ-ਹਾਇ ਕਰਕੇ ਪੁਕਾਰ ਕਰਦਾ ਹੈ (੧੮) (ਮਮ ਜੋ ਕਰਿ) ਜੋ ਮੈਂ ਚੋਰੀ ਕੀਤੀ ਹੈ ਉਹ ਗੁਰਾਂ ਨੇ ਜਾਣ ਲਈ ਹੈ (ਬੇਸ ਬਲਾਏ) ਗੁਰੂ ਦਾ ਤੇ ਸਾਡਾ ਲਿਬਾਸ ਹੈ (੨੧) (ਮੰਤ੍ਰਨ) ਜੋ ਮੁਖੋਂ ਪੜ੍ਹੇ ਜਾਣ ਵਾਲੇ (ਜੰਤ੍ਰਨ) ਜੋ ਕਾਗਜ਼ ਤੇ ਲਿਖਕੇ ਦੇਣੇ (ਤੰਤ੍ਰਨ) ਤਿੰਨ ਚਾਰ ਚੀਜ਼ਾਂ ਮਿਲਾਕੇ ਔਸ਼ਧੀ ਬਣਾ ਕੇ ਦੇਣੀ (ਵਾ) ਤਾਗਾ (੨੨) (ਬਿਸਾਲ ਭਲੇ ਦਲ) ਚੰਗੇ ਵੱਡੇ-ਵੱਡੇ ਦਲ ਪਤ੍ਰੇ (ਅਨ ਹੀ ਰੀਤਿ) ਇਕੋ ਹੀ ਸਾੜ੍ਹੀ ਲਾਲ ਸਰੀਰ ਢਕਿਆ ਹੋਇਆ ਹੈ (ਹਠ ਕੌ ਲਗ ਹੌ ਕਰਿਹੋ ਮਨ) ਸਪਸ਼ਟ (੨੪) (ਰਜਾਇ ਕੋ ਜਾਇ ਕੈ) ਆਗਿਆ ਦੇਵੋ ਜਾਣ ਦੀ (ਜਾਇਕੋ) ਜਾਕੇ (੨੮) (ਚਾਰੂ ਨੈਨ) ਚਾਰੇ ਨੇਤ੍ਰਾਂ ਨਾਲ (੨੯) (ਜੋਰ ਚਲੈ ਨਹਿ ਬੰਧ ਜਿ ਤਯਾਗਾ) ਸੁਧ ਸਾਰੀ ਹੈ ਪਰ ਜੇਹੜੇ ਵਾਸ਼ਨਾ ਰੂਪ ਰਸੀ ਦੇ ਬੰਧਨ ਪਏ ਹੋਇ ਹਨ ਤਿਨਾਂ ਨੂੰ ਤਿਆਗਨ ਦਾ ਜੋਰ ਨਹੀਂ ਚੱਲਦਾ (੩੧) (ਮੋ ਪ੍ਰਭ ਜੇਊ) ਜਿਹੜੇ ਮੇਰੇ ਪ੍ਰਭੂ ਮਾਲਕ ਹਨ ਗੁਰੂ ਜਿਹੜੇ ਆ ਕੇ ਛੁਡਾ ਲੈਣ ਕੌਣ ਜਾ ਕੇ ਖਬਰ ਕਰੇ (੩੩) (ਬੂਝੇ ਮੈਂ ਐਸ ਕ੍ਰਿਪਾਲਾ) ਬਾਲਾ ਕਹਿੰਦਾ ਹੈ ਮੈਂ ਐਸੈ ਕ੍ਰਿਪਾਲੂ ਗੁਰੂ ਨੂੰ ਪੁਛਿਆ ਕਿ ਮਰਦਾਨਾ ਕਿਥੇ ਹੈ (੪੨) (ਕੀਨੀ ਜੋ ਗੁਨਾਹਿ ਕੀ) ਜੋ ਗੁਨਾਹ ਕਰਨ ਤੋਂ ਆਪ ਜੀ ਨੇ ਗੁੱਸਾ ਕੀਤਾ ਹੈ ਉਸ ਨੂੰ ਦੂਰ ਕਰੋ (੪੪) (ਹਮ ਨਾਂਹੀ) ਅਸੀਂ ਕੋਈ ਵੀ ਕੰਮ ਨਹੀਂ ਕਰਾਂਗੇ

(੪੫) (ਚਾਲ ਜਿਹ) ਜਿਹੜੀ ਚਾਲ ਹੈ। ਇਸਤ੍ਰੀਆਂ ਦੀ ਗੁਰੂ ਜੀ ਨੇ ਕਿਹਾ (੪੬) (ਭਏ ਅਘ ਹੀਨ ਵਡੇ ਵਡਭਾਗੇ) ਪਾਪ ਨਾਸ ਹੋ ਗਏ।

## ਪੂਰਬਾਰਧ ਅਧਿਯਾਇ ੪੭

(੧੪) (ਸਭ ਮਨ ਅਨਕੂਲਾ) ਸਭ ਦੇ ਮਨ ਨੂੰ ਚੰਗਾ ਲੱਗਣ ਵਾਲਾ ਏਹ ਬਿਦ ਜਨਮ ਸਾਖੀ ਦਾ ਹੈ (੨੩) (ਸਾਦ ਅਸਨ) ਭੋਜਨ ਦੇ ਸੁਆਦਾਂ ਤੋਂ ਸਬਦ ਵਿਚੋਂ। (ਬਿਖ ਫਲ) ਜੋ ਵਿਸ਼ਯਾਂ ਦੇ ਫਲ ਹੈ ਏਹ ਵਿਸ਼ੇ ਦੇ ਫਲ ਹੈਂ ਮਿਠੇ ਜਾਣ ਕੇ ਜੀਵ ਚਖਦਾ ਹੈ (੪੫) (ਹਮਹਿ ਬਿਲੋਕ ਕਟਾਖਨ ਬੰਕੇ) ਸਾਡੇ ਬੰਕੇ ਸੁੰਦ੍ਰ ਕਟਾਛਾਂ ਦੀ ਤਰਫ ਦੇਖੋ ਤੁਸੀਂ (੫੦) (ਹੌ ਤੁਮ ਪੂਰਨ ਜੋਗ) ਤੁਸੀ ਕਾਮਨਾਂ ਪੂਰੀ ਕਰਨ ਦੇ ਜੋਗ ਹੈ (ਆਸਾ ਮਹਲਾ ੧) (ਮਨੁ ਮੋਤੀ) ਸੁਧਮਨ ਮੋਤੀ ਬਨਾਵੇ (ਪਾਉਣੁ) ਸੁਆਸ-ਸੁਆਸ ਸਿਮਰਨ ਕਰਨਾ ਸੂਤ ਧਾਗਾ ਪਾਵੇ, ਉਹ ਗੁਰੂ ਜੀ ਨੂੰ ਕਹਿੰਦੀਆਂ ਹਨ ਅਸੀਂ ਆਪਤੇ ਮੋਹਤ ਹੋ ਗਈਆਂ ਹਾਂ, ਗੁਰੂ ਜੀ ਅਕਾਲ ਪੁਰਖ ਨੂੰ ਕਹਿ ਰਹੇ ਨੇ (ਦੰਤ ਕਰਤਾ) ਦੰਦ੍ਰਾਸਾ ਦੰਦਾ ਦੇ ਲਾਵੇ ਕਰਤਾ-੨ ਦਾ ਜੋ ਅਭਿਆਸ ਕਰਨਾ ਹੈ ਏਹੀ (ਕਰ) ਹਥ ਵਿਚ (ਮੁੰਦਰੀ) ਛਾਪ ਪਾਵੇ (ਧੜੀ) ਮੀਡੀਆ (ਸ੍ਰੀ ਰੰਗ) ਸ੍ਰੀ ਲਛਮੀ ਨੂੰ ਅਨੰਦ ਦੇਣ ਵਾਲੇ ਦਾ ਜੋ ਜਾਪ ਕਰਨਾ ਹੈ ਏਹੁ ਸੁਰਮਾ ਪਾਵੇ ਮਨ ਵਿਚ ਹੀ ਭਾਵਨ ਕਰੇ ਗਿਆਨ ਦੀਪਕ ਦੀ (ਕਾਇਆ) ਬੁਧ ਨੂੰ ਅਪ੍ਰੇਮ ਗਿਆਨ ਰੂਪ ਰਾਜ (ਭੋਗ) ਅਭੇਦ ਨਿਸਚੇ ਰੂਪ ਬਸੰਤ ਮ: ੧॥ (ਗਾਛਹੁ ਪੁਤ੍ਰੀ) ਏਥੋ ਅਰਥ ਚੁੱਕਣਾ, ਹੋਰ ਤਾਂ ਸਾਨੂੰ ਸਾਰੇ ਦੇਖਕੇ ਮੋਹਿਤ ਹੋ ਜਾਂਦੇ ਹਨ ਆਪ ਨਹੀਂ ਮੋਹਿਤ ਹੋਏ ਤਾਂ ਆਪ ਜੀ ਮੁੱਢੋਂ ਦੱਸਦੇ ਹਨ (ਭੀਤ ਚੋਗਾ) ਵਿਸ਼ੇ ਰੂਪ (ਚੀਤ ਅਨੀਤ) ਅਨਿਤ ਪਦਾਰਥਾਂ ਦੀ ਚਿਤਵਣੀ ਮੇਂ ਮਨ (ਬਜਰ) ਪੱਥਰ (ਚਾਰ) ਸੁੰਦ੍ਰ (ਘਰ) ਸਰੀਰ (ਬਾਲੂਕਾ) ਪੰਜਾਂ ਤਤਾਂ ਰੂਪੀ ਰੇਤੇ ਦਾ ਕਾਲ ਦੀ ਘੁਮਣ ਘੇਰੀ ਹੈ, ਸਰੀਰ ਦੀ ਐਸੀ ਬਣੀ ਬਨੌਟ ਹੈ ਜਦੋਂ ਵਰਖਾ ਹੋਵੇ ਪਾਣੀ ਦੇ ਬੁਦਬੁਦੇ ਦੀ ਬਨਾਉਟ ਹੁੰਦੀ ਦਿਖਦੀ ਹੈ।

## ਸ਼ਬਦ ਅਰੰਭ

ਇਤਿਹਾਸਕ ਸ਼ਬਦ ਹੈ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ। ਮਾਰੂ ਮਹਲਾ ੧॥ (ਰਸ ਕਸ ਸੁਆਦ ਅਨੇਕ ਹੈ ਬਿਖ ਫਲ ਮੀਠੇ ਚਾਖ॥) ਜੋ ਵਿਸ਼ੇ ਰਸ ਤੇ ਸ਼ਰਾਬ ਆਦਿਕਾਂ ਦੇ ਅਨੇਕਾਂ ਸੁਆਦ ਹਨ ਏਹ ਸਭ ਜ਼ਹਿਰ ਵਾਂਗ ਦੁਖਦਾਈ ਫਲ ਹਨ ਤੇ ਮਿਠੇ ਜਾਣ ਕੇ ਜੀਵ ਚਖਦਾ ਹੈ (ਕਿਰਪਾ ਕਰੇ ਜਿਸ ਆਪਣੀ ਤਾ ਕਉ ਰਾਖੈ ਆਪ॥੧॥) ਜਿਸ ਤੇ ਮੇਰਾ ਵਾਹਿਗੁਰੂ ਆਪਣੀ ਕਿਰਪਾ ਕਰੇ ਉਸ ਨੂੰ ਇਨ੍ਹਾਂ ਵਿਸ਼ਿਆਂ ਤੋਂ ਰੱਖ ਲੈਂਦਾ ਹੈ। (ਇਹ ਬਿਖ ਭਰੀਆ ਗੰਦਲਾਂ ਧਰੀਆਂ ਖੰਡ

ਲਿਵਾੜ॥) ਏਹ ਇਸਤ੍ਰੀਆਂ ਵਿਸ਼ੇ ਵਾਸਨਾ ਰੂਪੀ ਜ਼ਹਿਰ ਨਾਲ ਭਰੀਆਂ ਗੰਦਲਾਂ ਦੀ ਨਿਆਈ ਹਨ ਜਿਹੜੀ ਉੱਤੇ ਚਿੱਟੀ ਚਮੜੀ ਪਿਆਰੀ ਪ੍ਰਤੀਤ ਹੁੰਦੀ ਹੈ ਇਹੋ ਮਾਨੋ ਖੰਡ ਨਾਲ ਲਵੇੜ ਕੇ ਰਖੀਆਂ ਹਨ। (ਸੁੰਦਰ ਰੂਪ ਅਪਾਰ ਹੈ ਦੇਤੀ ਜਨਮ ਵਿਗਾੜ॥੨॥) ਬਹੁਤ ਸੋਹਣਾ ਜਿਹਨਾਂ ਦਾ ਰੂਪ ਹੈ ਜੋ ਇਹਨਾਂ ਵਿਚ ਪ੍ਰੇਮ ਨਾਲ ਲੱਗਦਾ ਹੈ ਉਸ ਦੇ ਜਨਮ ਨੂੰ ਨਸ਼ਟ (ਵਿਗਾੜ) ਦਿੰਦੀਆਂ ਹਨ॥ (ਕਾਇਆ ਕਪੜ ਕੂੜ ਹੈ ਇਨ ਕੋ ਦੇਖਿ ਨ ਭੂਲ॥) ਦੇਹ ਤੇ ਬਸਤਰ ਝੂਠੇ ਹਨ ਇਹਨਾਂ ਨੂੰ ਦੇਖ ਕੇ ਨ ਭੁਲ॥ (ਸੁਇਨਾ ਰੁਪ ਮਾਲ ਧਨ ਏਈ ਨਰਮ ਕੇ ਮੂਲ॥੩॥) ਸੋਨਾ ਚਾਂਦੀ ਮਾਲ (ਹਾਥੀ ਘੋੜੇ ਆਦਕ) ਧਨ ਏਹ ਨਰਕ ਦੀ ਪ੍ਰਾਪਤੀ ਦੇ ਮੁਢ ਹਨ॥ (ਸੁਨਿ ਰਾਜਾ ਸਿਵਨਾਭ ਤੂੰ ਸੁਭ ਮਤਿ ਤੇਰੀ ਰਾਸ॥) ਰਾਜਾ ਸ਼ਿਵਨਾਭ ਤੂੰ ਸੁਣ ਤੇਰੀ ਸ਼ਰਧਾ ਵਾਲੀ ਸ੍ਰੇਸ਼ਟ ਮਤ ਹੈ॥ (ਨਾਨਕ ਪੜਦਾ ਦੂਰਿ ਕਰਿ ਹੋਵੈ ਦਾਸਨ ਦਾਸ॥੪॥) ਸ੍ਰੀ ਗੁਰੂ ਜੀ ਕਹਿੰਦੇ ਹਨ ਹਉਮੈ ਦਾ ਪੜਦਾ ਦੂਰ ਕਰਕੇ ਸੇਵਕਾਂ ਦਾ ਸੇਵਕ ਜੇ ਹੋਵੇ ਤਾਂ ਤੂੰ ਸੁਖ ਹੋਵੇਂਗਾ॥ (ਅੰਗ ੩੫੯) ੧ੴ ਸਤਿਗੁਰ ਪ੍ਰਸਾਦਿ॥ ਆਸਾ ਘਰੁ ੬ ਮਹਲਾ ੧ ॥ (ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ ॥) ਜੇ ਕਰਕੇ ਸੁਧ ਮਨ ਮੋਤੀ ਦੀ ਨਿਆਈ ਭੂਖਣ ਹੋ ਜਾਵੇ ਸੁਆਸ ਧਾਗੇ ਦੇ ਥਾਂਓ ਧਾਰੀਏ॥ (ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ ॥ ੧ ॥) ਸੁਧ ਬੁਧੀ (ਕਾਮਣਿ) ਇਸਤ੍ਰੀ ਖਿਮਾ ਦਾ ਸੀਗਾਰ ਸਰੀਰ ਤੇ ਪਹਿਰੇ ਤਾਂ ਪਿਆਰੇ ਹਰੀ ਦੀ ਹੋ ਕੇ ਤਿਸ ਦੇ ਅਨੰਦ ਨੂੰ ਮਾਣੇ॥ (ਲਾਲ ਬਹੁ ਗੁਣਿ ਕਾਮਣਿ ਮੋਹੀ ॥) ਹੇ ਪਿਆਰੇ ਵਾਹਿਗੁਰੂ ! ਆਪਦੇ ਬਹੁਤ ਗੁਣ ਦੇਖਕੇ ਮੇਰੀ ਬੁਧੀ ਮੋਹਤ ਹੋ ਗਈ ਹੈ॥ (ਤੇਰੇ ਗੁਣ ਹੋਹਿ ਨ ਅਵਰੀ ॥ ੧ ॥ ਰਹਾਉ ॥ ) ਆਪ ਜੈਸੇ ਗੁਣ ਹੋਰ ਕਿਸੇ ਵਿਚ ਨਹੀਂ ਹੁੰਦੇ ਹਨ॥ (ਹਰਿ ਹਰਿ ਹਾਰੁ ਕੰਠਿ ਲੇ ਪਹਿਰੈ ਦਾਮੋਦਰੁ ਦੰਤੁ ਲੇਈ ॥) ਹਰਿ ਹਰਿ ਦਾ ਜੋ ਨਾਮ ਜਪਣਾ ਹੈ ਇਹ ਕੰਠ ਵਿਚ ਗੁਰਾਂ ਤੋਂ ਲੈ ਕੇ ਹਾਰ ਪਹਿਰੇ ਦਾਮੋਦਰ ਦਾ ਨਾਮ ਦੰਦਾਂ ਤੇ ਮਲਣ ਵਾਲਾ ਦੰਦਾਸਾ ਲਵੇ॥ (ਕਰ ਕਰਿ ਕਰਤਾ ਕੰਗਨ ਪਹਿਰੈ ਇਨ ਬਿਧਿ ਚਿਤੁ ਧਰੇਈ ॥ ੨ ॥) ਜੋ ਕਰਤਾ ਕਰਤਾ ਕਰਣਾ ਹੈ ਇਹ ਹੱਥਾਂ ਦੇ ਵਿਚ ਕੰਗਣਾ ਪਹਿਰੇ ਏਸ ਜੁਗਤੀ ਦੇ ਨਾਲ ਆਪਣੇ ਚਿਤ ਨੂੰ ਪ੍ਰਮੇਸ਼ਰ ਵਿਚ ਰਖਣਾ ਕਰੇ॥ (ਮਧੁਸੂਦਨੁ ਕਰ ਮੁੰਦਰੀ ਪਹਿਰੈ ਪਰਮੇਸਰੁ ਪਟੁ ਲੇਈ ॥ )ਮਧ ਸੂਦਨ ਦਾ ਨਾਮ ਹੱਥ ਵਿਚ ਛਾਪ ਪਹਿਰੇ ਪ੍ਰਮੇਸ਼ਰ ਦਾ ਨਾਮ ਪਟ ਦੇ ਬਸਤ੍ਰ ਲਵੇ॥ (ਧੀਰਜੁ ਧੜੀ ਬੰਧਾਵੈ ਕਾਮਣਿ ਸ੍ਰੀਰੰਗੁ ਸੁਰਮਾ ਦੇਈ ॥ ੩ ॥) ਧੀਰਜ ਦੀਆਂ ਪਟੀਆਂ ਜਾਂ ਚੀਰਨੀਆਂ ਗੁੰਦਾਉਣੀਆਂ ਕਰੇ (ਸ੍ਰੀ) ਲਛਮੀ ਨੂੰ ਜੋ (ਰੰਗ) ਅਨੰਦ ਦੇਣ ਵਾਲਾ ਪ੍ਰਮੇਸ਼ਰ ਹੈ ਉਸ ਦਾ ਜੋ ਨਾਮ ਸਿਮ੍ਰਨਾ ਹੈ ਇਹ ਬੁਧ ਤੇ ਚਿਤ ਰੁਪ ਨੇਤ੍ਰਾਂ ਵਿਚ

ਸੁਰਮਾ ਪਾਉਣਾ ਕਰੇ) ਜੀਵ ਰੂਪ ਇਸਤ੍ਰੀਆਂ ਬੁਧੀ ਸ੍ਰੀ ਰੰਗ ਦਾ ਨਾਮ ਨੇਤ੍ਰਾਂ ਵਿਚ ਸੁਰਮਾ ਪਾਵੇ॥ (ਮਨ ਮੰਦਰਿ ਜੇ ਦੀਪਕੁ ਜਾਲੇ ਕਾਇਆ ਸੇਜ ਕਰੇਈ ॥) ਮਨ ਰੂਪ ਮੰਦਰ ਦੇ ਵਿਚ ਗੁਰੂ ਦੇ ਸ਼ਬਦਾਂ ਦਾ ਦੀਪਕ ਜਲਾਏ ਅਤੇ ਸੂਖਮ ਦੇਹ ਦੇ ਤਾਈਂ ਸੇਜ ਬਣੌਣੀ ਕਰੇ। (ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ ॥ ੪ ॥ ੧ ॥ ੩੫ ॥ ) ਗਿਆਨ ਰੂਪੀ ਰਾਜਾ ਜਦੋਂ ਰਿਦੇ ਰੂਪੀ ਸੇਜਾ ਤੇ ਆਵੇ ਤਾਂ ਗੁਰੂ ਜੀ ਕਹਿੰਦੇ ਹਨ ਅਭੇਦ ਨਿਸਚਾ ਰੂਪ (ਭੋਗ) ਅਨੰਦ ਕਰੇਗਾ॥ (ਅੰਗ ੧੧੮੭) ਬਸੰਤੁ ਮਹਲਾ ੧ ਅਸਟਪਦੀਆ ਘਰੁ ੧ ਦੁਤੁਕੀਆ ੧ੴ ਸਤਿਗੁਰ ਪ੍ਰਸਾਦਿ ॥ ਜਗੁ ਕਊਆ ਨਾਮੁ ਨਹੀ ਚੀਤਿ ॥) ਉਹ ਜੀਵ ਕਾਂ ਦੀ ਨਿਆਈ ਹਨ ਜਿਨ੍ਹਾਂ ਦੇ ਚਿਤ ਵਿਚ ਨਾਮ ਨਹੀਂ ਵਸਿਆ॥ (ਨਾਮੁ ਬਿਸਾਰਿ ਗਿਰੈ ਦੇਖੁ ਭੀਤਿ ॥) ਨਾਮ ਨੂੰ ਭੁਲਾ ਕੇ ਵਿਸ਼ੇ ਰੂਪ (ਭੀਤੀ) ਚੋਗ ਦੇਖ ਕੇ ਗਿਰ ਜਾਂਦੇ ਹਨ॥ (ਮਨੂਆ ਡੋਲੈ ਚੀਤਿ ਅਨੀਤਿ ॥) ਮਨ ਉਨ੍ਹਾਂ ਦਾ ਡੋਲਦਾ ਹੇ (ਅਨੀਤਿ) ਝੂਠੇ ਪਦਾਰਥਾਂ ਦੀ ਚਿਤਵਨੀ ਵਿਚ ਲਗੇ ਹੋਣ ਤੇ॥ (ਜਗ ਸਿਉ ਤੂਟੀ ਝੂਠ ਪਰੀਤਿ ॥ ੧ ॥) ਸਾਡੀ ਤਾਂ ਝੂਠੇ ਜਗਤ ਨਾਲੋਂ ਪ੍ਰੀਤ ਟੁੱਟ ਗਈ ਹੈ॥ (ਕਾਮੁ ਕ੍ਰੋਧੁ ਬਿਖੁ ਬਜਰੁ ਭਾਰੁ ॥) ਕਿਉਂਕਿ ਜੀਵਾਂ ਦੇ ਅੰਦਰ ਕਾਮ ਕਰੋਧ ਵਿਸ਼ਿਆਂ ਰੂਪ ਪੱਥਰਾਂ ਦਾ ਭਾਰ ਹੈ। (ਨਾਮ ਬਿਨਾ ਕੈਸੇ ਗੁਨ ਚਾਰੁ ॥ ੧ ॥ ਰਹਾਉ ॥) ਨਾਮ ਤੋਂ ਬਗੈਰ ਸ੍ਰੇਸ਼ਟ ਗੁਣ ਕਿਸ ਤਰ੍ਹਾਂ ਪ੍ਰਾਪਤ ਹੋਣ॥ (ਘਰੁ ਬਾਲੂ ਕਾ ਘੂਮਨ ਘੇਰਿ ॥) ਸਰੀਰ ਪੰਜ ਤਤ ਰੂਪੀ ਰੇਤੇ ਦਾ ਘਰ ਹੈ, ਕਾਲ ਦੀ ਘੁਮਣ ਘੇਰੀ ਵਿਚ ਪਿਆ ਹੈ॥ (ਬਰਖਸਿ ਬਾਣੀ ਬੁਦਬੁਦਾ ਹੇਰਿ ॥) ਜਿਸ ਤਰ੍ਹਾਂ ਜਦੋਂ ਵਰਖਾ ਹੁੰਦੀ ਹੈ ਪਾਣੀ ਦਾ ਬੁਲਬੁਲਾ ਥੋੜ੍ਹੇ ਚਿਰ ਵਿਚ ਨਾਸ ਹੁੰਦਾ ਦੇਖੀਦਾ ਹੈ। (ਮਾਤ੍ਰ ਬੂੰਦ ਤੇ ਧਰਿ ਚਕੁ ਫੇਰਿ ॥) ਜੈਸੇ ਘੁਮ੍ਹਾਰ ਦਾ ਚਕ ਫਿਰਦਾ ਤੇ ਉੱਤੇ ਬੂੰਦ ਪਾਣੀ ਦੀ ਰੱਖ ਦੇਈਏ ਝਟ ਡਿੱਗਣ ਮਾਤ੍ਰ ਸੇ ਨਾਸ ਹੋ ਜਾਂਦੀ ਹੈ, ਐਸਾ ਜਗ ਨਾਸਵੰਤ ਹੈ॥ (ਸਰਬ ਜੋਤਿ ਨਾਮੈ ਕੀ ਚੇਰਿ ॥ ੨ ॥) ਜੋ ਸਾਰਿਆਂ ਦੇ ਵਿਚ ਪ੍ਰਕਾਸ਼ ਰੂਪ ਹੈ ਤਿਸ ਦੇ ਨਾਮ ਦੀਆਂ ਚੇਰੀਆਂ ਹੋਵਨ। (ਸਰਬ ਉਪਾਇ ਗੁਰੂ ਸਿਰਿ ਮੋਰੁ ॥) ਸਾਰਿਆਂ ਉਪਾਵਾਂ ਦਾ ਉਪਾਉ ਮੇਰੇ ਸਿਰ ਉੱਤੇ ਸਤਿਗੁਰੂ ਅਕਾਲ ਪੁਰਖ ਜੀ ਹਨ॥ (ਭਗਤਿ ਕਰਉ ਪਗ ਲਾਗਉ ਤੋਰ ॥) ਭਗਤੀ ਕਰੀਏ ਤੇ ਬੇਨਤੀ ਕਰੀਏ ਹੇ ਮਹਾਰਾਜ ਜੀ ! ਮੈਂ ਆਪ ਜੀ ਦੇ ਚਰਨੀ ਲੱਗਾਂ॥ (ਨਾਮਿ ਰਤੋ ਚਾਹਉ ਤੁਝ ਓਰੁ ॥) ਤੇਰੇ ਨਾਮ ਦੇ ਵਿਚ ਰੰਗਿਆ ਹੋਇਆ ਤੇਰੇ ਤਰਫ ਹੀ ਤੇਰੇ ਦਰਸ਼ਨ ਨੂੰ ਚਾਹੁੰਦਾ ਰਹਾਂ॥ (ਨਾਮੁ ਦੁਰਾਇ ਚਲੈ ਸੋ ਚੋਰੁ ॥ ੩ ॥) ਨਾਮ ਜਪਣ ਵੱਲੋਂ ਜੋ ਮਨੁੱਖ ਆਪ ਦੇ ਚਿਤ ਨੂੰ ਚੁਰਾ ਕੇ ਚਲੇ ਹੈਂ ਉਹ ਤੇਰੇ ਚੋਰ ਹਨ॥ (ਪਤਿ ਖੋਈ ਬਿਖੁ ਅੰਚਲਿ ਪਾਇ ॥) ਵਿਸ਼ਿਆਂ ਨੂੰ ਰਿਦੇ ਰੂਪ ਪੱਲੇ ਵਿਚ ਪਾ ਕੇ ਆਪਣੀ ਇੱਜ਼ਤ

ਨੂੰ ਖਰਾਬ ਕਰਦੇ ਹਨ॥ (ਸਾਚ ਨਾਮਿ ਰਤੋ ਪਤਿ ਸਿਉ ਘਰਿ ਜਾਇ ॥ ) ਜਿਹੜੇ ਸੱਚੇ ਨਾਮ ਵਿਚ ਰੰਗੇ ਹਨ ਉਹ ਇੱਜ਼ਤ ਸਹਿਤ ਪ੍ਰਲੋਕ ਰੂਪੀ ਘਰ ਨੂੰ ਜਾਂਦੇ ਹਨ॥ (ਜੋ ਕਿਛੁ ਕੀਨ੍ਹਸਿ ਪ੍ਰਭੁ ਰਜਾਇ॥) ਉਹ ਜਾਣਦੇ ਹਨ ਜੋ ਕੁਝ ਕੀਤਾ ਹੈ ਵਾਹਿਗੁਰੂ ਨੇ ਆਪਦੇ ਭਾਣੇ ਵਿਚ ਹੀ ਕੀਤਾ ਹੈ॥ (ਭੈ ਮਾਨੈ ਨਿਰਭਉ ਮੇਰੀ ਮਾਇ॥ ੪ ॥) ਜਿਹੜੇ ਪਰਮੇਸ਼ਰ ਦਾ ਭੈ ਮੰਨਦੇ ਹਨ ਮੇਰੀ ਮਾਇ=ਹੇ ਮੇਰੇ ਭਾਈ! ਉਹ ਨਿਰਭਉ ਹਨ। (ਕਾਮਨਿ ਚਾਹੈ ਸੁੰਦਰਿ ਭੋਗੁ ॥) ਤੁਸੀਂ ਕਾਮਣਿ ਹੋ ਸੁੰਦਰ ਤੁਸੀਂ ਭੋਗਾਂ ਨੂੰ ਚਾਹੁੰਦੀਆਂ ਹੋ॥ (ਪਾਨ ਫੂਲ ਮੀਠੇ ਰਸ ਰੋਗ॥) ਪਾਨਾਂ ਦਾ ਚੱਬਣਾ ਫੁੱਲਾਂ ਦੀਆਂ ਮਾਲਾ ਮਿੱਠੇ ਭੋਜਨ ਖਾਣੇ ਰਸ ਪੀਣੇ ਇਹ ਸਭ ਰੋਗ ਰੂਪ ਹਨ। (ਖੀਲੈ ਬਿਗਸੈ ਤੇਤੋ ਸੋਗ ॥) ਖੇਲਾਂ ਦਾ ਖੇਲਣਾ ਤੇ ਹਾਸ ਬਿਲਾਸ ਵਿਚ ਖਿੜਨਾ ਉਨ੍ਹਾਂ ਦਾ ਹੀ ਸੋਗ ਹੁੰਦਾ ਹੈ। (ਪ੍ਰਭ ਸਰਣਾਗਤਿ ਕੀਨ੍ਹਸਿ ਹੋਗ॥ ੫ ॥) ਜੋ ਪੁਰਸ਼ ਵਾਹਿਗੁਰੂ ਦੀ ਸ਼ਰਣ ਪ੍ਰਾਪਤ ਹੋਏ ਹਨ ਉਹ ਮਹਾਰਾਜ ਜੀ ਨੇ ਵਿਸ਼ੇ ਰਸ ਤੋਂ ਮਨ ਕਰਕੇ ਉਪਰਾਮ ਕਰ ਦਿੱਤੇ ਹਨ। (ਕਾਪੜੁ ਪਹਿਰਸਿ ਅਧਿਕੁ ਸੀਗਾਰੁ ॥) ਅਰਥ— ਔਰਤਾਂ ਕੱਪੜੇ ਪਹਿਨ ਕੇ ਕਈ ਤਰ੍ਹਾਂ ਦੇ ਸ਼ਿੰਗਾਰ ਕਰਦੀਆਂ ਹਨ। (ਮਾਟੀ ਫੂਲੀ ਰੂਪੁ ਬਿਕਾਰੁ ॥) ਸਿਰਫ ਦੇਹੀ ਰੂਪੀ ਮਿੱਟੀ ਕੱਪੜੇ ਪਾਉਣ ਨਾਲ ਫੁਲੀ ਹੋਈ ਹੈ। ਸੁਹਣਾ ਰੂਪ ਵਿਕਾਰਾਂ ਨੂੰ ਹੀ ਪੈਦਾ ਕਰਦਾ ਹੈ। (ਆਸਾ ਮਨਸਾ ਬਾਂਧੋ ਬਾਰੁ ॥) ਬੁਧੀ ਆਸਾ ਵਿਚ ਲੱਗੀ ਹੈ ਇਸ ਕਰਕੇ ਧਰਮਰਾਜੇ ਦੇ ਦਰ ਬੰਨ੍ਹਿਆ ਜਾਵੇਗਾ। (ਨਾਮ ਬਿਨਾ ਸੂਨਾ ਘਰੁ ਬਾਰੁ ॥ ੬॥) ਨਾਮ ਤੋਂ ਬਗੈਰ ਰਿਦਾ ਤੇ ਇੰਦਰੇ ਸਭ ਖਾਲੀ ਹਨ। (ਗਾਛਹੁ ਪੁਤ੍ਰੀ ਰਾਜ ਕੁਆਰਿ ॥) ਹੇ ਮੇਰੀਓ ਪੁਤਰੀਓ ਤੇ ਰਾਜ ਦਾਸੀਓ! ਸਾਡੇ ਪਾਸੋਂ ਚਲੀਆਂ ਜਾਓ। (ਨਾਮੁ ਭਣਹੁ ਸਚੁ ਦੋਤੁ ਸਵਾਰਿ ॥) ਸੱਚੇ ਨਾਮ ਨੂੰ ਉਚਾਰਿਆ ਕਰੋ ਦਿਨ ਚੜ੍ਹਦੇ ਨਾਲ ਤੇ ਆਪਣੇ ਮਨ ਨੂੰ ਸਵਾਰ ਕੇ ਰੱਖੋ। (ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ ॥) ਆਪਣੇ ਪਤੀ ਦੀ ਸੇਵਾ ਕਰਿਆ ਕਰੋ ਵਾਹਿਗੁਰੂ ਦੇ ਪ੍ਰੇਮ ਦਾ ਰਿਦੇ ਵਿਚ ਆਸਰਾ ਧਾਰੋ। (ਗੁਰ ਸਬਦੀ ਬਿਖੁ ਤਿਆਸ ਨਿਵਾਰਿ ॥ ੭ ॥) ਗੁਰੂ ਦੇ ਸ਼ਬਦ ਦੀ ਕਮਾਈ ਕਰਕੇ ਵਿਸ਼ਿਆਂ ਦੀ ਤ੍ਰਿਸ਼ਨਾ ਦੂਰ ਕਰ ਦਿਓ। (ਮੋਹਨਿ ਮੋਹਿ ਲੀਆ ਮਨੁ ਮੋਹਿ ॥) ਜੇ ਤੁਸੀਂ ਕਹੋ ਕਿ ਤੁਸੀਂ ਮੋਹਤ ਕਿਉਂ ਨਹੀਂ ਹੁੰਦੇ ਤਾਂ ਸੁਣੋ ਵਾਹਿਗੁਰੂ ਨੇ ਮੇਰੇ ਮਨ ਦੇ ਤਾਈਂ ਮੋਹਤ ਕਰ ਲਿਆ ਹੈ। (ਗੁਰ ਕੈ ਸਬਦਿ ਪਛਾਨਾ ਤੋਹਿ ॥) ਸਤਿਗੁਰੂ ਦੇ ਸ਼ਬਦ ਕਰਕੇ ਵਿਹੁ ਦੀਆਂ ਗੰਦਲਾਂ ਨੇ ਤੁਹਾਨੂੰ ਪਛਾਣ ਲਿਆ ਹੈ। ਤੇ ਫੇਰ ਇਸਤ੍ਰੀਆਂ ਨੇ ਮੰਦ ਵਾਸ਼ਨਾ ਹਟਾ ਕੇ ਸਿਖੀ ਮੰਗੀ। ਤਾਂ ਗੁਰੂ ਜੀ ਨੇ ਵਾਹਿਗੁਰੂ ! ਅੱਗੇ ਬੇਨਤੀ ਕਰਨ ਦਾ ਤਰੀਕਾ ਦੱਸਿਆ। (ਨਾਨਕ ਠਾਢੇ ਚਾਹਹਿ ਪ੍ਰਭੂ ਦੁਆਰਿ ॥) ਸ੍ਰੀ ਗੁਰੂ ਜੀ ਕਹਿੰਦੇ ਹਨ ਹੇ ਵਾਹਿਗੁਰੂ ਤੇਰੇ ਦੁਆਰੇ ਉੱਤੇ ਇਹ ਜੀਅ ਜੰਤ ਖੜੇ ਆਪ ਦੇ ਨਾਮ ਨੂੰ ਚਾਹੁੰਦੇ ਹਨ।

(ਤੇਰੇ ਨਾਮਿ ਸੰਤੋਖੇ ਕਿਰਪਾ ਧਾਰਿ ॥ ੮ ॥ ੧ ॥ ) ਤੇਰੇ ਨਾਮ ਕਰਕੇ ਇਹਨਾਂ ਮਨ ਵਿਸ਼ਿਆਂ ਵੱਲੋਂ ਸੰਤੋਖੇ (ਹਟ) ਜਾਵੇ ਏਹ ਆਪਣੀ ਕਿਰਪਾ ਦ੍ਰਿਸ਼ਟੀ ਕਰੋ॥

## ਪ੍ਰਿਯਾਇ ਅਰੰਭ ਸ਼ਬਦ ਦੇ

(ਮਾਤ੍ਰ ਬੂੰਦ ਤੇ ਧਰ ਚਕ ਫੇਰ) ਸੋ ਸਰੀਰ ਐਸੇ ਹੇ ਜੈਸੇ ਬੂੰਦ ਮਾਤ੍ਰ ਪਾਣੀ ਦੀ ਚੱਕ ਉੱਪਰ ਧਰ ਕੇ ਫੇਰ ਦੇਈਏ ਉਹ ਝਟ ਹੀ ਡਿੱਗ ਕੇ ਸੁਕ ਜਾਂਦੀ ਹੈ ਐਸੇ ਹੀ ਏਹ ਜੀਵ ਰਕਤ ਬਿੰਦ ਦੀ ਬੂੰਦ ਮਾਤ੍ਰ ਮਾਤਾ ਦੇ ਗਰਭ ਰੂਪੀ ਚਕ ਕੇ ਉੱਪਰ ਰੱਖੀ ਹੋਈ ਸੀ ਜਦੋਂ ਜਨਮ ਧਾਰਿਆ ਹੈ ਚੱਕ ਤੋਂ ਡਿੱਗ ਪਿਆ ਜਦੋਂ ਕਾਲ ਰੂਪੀ ਚੱਕ੍ਰ ਚਲਿਆ ਏਹ ਸੁਕ ਜਾਵੇਗਾ (ਚੇਰਿ) ਦਾਸੀਆਂ ਹੈ (ਗੁਰੂ ਸਿਰਿ ਮੋਰ) ਮੇਰੇ ਸਿਰ ਪਰ ਤਾਂ ਗੁਰੂ ਜੀ ਹਨ ਸ਼੍ਰੋਮਣੀ ਸਾਰੇ ਉਪਾਵਾਂ ਦੇ ਥਾਂ (ਦੁਰਾਇ) ਛੁਪਾਕੇ ਨਾਮ ਤੋਂ ਆਪ ਨੂੰ (ਪਾਨ ਫੂਲ) ਪਾਨ ਚਬਣੇ ਫੁੱਲਾਂ ਦੀਆਂ ਮਾਲਾਂ ਗੱਲ ਪਾਉਣੀਆਂ ਮੀਢੀਆਂ ਗੁੰਦਣੀਆਂ ਤੇ ਮਿੱਠੇ ਰਸ ਇਹ ਉਤਨੇ ਰੋਗ ਹੀ ਲੱਗਦੇ ਹਨ (ਖੀਲੈ) ਖਿਲ ਬਲੀਆਂ ਖੇਲਣਾਂ (ਮਾਟੀ ਫੂਲੀ ਰੂਪੀ ਬਿਕਾਰ) ਜੋ ਚੰਗਾ ਰੂਪ ਹੈ ਏਹ ਇਕ ਮਿੱਟੀ ਹੀ ਫੁਲੀ ਹੈ ਏਹ ਰੂਪ ਬਿਕਾਰ ਬਦਲ ਜਾਣ ਵਾਲਾ ਹੈ (ਬਾਧੋ ਬਾਰ) ਬੱਝਾ ਹੋਯਾ ਪ੍ਰਮੇਸ਼ਰ ਦੇ ਦਰ ਅੰਦਰ ਜਾਂਦਾ ਹੈ ਵਾ ਬਾਰ ਇੰਦ੍ਰੀਆਂ ਵਿਚ ਬੱਝ ਜਾਂਦਾ ਹੈ (ਘਰ) ਸਰੀਰ : ਬਾਰ : ਇੰਦ੍ਰੀਆਂ (ਗਾਛਹੁ ਪੁਤ੍ਰੀ ਰਾਜ ਕੁਆਰ) ਹੇ ਰਾਜ ਕੁਮਾਰਿ ਪੁਤ੍ਰੀਓ : ਗਾਛਹੁ : ਚਲੀਆਂ ਜਾਉ ਸਾਡੀਆਂ ਪੁਤ੍ਰੀਆਂ ਹੋ ਤੁਸੀਂ (ਦੋਤ ਸਵਾਰ) ਸਵਾਰ ਕਰਕੇ ਦੋਤ ਸੂਰਜ ਚੜਦੇ ਨਾਲ, ਉਹ ਕਹਿੰਦੀਆਂ ਤੁਸੀਂ ਸਾਡੇ 'ਤੇ ਮੋਹਤ ਨਹੀਂ ਹੁੰਦੇ ਤਾਂ ਕਹਿਆ ਮੋਹਨ ਨੇ ਸਾਡਾ ਮਨ ਮੋਹ ਲਇਆ ਹੈ ਗੁਰਾਂ ਦੇ ਸ਼ਬਦ ਕਰਕੇ ਤੁਹਾਨੂੰ ਵਿਸ਼ੇ ਗੰਦਲਾਂ ਜਾਨ ਲਇਆ ਹੈ, ਚਰਨੀ ਪਈਆਂ ਕਿ ਬਖਸ਼ੋ ਸਾਨੂੰ ਆਪ ਜੀ ਨੇ ਬਖਸ਼ੌਣ ਵਾਸਤੇ ਪ੍ਰਮੇਸ਼ਰ ਅੱਗੇ ਅਰਦਾਸ ਕੀਤੀ ਆਪ ਦੇ ਨਾਮ ਕਰਕੇ ਇਨ੍ਹਾਂ ਨੂੰ ਵਿਸ਼ਯਾਂ ਤੋਂ ਸੰਤੋਖ ਆਵੇ ਕ੍ਰਿਪਾ ਕਰੋ (ਚਿਤਵਨ) ਦੇਖਣ ਵਾਸਤੇ (ਤਿਨ ਬੂਝਨ ਕੇ) ਜਾਤੀ ਤੇ ਨਾਮ ਆਦਿ ਪੁੱਛਣ ਵਾਸਤੇ ਜੋ ਰਾਜੇ ਨੇ ਪੁੱਛਿਆ ਹੈ ਆਪਕਾ ਨਾਮ ਤੇ ਜਾਤੀ ਕੀ ਹੈ ਏਸ ਦਾ ਉੱਤਰ ਰਹਾਉ ਦੀ ਪੰਗਤੀ ਵਿਚ ਹੈ (ਗੁਸਾਈ ਤੇਰਾ ਨਾਮ ਕਹਾ ਨਾਮ) ਫੇਰ ਕਹਿੰਦਾ ਆਪ ਜੋਗੀ ਹੋ ਏਹ ਪ੍ਰਸ਼ਨ ਪਹਿਲੇ ਪੜ ਲੈਣਾ ਫੇਰ ਉੱਤ੍ਰ (ਜੋਗੀ ਜੁਗਤਿ) ਗੁਰੂ ਜੀ ਨੇ ਕਿਹਾ ਉਹ ਜੋਗੀ ਹੁੰਦਾ ਹੈ ਜੋ ਨਿਰਮਾਇਲ ਹੁੰਦਾ ਹੈ ਜੋ ਨਿਰਮਲ ਨਾਮ ਵਿਚ ਜੁੜਿਆ ਹੋਵੇ ਮਾਲਕ ਨੂੰ ਸਾਥ ਜਾਣੇ ਉਸਦੇ ਆਉਣ ਜਾਣ ਦੀ ਸਭ ਰੀਤੀ ਵਿਸਰ ਜਾਵੇਗੀ (ਬ੍ਰਹਿਮਣ) ਜੋ ਬ੍ਰਹਿਮ ਗਿਆਨ ਰੂਪ ਜਲ ਵਿਚ ਇਸ਼ਨਾਨ ਕਰਨ ਵਾਲਾ ਹੋਵੇ ਉਹ ਬ੍ਰਹਿਮਣ ਹੈ। (ਜਿਹਬਾ) ਜ਼ਬਾਨ ਸੇ ਸੱਚ ਬੋਲਣਾ ਨਿਸ਼ਕਪਟ ਹੋਣਾ ਏਹ

ਸਿਧੀ ਡੰਡੀ ਰਿਦਾ ਪਾਲੜਾ (ਅਜਾਚੀ) ਜੋ ਮੰਗਣ ਰਹਿਤ ਪ੍ਰੇਮਸ਼ਰ ਉਸਦੇ ਨਾਮ ਨੂੰ ਤੋਲੇ ਭਾਵ ਜੋ ਵਿਚਾਰਨਾ ਹੈ ਨਾਮ ਨੂੰ, ਹੱਟ ਸੰਗਤ; ਪ੍ਰਮੇਸ਼ਰ ਸ਼ਾਹੂਕਾਰ ਜਗਿਆਸੂ ਵਣਜਾਰਾ, ਇਕ ਭਾਤੀ ਇਕ ਤਰ੍ਹਾਂ ਦੇ ਨਾਮ ਖਰੀਦਣ ਵਾਲਾ ਦਿਨੇ ਰਾਤ ਸੇਵਕ ਬਣਿਆ ਰਹੇ ਉਹ ਜਾਣ ਸਕਦਾ ਹੈ (ਊਪਰ ਗਗਨ ਗਗਨ ਪਰ ਗੋਰਖ ਤਾਕਾ ਅਗਮ ਗੁਰੂ ਪੁਨ ਵਾਸੀ) ਚਾਰ ਤੱਤਾਂ ਤੋਂ ਉੱਪਰ ਅਕਾਸ਼ ਤੇ ਉਸ ਤੋਂ ਉੱਪਰ ਸਮੇਰ ਪ੍ਰਬਤ ਓਸ ਤੇ ਗੋਰਖ ਰਹਿੰਦਾ ਹੈ ਇਸ ਗੋਰਖ ਦਾ ਗੁਰੂ ਮਛਿੰਦਰ ਤੇ ਓਸ ਤੋਂ ਵੀ ਜੋ ਅਗੰਮ ਹੈ ਪ੍ਰਮੇਸ਼ਰ ਓਸ ਵਿਚ ਅਸੀਂ ਵੱਸਦੇ ਹਾਂ ਵਾ ਚਾਰ ਤੱਤਾਂ ਤੋਂ ਉੱਪਰ ਅਕਾਸ਼ ਅਕਾਸ਼ ਤੋਂ ਉੱਪਰ ਬੈਕੁੰਠ ਓਸ ਵਿਚ ਗੋਰਖ ਵਿਸ਼ਨੂੰ ਓਸ ਵਿਸ਼ਨੂੰ ਦਾ ਗੁਰੂ ਤੇ ਉਸ ਤੋਂ ਉਪਰ ਹੈ ਜੋ ਪ੍ਰਮੇਸ਼ਰ ਉਸ ਵਿਚ ਅਸੀਂ ਵੱਸਦੇ ਹਾਂ।

## ਪੂਰਬਾਰਧ ਅਧਿਆਇ ੪੮

(੩) (ਸਰਬ ਗੁਲਾਬ) ਸਾਰੇ ਤਰ੍ਹਾਂ ਦੇ ਗੁਲਾਬ (੨੬) (ਸ਼ਦੇਸੁ) ਸ੍ਰੇਸਟ ਅੰਗ ਹਨ ਏਹ ਜੋਗੇ ਦੇ (੪੧) (ਜਲ ਸੌਂ) ਜਲ ਧਾਰੇ ਕਰਨੇ ਤਾਮਸੀ ਤਪ ਕਰਕੇ ਵਾਕ ਸਿਧੀ ਤਾਂ ਜਾਂਦੀ ਹੈ ਏਦੂੰ ਵਧ ਨਹੀਂ। (੪੨) (ਜੁ ਕਰਨੀ) ਭਗਤੀ ਕਰਨੀ ਹੈ ਵਾ ਖੋਟੇ ਕਰਮਾਂ ਵੱਲੋਂ ਇੰਦ੍ਰੀਆਂ ਨੂੰ ਰੋਕਣਾ ਕਰਨਾ ਹੈ। (੪੭) (ਤਿਹ ਤ੍ਰੈ ਭਾਤਾਂ) ਤਿਸ ਤਾਈਂ ਤਿੰਨ ਤਰ੍ਹਾਂ ਦਾ ਜਾਨਣਾ ਕਰੋ (੪੮) (ਦੇਖੀ) ਏਹ ਪੁਰਸ਼ ਦਾਨ ਲੈ ਕੇ ਮਾੜੇ ਪਾਸੇ ਤਾਂ ਨਹੀਂ ਲਾਵੇਗਾ (ਬ੍ਰਹਮ ਪ੍ਰਸੰਨ) ਜਦ ਪ੍ਰਮੇਸ਼ਰ ਪ੍ਰਸੰਨ ਹੋਇਆ ਤਾਂ ਸਾਰੇ ਦੇਵਤੇ ਪ੍ਰਸੰਨ ਹੋ ਗਏ ਨਾਮ ਉਚਾਰਨ ਤੋਂ ਜੈਸੇ ਬ੍ਰਿਛ ਦੇ ਮੁੱਢ ਵਿਚ ਪਾਣੀ ਪਾਉਣ ਤੋਂ ਸਾਰੇ ਟਾਹਣੀਆਂ ਪਤ੍ਰੇ ਕੂਮਲਾਂ ਨੂੰ ਪਾਣੀ ਪਹੁੰਚ ਜਾਂਦਾ ਹੈ ਐਸੇ ਪ੍ਰਮੇਸ਼ਰ ਦੀ ਪ੍ਰਸੰਨਤਾ ਨਾਲ ਸਾਰੇ ਦੇਵਤੇ ਪ੍ਰਸੰਨ ਹੋ ਜਾਂਦੇ ਹਨ।

## ਸ਼ਬਦ ਅਰੰਭ

(ਅੰਗ ੯੯੨) ਮਾਰੂ ਮਹਲਾ ੧ ॥ (ਜੋਗੀ ਜੁਗਤਿ ਨਾਮੁ ਨਿਰਮਾਇਲੁ ਤਾ ਕੈ ਮੈਲੁ ਨ ਰਾਤੀ ॥) ਸੋ ਜੋਗੀ ਹੈ ਜੋ ਨਿਰਮਲ ਨਾਮ ਵਿਚ ਜੁੜਿਆ ਹੈ। ਉਸ ਦੇ ਹਿਰਦੇ ਵਿਚ ਮੈਲ ਰਤੀ ਜਿੰਨੀ ਵੀ ਨਹੀਂ ਰਹਿੰਦੀ। (ਪ੍ਰੀਤਮ ਨਾਥੁ ਸਦਾ ਸਚੁ ਸੰਗੇ ਜਨਮ ਮਰਣ ਗਤਿ ਬੀਤੀ॥੧॥) ਪਿਆਰੇ ਅਕਾਲ ਪੁਰਖ ਨੂੰ ਸਦਾ ਨਾਲ ਜਾਣਦਾ ਹੈ। ਸੱਚੇ ਮਾਲਕ ਨੂੰ ਜਨਮ ਮਰਣ ਦੀ ਰੀਤੀ ਬਤੀਤ ਹੋ ਗਈ ਭਾਵ ਮੁਕਤ ਹੋ ਗਿਆ। (ਗੁਸਾਈ ਤੇਰਾ ਕਹਾ ਨਾਮੁ ਕੈਸੇ ਜਾਤੀ ॥) ਹੇ ਪ੍ਰਿਥਵੀ ਦੇ ਮਾਲਕ ! ਤੇਰਾ ਕਿਹੜਾ ਨਾਮ ਹੈ, ਕੈਸੀ ਜਾਤ ਹੈ ਭਾਵ ਪ੍ਰਮੇਸ਼ਰ ਜਾਤ ਤੇ ਨਾਮ ਤੋਂ ਸੁਤੰਤਰ ਹੈ। (ਜਾ ਤਉ ਭੀਤਰਿ ਮਹਲਿ ਬੁਲਾਵਹਿ ਪੂਛਉ ਬਾਤ ਨਿਰੰਤੀ ॥ ੧ ॥ ਰਹਾਉ ॥) ਜੇਕਰ ਆਪ ਰੂਪੀ ਵ ਸਾਧ ਸੰਗਤ ਰੂਪੀ ਮਹਲ ਵਿਚ ਬੁਲਾ ਲਵੋ

ਤਾਂ ਭੇਦ ਤੋਂ ਰਹਿਤ ਇਕ ਰਸ ਬਾਤ ਪੁਛਾਂ ਮੈਂ। (ਬ੍ਰਹਮਣੁ ਬ੍ਰਹਮ ਗਿਆਨ ਇਸਨਾਨੀ ਹਰਿ ਗੁਣ ਪੂਜੇ ਪਾਤੀ ॥) ਸੋ ਬ੍ਰਾਹਮਣ ਹੈ ਜੋ ਬ੍ਰਹਮ ਗਿਆਨ ਰੂਪੀ ਇਸ਼ਨਾਨੀ ਹੈ ਹਰੀ ਦੇ ਗੁਣਾਂ ਦਾ ਗਾਉਣ ਰੂਪ ਪੱਤਿਆਂ ਨਾਲ ਪ੍ਰਮੇਸ਼ਰ ਨੂੰ ਪੂਜਦਾ ਹੈ। (ਏਕੋ ਨਾਮੁ ਏਕੁ ਨਾਰਾਇਣੁ ਤ੍ਰਿਭਵਣ ਏਕਾ ਜੋਤੀ ॥ ੨ ॥) ਇਕ ਹੀ ਸਤਿਨਾਮ ਜਪਦਾ ਹੈ, ਇਕੋ ਹੀ ਪ੍ਰਮੇਸ਼ਰ ਨੂੰ ਸਾਰਿਆਂ ਮਨੁੱਖਾਂ ਦੇ ਰਿਦੇ ਵਿਚ ਘਰ ਕਰੀ ਵੱਸਦਾ ਜਾਣਦਾ ਹੈ ਤੇ ਤਿੰਨਾਂ ਲੋਕਾਂ ਵਿਚ ਅਕਾਲ ਪੁਰਖ ਦੀ ਜੋਤ ਜਾਣਦਾ ਹੈ। (ਜਿਹਵਾ ਡੰਡੀ ਇਹੁ ਘਟੁ ਛਾਬਾ ਤੋਲਉ ਨਾਮੁ ਅਜਾਚੀ ॥) ਸੋ ਖੱਤਰੀ ਹੈ ਜੋ ਆਪਣੀ ਜ਼ਬਾਨ ਨੂੰ ਸੱਚ ਬੋਲਣ ਰੂਪ ਡੰਡੀ ਬਣਾਉਂਦਾ ਹੈ ਤੇ ਰਿਦੇ ਨੂੰ ਛਾਬਾ ਬਣੌਂਦਾ ਹੈ। ਪਾਵ ਮਨ ਤੇ ਬੁੱਧ ਰੂਪ ਛਾਬਾ ਹੈ ਜੋ ਸਦਾ ਕਿਸੇ ਦੇ ਮੰਗਣ ਤੋਂ ਰਹਿਤ ਪ੍ਰਮੇਸ਼ਰ ਹੈ ਤਿਸ ਦੇ ਨਾਮ ਨੂੰ ਵਿਚਾਰਨ ਰੂਪ ਤੋਲਣਾ ਕਰਦਾ ਹੈ। (ਏਕੋ ਹਾਟੁ ਸਾਹੁ ਸਭਨਾ ਸਿਰਿ ਵਣਜਾਰੇ ਇਕ ਭਾਤੀ ॥ ੩ ॥) ਇਕ ਸਾਧ ਸੰਗਤ ਰੂਪੀ ਹੱਟੀ ਹੈ। ਸ਼ਾਹੂਕਾਰ ਇਕ ਸਤਿਗੁਰੂ ਅਕਾਲ ਪੁਰਖ ਹੈ ਜੋ ਸਾਰਿਆਂ ਦੇ ਸਿਰ ਤੇ ਹੈ। ਜੀਵ ਵਣਜਾਰੇ ਪ੍ਰਮੇਸ਼ਰ ਦੀ ਪ੍ਰਾਪਤੀ ਦੇ ਚਾਹਵਾਨ ਜੋ ਹੈ ਸੋ ਇਕ ਤਗ ਦੇ ਭਾਵ ਨਿਸ਼ਕਾਮੀ ਹੈਂ। (ਦੋਵੈ ਸਿਰੇ ਸਤਿਗੁਰੂ ਨਿਬੇੜੇ ਸੋ ਬੂਝੈ ਜਿਸੁ ਏਕ ਲਿਵ ਲਾਗੀ ਜੀਅਹੁ ਰਹੈ ਨਿਭਰਾਤੀ ॥) ਗਿਰਸਤੀ ਤੇ ਵਿਰਕਤ ਦੋ ਤਰਫਾਂ ਹਨ ਸਾਡੇ ਸਤਿਗੁਰੂ ਜੀ ਅਕਾਲ ਪੁਰਖ ਨੇ ਇਹ ਦੋਵੇਂ ਸਿਰੇ ਹੀ ਨਿਬੇੜ ਦਿੱਤੇ ਹਨ ਭਾਵ ਗ੍ਰਿਸਤ ਵਿਚ ਫਸੇ ਨਹੀਂ, ਬਿਰਕਤੀ ਪਣੇ ਦਾ ਮਾਣ ਨਹੀਂ ਕਰਦੇ। ਏਸ ਬਚਨ ਨੂੰ ਸੋ ਸਮਝੇਗਾ ਉਸ ਦੀ ਇਕ ਵਾਹਿਗੁਰੂ ਦੇ ਨਾਲ ਲਿਵ ਲੱਗੀ ਹੈ ਤੇ ਰਿਦੇ ਕਰਕੇ ਭਰਮਾਂ ਤੋਂ ਰਹਿਤ ਹੈ। (ਸਬਦੁ ਵਸਾਏ ਭਰਮੁ ਚੁਕਾਏ ਸਦਾ ਸੇਵਕੁ ਦਿਨੁ ਰਾਤੀ ॥ ੪ ॥) ਜਿਸ ਰਿਦੇ ਵਿਚ ਗੁਰੂ ਜੀ ਆਪਣਾ ਸ਼ਬਦ ਵਸਾ ਦਿੰਦੇ ਹਨ ਤੇ ਭਰਮ ਚੁਕਾ ਦਿੰਦੇ ਹਨ ਉਹ ਪੁਰਸ਼ ਸਦਾ ਲਈ ਦਿਨ ਰਾਤ ਸੇਵਾ ਵਿਚ ਲੱਗ ਕੇ ਸੇਵਕ ਹੁੰਦਾ ਹੈ। (ਊਪਰਿ ਗਗਨੁ ਗਗਨ ਪਰਿ ਗੋਰਖੁ ਤਾ ਕਾ ਅਗਮੁ ਗੁਰੂ ਪੁਨਿ ਵਾਸੀ ॥) ਚਉਰਾਸੀ ਲਖ ਜੂਨਾਂ ਤੋਂ ਉਪਰ ਮਨੁੱਖਾਂ ਦੇਹ ਹੈ ਉਸ ਦੀਆਂ ਨੌਂ ਗੋਲਕਾਂ ਤੋਂ ਉੱਪਰ ਦਸਵਾਂ ਦੁਆਰ ਹੈ। ਦਸਵੇਂ ਦੁਆਰ ਦੇ ਉੱਤੇ ਚਿਦਾਕਾਸ ਰੂਪੀ ਗਗਨ ਹੈ ਤਿਸ ਵਿਚ ਪ੍ਰਿਥਵੀ ਦਾ ਗੌਂਖਿਅਕ ਗੁਰੂ ਹੈ ਉਸ ਦੇ ਵਿਚ ਅਸੀਂ ਵਸਨ ਵਾਲੇ ਹਾਂ। ਵ=ਧਰਤੀ ਦੇ ਉਪਜ ਜੋ ਅਕਾਸ਼ ਦੀ ਤਰ੍ਹਾਂ ਸਮੇਰ ਪ੍ਰਬਤ ਹੈ, ਉਸ ਦੇ ਉੱਤੇ ਗੋਰਖ ਨਾਥ ਦਾ ਗੁਰੂ ਮਛਿੰਦਰ ਹੈ। ਤਿਸ ਗੁਰੂ ਚੇਲੇ ਕਰਕੇ ਪੁਨਾ ਜੋ ਅਗੰਮ ਹੈ ਅਕਾਲ ਪੁਰਖ ਤਿਸ ਵਿਚ ਗੁਰੂ ਜੀ ਕਹਿੰਦੇ ਮੈਂ ਵੱਸਦਾ ਹਾਂ। (ਗੁਰ ਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ ॥ ੫ ॥ ੧੧ ॥ ) ਗੁਰਾਂ ਦੇ ਬਚਨਾਂ ਕਰਕੇ ਇਕੋ ਪ੍ਰਮੇਸ਼ਰ ਨੂੰ ਅੰਦਰ ਬਾਹਰ ਸਾਰੇ ਜਾਣਿਆ ਹੈ। ਸ੍ਰੀ ਗੁਰੂ ਜੀ ਕਹਿੰਦੇ ਹਨ ਐਸੇ ਮੈਂ

ਸੰਸਾਰ ਤੋਂ ਉਪਰਾਮ ਵਾ ਉਦਾਸੀ ਉਦਾਸ ਹੋਇਆ ਹਾਂ।

ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ। (ਸਲੋਕ॥ ਕਲਰ ਕੀ ਵਣਜਾਰੀਆਂ ਡੂੰਗੇ ਮੁਸਕ ਮੰਗੇਨ।) ਵਿਸ਼ਿਆਂ ਰੂਪੀ ਕਲਰ ਦੀਆਂ ਤੁਸੀਂ ਖ਼ਰੀਦਾਰ ਹੋ ਰਿਦੇ ਰੂਪੀ ਘਰ ਵਿਚ ਸ਼ਾਂਤੀ ਸੁਖ ਰੂਪ ਸੁਗੰਧੀ ਦੇ ਤਾਂਈ ਮੰਗਦੀਆਂ ਹੋ। (ਅਮਲਾਂ ਬਾਝਹੁ ਨਾਨਕਾ ਕਿਉ ਕਰ ਕੰਮ ਮਿਲੇਨ॥੧॥) ਨਿਸਕਾਮ ਕਰਮਾਂ ਤੋਂ ਬਗੈਰ ਸ੍ਰੀ ਗੁਰੂ ਜੀ ਕਹਿੰਦੇ ਹਨ ਸੱਚੇ ਪਤੀ ਦੇ ਤਾਈਂ ਕਿਸ ਪ੍ਰਕਾਰ ਤੁਹਾਡਾ ਮਿਲਣਾ ਹੋਵੇ। (ਅੰਗ ੭੬੨) (ਰਾਗੁ ਸੂਹੀ ਮਹਲਾ ੧ ਕੁਚਜੀ ੧ੴ ਸਤਿਗੁਰ ਪ੍ਰਸਾਦਿ ॥) (ਮੰਞੁ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ ॥) ਮੈਂ ਖੋਟੇ ਢੰਗ ਵਾਲੀ ਦੇ ਵਿਚ ਮਿਣਤੀ ਤੋਂ ਰਹਿਤ ਦੋਸ਼ ਹਨ। ਮੈਂ ਕਿਸ ਪ੍ਰਕਾਰ ਅਕਾਲ ਪੁਰਖ ਪਤੀ ਦੇ ਅਨੰਦ ਨੂੰ ਮਾਨਣਾ ਜਾਣਾ ਹੇ ਪਿਆਰੇ ਜੀ। (ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ ॥) ਇਕ ਤੋਂ ਇਕ ਚੜ੍ਹਦੇ ਗੁਣਾਂ ਵਾਲੀਆਂ ਮਹਾਤਮਾ ਰੂਪ ਇਸਤ੍ਰੀਆਂ (ਵਾ) ਇਕ ਅਵਸਥਾ ਤੋਂ ਦੂਜੀ ਅਵਸਥਾ ਵਾਲੇ ਚੜ੍ਹਦੇ ਹਨ ਮੇਰੇ ਨਾਮ ਨੂੰ ਕੌਣ ਜਾਣਦਾ ਹੈ। ਭਾਵ ਪਹਿਲੀ ਭੂਮਕਾ ਤੋਂ ਅਗਲੀਆਂ ਭੂਮਿਕਾ ਵਾਲੇ ਹਨ। (ਜਿਨ੍ਹੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀਏਹਿ ਜੀਉ ॥) ਜਿਨ੍ਹਾਂ ਸੰਤਾਂ ਰੂਪ ਸਖੀਆਂ ਨੇ ਹਰੀ ਪਤੀ ਦੇ ਤਾਂਈ ਉਚਾਰਿਆ ਹੈ ਵਾ ਅਨੰਦ ਨੂੰ ਮਾਣਿਆ ਹੈ ਉਹ ਸੰਤ ਅੰਬ ਦੇ ਨਿਆਈਂ ਸੰਘਣੀ ਛਾਂ ਸ਼ਾਂਤੀ ਵਾਲੇ ਹਨ ਜੀ। (ਸੇ ਗੁਣ ਮੰਞੁ ਨ ਆਵਨੀ ਹਉ ਕੈ ਜੀ ਦੋਸ ਧਰੇਉ ਜੀਉ ॥) ਉਹਨਾਂ ਵਾਲੇ ਗੁਣ ਮੇਰੇ ਵਿਚ ਆਉਂਦੇ ਨਹੀਂ, ਮੈਂ ਕਿਸ ਦੇ ਉੱਤੇ ਆਪਣੇ ਰਿਦੇ ਵਿਚ ਦੋਸ਼ ਧਾਰਨਾ ਕਰਾਂ ਜੀ। (ਕਿਆ ਗੁਣ ਤੇਰੇ ਵਿਥਰਾ ਹਉ ਕਿਆ ਕਿਆ ਘਿਨਾ ਤੇਰਾ ਨਾਉ ਜੀਉ ॥) ਹੇ ਵਾਹਿਗੁਰੂ ! ਕਿਹੜੇ-ਕਿਹੜੇ ਤੇਰੇ ਗੁਣਾਂ ਦਾ ਮੈਂ ਵਿਸਥਾਰ ਕਰਾਂ ਕਿਹੜਾ-ਕਿਹੜਾ ਤੇਰਾ ਨਾਮ ਲੈਣਾ ਕਰਾਂ। (ਇਕਤੁ ਟੋਲਿ ਨ ਅੰਬੜਾ ਹਉ ਸਦ ਕੁਰਬਾਣੈ ਤੇਰੈ ਜਾਉ ਜੀਉ ॥) ਮੈਂ ਤੇਰੇ ਦਿਤੇ ਹੋਏ ਇਕ ਪਦਾਰਥ ਦੇ ਬਰਾਬਰ ਸਾਧਨ ਕਰਕੇ ਨਹੀਂ ਅਪੜ ਸਕਦਾ, ਮੈਂ ਸਦਾ ਤੇਰੇ ਤੋਂ ਬਲਿਹਾਰ ਜਾਂਦਾ ਹਾਂ ਜੀ। (ਸੁਇਨਾ ਰੁਪਾ ਰੰਗੁਲਾ ਮੋਤੀ ਤੈ ਮਾਣਿਕੁ ਜੀਉ॥) ਸੋਨਾ ਤੇ ਚਾਂਦੀ ਮੋਤੀ ਤੇ ਸੁੱਚੇ ਮਾਣਕ ਆਨੰਦ ਦਾਇਕ ਤੂੰ ਸਾਨੂੰ ਦਿੱਤੇ ਹਨ ਜੀ। (ਸੇ ਵਸਤੂ ਸਹਿ ਦਿਤੀਆ ਮੈ ਤਿਨ੍ ਸਿਉ ਲਾਇਆ ਚਿਤੁ ਜੀਉ ॥) ਜੋ ਵਸਤੂਆਂ ਹੇ ਪਤੀ ਵਾਹਿਗੁਰੂ ਜੀ ! ਤੂੰ ਦਿੱਤੀਆਂ ਹਨ ਮੈਂ ਤੈਨੂੰ ਛੱਡ ਕੇ ਤਿੰਨਾਂ ਚੀਜ਼ਾਂ ਦੇ ਵਿਚ ਹੀ ਚਿਤ ਨੂੰ ਲਾਇਆ ਹੈ। (ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ ॥) ਦੇਹ ਰੂਪੀ ਮੰਦਰ ਜੋ ਪੰਜਾਂ ਤੱਤਾਂ ਰੂਪ ਮਿੱਟੀ ਦੇ ਬਣੇ ਹੋਏ ਹਨ ਮੈਂ ਪੱਥਰ ਨਾਲੋਂ ਭੀ ਸੱਚੇ ਜਾਨਣਾ ਕੀਤੇ ਹਨ। (ਹਉ ਏਨੀ ਟੋਲੀ ਭੁਲੀਅਸੁ

ਤਿਸੁ ਕੰਤ ਨ ਬੈਠੀ ਪਾਸਿ ਜੀਉ॥) ਮੈਂ ਏਹਨਾਂ ਪਦਾਰਥਾਂ ਵਿਚ ਹੀ ਭੁਲ ਗਈ ਹਾਂ ਹੇ ਪਤੀ ! ਆਪ ਦੇ ਪਾਸ ਸਮਾਧੀ ਲਾਉਣ ਰੂਪੀ ਨਹੀਂ ਬੈਠੀ ਹਾਂ ਜੀ। (ਅੰਬਰਿ ਕੂੰਜਾ ਕੁਰਲੀਆ ਬਗ ਬਹਿਠੇ ਆਇ ਜੀਉ॥) ਸਿਰ ਰੂਪ ਅਕਾਸ਼ ਤੋਂ ਕਾਲੀਆਂ ਕੂੰਜਾਂ ਰੂਪ ਕੇਸ (ਕੁਰਲੀਆਂ) ਚਲੇ ਗਏ ਹਨ ਬਗਲਿਆਂ ਦੀ ਨਿਆਈਂ ਚਿੱਟੇ ਕੇਸ ਆ ਕੇ ਇਸਥਿਤ ਹੋਏ ਹਨ ਵਾ ਰਿਦੇ ਰੂਪੀ ਅਕਾਸ਼ ਦੇ ਵਿਚ ਵਾਸ਼ਨਾ ਰੂਪੀ ਕੂੰਜਾ ਕੁਰਲੌਂਦੀਆਂ ਹਨ ਕਾਮ ਆਦਿਕ ਬਗਲੇ ਆ ਕੇ ਬੈਠ ਗਏ ਹਨ। (ਸਾ ਧਨ ਚਲੀ ਸਾਹੁਰੈ ਕਿਆ ਮੁਹੁ ਦੇਸੀ ਅਗੈ ਜਾਇ ਜੀਉ॥) ਜਦੋਂ ਜੀਵ ਰੂਪੀ ਇਸਤ੍ਰੀ ਪ੍ਰਲੋਕ ਰੂਪੀ ਸਹੁਰਿਆਂ ਨੂੰ ਚਲੀ ਉਦੋਂ ਅੱਗੇ ਜਾ ਕੇ (ਕਿਆ ਮੁਹੁ ਦੇਸੀ ਅਗੈ ਜਾਇ ਜੀਉ ॥) ਉਦੋਂ ਅੱਗੇ ਜਾ ਕੇ ਕਿਆ ਮੂੰਹ ਦੇਵੇਗੀ ਭਾਵ ਉੱਤਰ ਨਹੀਂ ਆਉਣਾ। (ਸੁਤੀ ਸੁਤੀ ਝਾਲੁ ਥੀਆ ਭੁਲੀ ਵਾਟੜੀਆਸੁ ਜੀਉ ॥) ਅਵਿਦਿਆ ਰੂਪੀ ਨੀਂਦ ਵਿਚ ਬਾਲਕ ਤੇ ਜੁਬਾ ਅਵਸਥਾ ਸੁਤੀ ਸੁਤੀ ਦੇ ਤਾਂਈਂ ਕਾਲ ਰੂਪੀ ਦਿਨ ਚੜ ਗਿਆ। ਪ੍ਰਮੇਸ਼ਰ ਦੀ ਭਗਤੀ ਰੂਪੀ ਰਸਤੇ ਤਾਈਂ ਭੁੱਲ ਗਈ ਹੈ। (ਤੈ ਸਹ ਨਾਲਹੁ ਮੁਤੀਅਸੁ ਦੁਖਾ ਕੂੰ ਧਰੀਆਸੁ ਜੀਉ ॥) ਹੇ ਅਕਾਲ ਪੁਰਖ ਪਤੀ ਤੇਰੇ ਨਾਲੋਂ ਮੈਂ ਛੁਟੜ ਹੋ ਗਈ ਦੁੱਖਾਂ ਦੇ ਤਾਈਂ ਧਾਰਨ ਕਰਦਾ ਹਾਂ। (ਤੁਧੁ ਗੁਣ ਮੈ ਸਭਿ ਅਵਗਣਾ ਇਕ ਨਾਨਕ ਕੀ ਅਰਦਾਸਿ ਜੀਉ ॥) ਤੇਰੇ ਵਿਚ ਸਾਰੇ ਗੁਣ ਹਨ, ਮੇਰੇ ਵਿਚ ਸਭ ਔਗੁਣ ਹਨ। ਸ੍ਰੀ ਗੁਰੂ ਕਹਿੰਦੇ ਹਨ ਇਕ ਮੇਰੀ ਆਪ ਦੇ ਚਰਨਾਂ ਵਿਚ ਬੇਨਤੀ ਹੈ ਜੀ। (ਸਭਿ ਰਾਤੀ ਸੋਹਾਗਣੀ ਮੈ ਡੋਹਾਗਣਿ ਕਾਈ ਰਾਤਿ ਜੀਉ ॥ ੧ ॥) ਸਾਰੀਆਂ ਸੰਤਾਂ ਰੂਪ ਸੁਹਾਗਣਾਂ ਤੇਰੇ ਅਨੰਦ ਵਿਚ ਰਤੀਆਂ ਹੋਈਆਂ ਹਨ, ਮੈਂ ਛੁੱਟੜ ਦੇ ਤਾਈਂ ਭੀ ਕੋਈ ਆਪ ਦੀ ਪ੍ਰਾਪਤੀ ਰੂਪ ਰਾਤ ਪ੍ਰਾਪਤ ਹੋਵੇ ਜੀ। (ਅੰਗ ੮੫) (ਮਃ ੧ ॥ ਗਲੀ ਅਸੀ ਚੰਗੀਆ ਆਚਾਰੀ ਬੁਰੀਆਹ ॥) ਹਿਹ ਜੋ ਜੀਵ ਰੂਪੀ ਇਸਤ੍ਰੀਆਂ ਹਨ, ਅਸੀਂ ਸਾਰੀਆਂ ਗੱਲਾਂ ਕਰਕੇ ਚੰਗੀਆਂ ਬਣੀਆਂ ਹੋਈਆਂ ਹਾਂ ਪਰ ਕਰਮਾਂ ਕਰਕੇ ਬੁਰੀਆਂ ਹਾਂ। (ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥) ਮਨ ਕਰਕੇ ਅਪਵਿੱਤ੍ਰ ਹਾਂ ਪਾਪਾਂ ਸੇ ਕਾਲੀਆਂ ਦਿਲ ਦੀ ਸਫਾਈ ਤੋਂ ਰਹਿਤ ਬਾਹਰ ਤੋਂ ਚਿੱਟਾ ਭੇਖ (ਪਾਖੰਡ) ਕਰਕੇ ਦਿਖਾਉਂਦੀਆਂ ਹਾਂ। (ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ ॥) ਰੀਸਾਂ ਉਹਨਾਂ ਦੀਆਂ ਕਰਦੀਆਂ ਹਾਂ ਜੋ ਸਦਾ ਲਈ ਵਾਹਿਗੁਰੂ ਦੇ (ਦਰ) ਸਤ ਸੰਗਤ ਵਿਚ ਸਾਵਧਾਨ ਹੋ ਕੇ ਸੇਵਾ ਕਰਦੀਆਂ ਹਨ। (ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ ॥) ਵਾਹਿਗੁਰੂ ਦੇ ਨਾਲ ਰੰਗੀਆਂ ਹੋਈਆਂ ਹਨ ਸੁਖ ਸਰੂਪ ਦੀਆਂ ਖੁਸ਼ੀਆਂ ਮਾਣਦੀਆਂ ਹਨ। (ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ ॥) ਸਾਧਨਾਂ ਦੇ ਜ਼ੋਰ ਹੁੰਦਿਆਂ ਹੋਇਆ ਆਪਣੇ ਆਪ ਵਿਚ ਫੇਰ

ਭੀ ਨਿਤਾਣੀਆਂ ਰਹਿੰਦੀਟਾਂ ਹਨ। (ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ ॥ ੨ ॥) ਸ੍ਰੀ ਗੁਰੂ ਜੀ ਕਹਿੰਦੇ ਹਨ ਤਾਂ ਜਨਮ ਸਫਲ ਹੋ ਸਕਦਾ ਹੈ ਜੇ ਸੰਤਾਂ ਰੂਪ ਸੁਹਾਗਣਾਂ ਦੇ ਸਾਥ ਮਿਲਣਾ ਕਰੀਏ।

## ਪ੍ਰਿਯਾਇ ਅਰੰਭ ਅਧਿਆਇ ੪੮

(ਸ ਰਸ ਰਖੀਕ ਕੇ ਦਰਬ) ਇੰਦ੍ਰੀਆਂ ਦੇ ਰਸਾਂ ਵਿਚੋਂ ਦਰਬ ਚਲਣਾ ਹੈ ਵੇਖਣ ਤੇ ਸੁਨਣ ਮੇਂ ਏਹ ਇਕ ਇੰਦ੍ਰੀਆਂ ਦੇ ਦਰਬ ਪਦਾਰਥ ਹੀ ਹਨ ਏਹ ਤਿੰਨ ਤਰ੍ਹਾਂ ਦੇ ਹਮਨ ਹਨ ਅੱਗ ਤੇ ਸਿੱਖ ਦਾ ਮੁਖ ਅਤੇ ਗਿਆਨ ਸੋ ਚਉਰਾਸੀ ਆਸਨਾਂ ਵਿਚੋਂ ਮੁਖ ੧੬ ਅਤੇ ਸੋਲਾਂ ਵਿਚੋਂ ੪ ਚਾਰ ਵਿਚੋਂ ੨ ਮੁਖ ਹਨ। ਜਲੋਧਰ ਬੰਧ ਕਹਿੰਦੇ ਹਨ। ਮੂਲ ਦੁਆਰਾ ਅੱਡੀ ਲਾ ਕੇ (ਭੁਕੋ) ਧਰਤੀ ਦਾ ਜੇ ਕਿਸੇ ਨੂੰ ਜ਼ਹਿਰ ਚੜੀ ਹੋਵੇ ਇਕ ਪਹਿਰ ਏਹ ਆਸਣ ਲਾਵੇ ਜ਼ਹਿਰ ਅਸਰ ਨਹੀਂ ਕਰਦੀ (ਮਾਤ੍ਰਾ) ੧੨ ਵਾਰੀ (੭੧) (ਧੁਨਿ ਵਧ ਜਾਇ) ਅਨਹਦ ਦੀ ਧੁਨੀ ਵਧ ਜਾਂਦੀ ਹੈ ਸ਼ਬਦ ਦਾ ਧਿਆਨ ਵਾ ਜੋ ਧੁਨੀ ਵਿਚ ਧਿਆਨ ਲਾਉਣਾ ਹੈ (੭੩) (ਧਾਰਾ) ਆਸਰੇ (੭੭) (ਇਕ ਜਾਨ) ਜੋ ਵੱਖ-ਵੱਖ ਧਿਆਨ ਨੂੰ ਵੱਖਰਾ ਜਾਨਣਾ ਹੈ ਧੇਯ ਜੋ ਬ੍ਰਹਮ ਹੈ ਉਸਨੂੰ ਵੱਖਰਾ ਜਾਨਣਾ ਆਪ ਨੂੰ ਵੱਖਰਾ ਜੋ ਇਕ-ਇਕ ਨੂੰ ਭਿੰਨ ੨ ਜਾਨਣਾ ਹੈ (੮੫) (ਕਰਖ ਕਰਿ ਲੇਯ) ਧਾਰ ਲਵੇ ਖਰੇ ਜੋ ਤਿਆਗਣ ਵਾਸਤੇ ਕਾਮਾਦਿ ਕਹੇ ਹਨ ਉਨ੍ਹਾਂ ਨੂੰ ਤਿਆਗੇ।

## ਪੂਰਬਾਰਧ ਅਧਿਆਇ ੪੯

(੧) (ਵਿਘਨ) ਕਿਸੇ ਕੰਮ ਵਿਚ ਪੈਣਾ (ਦੋਖ) ਕਾਮਾਦਿ ਜਿਥੇ ਰਾਜਾ ਭਗਤੀ ਵਿਚ ਪੂਰਨ ਓਥੇ ਵੈਰੀਆਂ ਨਾਲ ਜੰਗ ਕਰਨ ਵਾਸਤੇ ਸੂਰਮਾਂ ਹੈ। ਕੰਨ ਨਹੀਂ ਗੁਰੂ ਜੀ ਨੇ ਪੜਵਾਇ ਜੋਗੀ ਨਹੀਂ ਬਣਾਇਆ ਹੈ (੨੧) (ਬੋਲਤਿ ਆਨਾ) ਹੋਰ ਹੀ ਬੋਲਦਾ ਹੈ ੨੩) (ਕਿਹ ਕਾਮੀ) ਕਿਸ ਕੰਮ ਵਾਸਤੇ (੨੭) (ਹਮ ਬੋਲਤਿ ਯੌ ਪਰਤੀਤ ਨ ਪਾਤੀ) ਮੇਰੇ ਯੌ ਏਸ ਪ੍ਰਕਾਰ ਕਹਿਣੇ ਕਰਕੇ ਨਹੀਂ ਤੁਸੀਂ ਪ੍ਰਤੀਤ ਕਰਦੇ ਹੋ ਵਾ ਮੇਰੇ ਨਾਲ ਤੁਸੀਂ ਏਸ ਤਰ੍ਹਾਂ ਬੋਲਦੇ ਹੋ ਜਿਵੇਂ ਪ੍ਰਤੀਤ ਨਹੀਂ ਪਾਉਂਦੇ ਹੋ, ਸਲੋਕ ਜਨਮ ਸਾਖੀ ਝੁੰਗੇ ਝੋਲੀ ਵਿਚ ਮੰਗਦੀਆਂ ਹੋ (ਮੁਸ਼ਕ) ਕਸਤੂਰੀ ਦੀ ਵਾਸ਼ਨਾ ਭਾਵ ਭਗਤੀ ਨੂੰ (ਕੱਲਰ) ਵਿਸ਼ੇ (ਅਮਲਾਂ) ਨਿਸ਼ਕਾਮ ਕਰਮਾਂ ਦੇ ਅਮਲਾਂ ਤੋਂ ਬਿਨਾਂ (੩੧) (ਸੁ ਐਸੀ ਬਿਧਿ ਠਾਨਿਯਾ) ਐਸੀ ਬਿਧੀ ਅਸੀਂ ਠਾਂਨਣਾ ਕੀਤੀ ਹੈ ਜੋ ਉਨ੍ਹਾਂ ਦੇ ਘਰੇ ਜਾ ਕੇ ਉਪਾ ਕਰਨਾ ਹੈ ਉਹ ਏਹ ਹੈ (੩੭) (ਤੁਰਣ ਜਾਵਹੁ) ਜਿਸ ਦੇ ਸਿਰ ਤੇ ਘੜਾ ਹੈ ਉਹ ਕੀ ਕਹਿੰਦੀ ਹੈ ਛੇਤੀ ਜਾਵੋਂ ਮੈਂ ਅਪਰਾਧ ਕੀਤਾ ਹੈ ਏਨਾਂ ਦੇ ਸੰਤ ਨੂੰ ਮੇਢਾ ਬਣੌਣ ਦਾ (੩੮) (ਤੀਯ

ਸੋਂ) ਘਟ ਵਾਲੀ ਇਸਤ੍ਰੀ ਦੇ ਸਾਥ ਹੋਰ (ਸਬਦ ਸੂਹੀ॥ ਚੜੰਦੀਆਂ) ਦੂਜੀ ਤੋਂ ਤੀਜੀ ਭੂਮਿਕਾ ਵਾਲੇ (ਅੰਬੀ) ਅੰਬ ਦੀ ਛਾਂ ਠੰਡੀ ਹੁੰਦੀ ਹੈ, ਐਸੇ ਸੰਤਾਂ ਸਰੀਰ ਅੰਬ ਸ਼ੁਭ ਗੁਣ ਪਤ੍ਰੇ ਸ਼ਾਂਤੀ ਰੂਪ ਛਾਂ ਗਿਆਨ ਫਲ (ਕੈ ਜੀ) ਰਿਦੇ ਵਿਚ ਕਿਸ ਉੱਪਰ ਅੰਬੜਾਂ ਅੱਪੜ ਨਹੀਂ ਸਕਦੇ ਟੋਲ ਪਦਾਰਥ ਅੱਖਾਂ ਹੀ ਅਮੋਲਕ ਹਨ (ਸੰਦੜੇ) ਪੰਜ ਤੱਤਾਂ ਦੀ ਮਿੱਟੀ ਦੀ ਸਰੀਰ ਹਨ (ਰਾਸ) ਸੱਚੇ ਪਾਸ ਅੰਤਰ ਮੁਖ ਬ੍ਰਿਤੀ ਕਰਕੇ (ਅੰਬਰ ਕੂੰਜਾਂ ਕੁਰਲੀਆਂ) ਪ੍ਰਤੱਖ ਜੇ ਚੇਤ ਵਿਸਾਖ ਕੂੰਜਾਂ ਰਹਿਣ ਤਾਂ ਮੇਹਣਾ ਹੈ (ਵਾ) ਸੀਸ ਅਕਾਸ਼ ਤੋਂ ਕੂੰਜਾਂ ਦੀ ਤਰ੍ਹਾਂ ਕਾਲੇ ਕੇਸ ਕੁਰਲਾ : ਚਲੇ ਗਏ ਚਿਟੇ ਆ ਗਏ ਅਜੇ ਵੀ ਰਿਦੇ ਅਕਾਸ਼ ਵਿਚ ਵਾਸ਼ਨਾਂ (ਕੂੰਜਾਂ) ਕੁਰਲਾ ਰਹੀਆਂ ਹਨ ਵਾਸ਼ਨਾ ਕਰਕੇ ਬਗ ਦੰਭ ਪਖੰਡ ਆ ਬੈਠੇ ਜਿਨ੍ਹਾਂ ਕਾਲੇ ਕੇਸ ਰੂਪ ਕੂੰਜਾਂ ਕੁਰਲਾ ਗਈਆਂ ਜੁਆਨੀ ਵਿਚ ਸੌਹਰੇ ਘਰ ਨਹੀਂ ਗਏ, ਬੁੱਢੇ ਚਿੱਟੇ ਕੇਸ ਆਵਣ ਤੋਂ ਕੀ ਜਾਣਾ ਹੈ ਐਸੇ ਜਿਨ੍ਹਾਂ ਨੇ ਜੁਆਨੀ ਮੇਂ ਭਜਨ ਨਹੀਂ ਕੀਤਾ ਹੁਣ ਕੀ ਕਰਨਾ ਹੈ (ਸੁਤੀ) ਬਾਲ ਜੁਬਾ ਅਵਸਥਾ ਵਿਚ (ਝਾਲ) ਬ੍ਰਿਧ ਅਵਸਥਾ ਰੂਪ ਵਾ ਕਾਲ ਰੂਪ ਦਿਨ ਚੜ ਗਿਆ (ਵਾਟੜੀਆਸ) ਡੰਡੀ ਭਗਤੀ ਦੀ (ਮੁਤੀਅਸ) ਛੁੱਟੜ ਹੋਣੇ ਕਰਕੇ ਸੀ ਸ੍ਰੀ ਰਾਗ ਦੀ ਵਾਰ ਦਾ (ਕਸੁਧਾ) ਵਿਕਾਰਾਂ ਸੇ ਅਵਿਤ੍ਰ (ਕਾਲੀਆਂ) ਪਾਪਾਂ ਸੇ (ਚਿਟੀਆਂ) ਉਪਰੋਂ ਚੰਗੇ ਕਰਕੇ ਦਖੌਣੇ ਦਰ ਗਿਆਨ ਰੂਪੀ (ਦਰ) ਵਿਚ ਸੰਗਤਿ ਰੂਪੀ ਦਰ ਵਿਚ ਸਮੇਂ ਹੇਤ ਚਿਤ ਹੋ ਕੇ (੪੬) (ਤਵ ਮੂਰਤਿ ਦ੍ਰਿਸਟਿ ਅਗਾਤਿ ਪਦਾਰਥ) ਆਪ ਦੇ ਸਰੂਪ ਦੇ ਦਰਸ਼ਨ ਕਰਨ ਨਾਲ ਹੀ ਸਾਰੇ ਪਦਾਰਥ ਪ੍ਰਾਪਤ ਹੋ ਜਾਂਦੇ ਹਨ (੪੭) (ਕੀਰਤਿ ਬਿਸਾਲ ਹਰਿ ਕੀਨੀ ਰੀਤਿਗਾਨ ਕੀ) ਹਰੀ ਦੇ ਕੀਰਤਨ ਕਰਨ ਦੀ ਮਰਯਾਦਾ ਬੜੀ ਭਾਰੀ ਚਲੌਣਾ ਕੀਤੀ।

## ਪੂਰਬਾਰਧ ਅਧਿਆਇ ੫੦

(੧) (ਪਰਸਨ) ਵੇਖਣੇ ਕਰਕੇ (੨੩) (ਮਨ ਸਾਥਾ) ਮਨ ਦੇ ਸਾਥ ਇਸਥਿਤੀ ਪ੍ਰਾਪਤ ਹੋਣੀ ਉਤ੍ਰ ਗੁਰੂ ਜੀ ਕਹਿੰਦੇ ਹਨ ਭਗਤੀ ਬਿਨਾਂ ਮਨ ਨਿਰਮਲ ਨਹੀਂ ਹੁੰਦਾ ਏਹ ਅਸੀਂ ਸਚੀ ਕਹੀ ਹੈ ਤੈਨੂੰ। ਤੂੰ ਜੋ ਕਿਹਾ ਜੋਗ ਤੋਂ ਬਿਨਾਂ ਮਨ ਨਿਰਮਲ ਨਹੀਂ ਹੁੰਦਾ ਏਸੇ ਕਰਕੇ ਅਸੀਂ ਭਗਤ ਜੋਗ ਸ੍ਰੇਸ਼ਟ ਕਥਨ ਕੀਤਾ ਹੈ ਦੋਵੇਂ ਕਠੇ ਕਹੇ। ਹਨ ਮਨ ਜੋਗੀ ਹੈ ਸੰਕਲਪਾਦਿ ਕੰਨ ਖਿਮਾਂ ਦੀ ਖਫਨੀ ਤ੍ਰਿਸ਼ਨਾ ਰੂਪ ਧੂਪ, ਮੋਹ ਬਦਲ ਪਦਾਰਥਾਂ ਰੂਪ ਬਾਰਸ਼ ਤੋਂ ਬਚਾਉਣ ਵਾਸਤੇ ਪਾਪਾਂ ਦੇ ਘਾਲੇ ਤੋਂ ਸਬਦ ਆਸਾ ਮ: ੧ (ਅਨ੍ਹੈ) ਜੁਗਹੁ ਜੁਗ ਜੋਗੀ ਪਰਮ ਤੋਤ ਮਹਿ ਜੋਹਾਂ॥) ਜੁਗ-ਜੁਗ ਵਿਚ ਜੋ ਪਰਮ ਤੰਤ ਸਰੂਪ ਹੈ ਜੋਗੰ ਜੁੜਿਆ ਹੋਇਆ ਹੈ (੨੮) (ਬਾਬਾ ਜੀਓ ਜੁਗਤਾ ਜੋਗੀ) ਹੇ ਭਾਈ (ਵਾ) ਵੱਡੀ ਉਮਰ ਹੋਣੇ ਤੇ (ਵਾ) ਤਕੀਆਂ ਕਲਾਮ ਹੀ ਸੀ ਸਭ ਨੂੰ ਬਾਬਾ ਕਹਿੰਦੇ ਹਨ ਵਾ ਪਾਮਰ ਤੇ ਵਿਖਈ ਤੋਂ

ਉਪਰ ਜਗਿਆਸੂ ਹੇ ਭਾਈ (ਜੀਉ) ਰਿਦੇ ਕਰਕੇ ਜੁਗਤਾਂ ਜੁੜਿਆ ਹੈ ਉਹ ਜੋਗੀ ਹੈ (੨੯) (ਕਾਇਆ) ਬੁਧੀ (ਸਿਵਨਗਰੀ) ਕੈਲਾਸ਼ ਪਰਬਤ ਵਾ ਦਸਵਾਂ ਦੁਆਰ, ਏਥੇ ਸੰਗਤ ਹੈ ਕਲਿਆਣ ਸਰੂਪ ਦਾ ਘਰ (ਬਾਦੰ) ਬਿਅਰਥ ਤਿਆਗੋ (ਪੂਰੇ ਨਾਦੰ) ਰਾਤ ਦਿਨੇ ਜੋ ਸੁਆਸਾਂ ਵਿਚ (ਨਾਦੰ) ਸ਼ਬਦ ਪੂਰਨਾ ਹੈ ਕੋਈ ਸੁਆਸ ਭਜਨ ਤੋਂ ਖਾਲੀ ਨਹੀਂ ਜਾਣ ਦੇਣਾ, ਏਹ ਨਾਦ ਪੂਰਦੇ ਹਾਂ (ਪਤੁ) ਪਾਤਰ (ਗਿਆਨੁ ਮਤਿ ਡੰਡਾ) ਜੋ ਗਿਆਨ ਵਾਲੀ ਮਤ ਹੈ ਆਤਮ ਵਸੈਣੀ ਏਹ ਡੰਡਾ ਹੈ (ਵਰਤ ਮਾਨ ਬਿਭੂਤੰ) ਜੋ ਪਿਛਲੇ ਸਮੇਜ ਦੀ ਚਿੰਤਾ ਨਹੀਂ ਕਰਨੀ, ਆਉਣ ਵਾਲੇ ਸਮੇਂ ਦਾ ਕੋਈ ਭੈਅ ਨਹੀਂ ਕਰਨਾ, ਵਰਤਮਾਨ ਸਮੇਂ ਨੂੰ ਸਿਮਰਨ ਦੁਆਰਾ ਬਤੀਤ ਕਰਨਾ ਏਹੋ ਬਭੂਤੀ ਹੈ, ਹਰੀ ਦੀ ਕੀਰਤਨ ਭਗਤੀ ਕਰਨੀ ਸਾਡੀ (ਰਹਿਰਾਸ) ਹੈ, ਰਹੁ ਰੀਤੀ ਮਰਯਾਦਾ ਹੈ (ਗੁਰਮੁਖ ਪੰਥ ਅਤੀਤੰ) ਮੁਖੀ ਗੁਰਾਂ ਦੁਆਰਾ ਸਿਖਿਆ ਲੈ ਕੇ ਜੋ ਅਤੀਤ ਰਹਿਣਾ ਹੈ ਸੰਸਾਰ ਤੋਂ ਏਹੀ ਸਾਡਾ ਆਈ ਪੰਥ ਹੈ, ਪਾਰਲਾਦਿ (ਸੰਮਿਆਂ) ਜੋਗੀਆਂ ਦੀਆਂ ਸੰਪਰਦਾਵਾਂ ਜੋ ਅਨੇਕਾਂ ਵਰਨਾਂ ਵਿਚ ਜੋਤੀ ਨੂੰ ਜਾਨਣਾ ਹੈ ਏਹ ਸਾਡਹੀ ਸੰਪਰਦਾ ਹੈ (ਧਾਵੈ॥) ਧਾਵੇ ਦੇ ਫੁਲ, ਕਸ, ਸਕ ਸੰਸਾਰ ਹੀ ਭਠੀ ਹੈ ਗਿੱਲੀ ਲੀਰ ਫੇਰਨੀ (ਇਤ) ਏਸ ਪ੍ਰਕਾਰ (ਬਨੀ) ਪੋਟਲੀ ਰੰਗਦਾਰ ਕਰਨ ਵਾਸਤੇ ਦਿਨ ਰਾਤ ਪ੍ਰੇਮ ਜੋਗੀ ਧੁੰਨਣ ਧੁੰਨਣ ਸੁਣਦੇ ਹਨ। ਏਧਰ ਅਨਹਦ ਸ਼ਬਦ ਗ੍ਰਹਿਣ ਕੀਤਾ ਹੈ (ਪੂਰਾ ਸਾਚ ਪਿਆਲਾ ਸਹਿਜੇ) ਸਹਿਜ ਅਵਸਥਾ ਰੂਪ ਪਿਆਲਾ ਸੱਚ ਰੂਪ ਸ਼ਰਾਬ ਨਾਲ ਭਰਿਆ ਹੋਇਆ ਹੈ (ਖੀਵਾ) ਮਸਤ ਤਨ ਸਰੂਪ ਏਕੰਕਾਰ ਦਾ (੫੬) (ਸੁਧਿ ਨਿਜ ਦੇਹ ਬਤਾਇ) ਆਪ ਦੀ ਹੁਣ ਸਾਨੂੰ ਖਬਰ ਸੁਣਾ ਘਰ ਜਾ ਕੇ ਆਪਦੀ ਖਬਰ ਦੱਸ ਜਾਕਰ (੫੭) (ਜੀਵਨ ਜਾਨ) (ਜਿਓਨਾ ਜਾਨ ਲਇਆ ਜਾਨ ਲਇਆ ਕਿ ਮੇਰਾ ਹੁਣ ਨਵਾਂ ਜਨਮ ਹੋਇਆ ਹੈ (੬੩) (ਤ੍ਰਾਹਿ ਤ੍ਰਾਹਿ) ਸ਼ਰਨ ਸ਼ਰਨ ਹਾਂ (੭੩) (ਧਰੇ) ਰਸ ਦੇ ਪੂਰੇ ਹੋਇ ਚੰਗੇ-ਚੰਗੇ ਗੁਰਾਂ ਅੱਗੇ ਰੱਖੇ (ਪਰ) ਜਿਸ ਵਿਚ ਪੈ ਕੇ ਇਸ ਦਾ ਪ੍ਰਤੀਬਿੰਬ ਆਦਮ ਸ਼ਿਨਾਸ ਸ਼ੀਸ਼ਾ ਸੀ।

## ਪੂਰਬਾਰਧ ਅਧਿਆਇ ੫੧

(੧) (ਨਮੋ ਸਾਰਦਾ) ਨਮਸਕਾਰ ਹੈ ਸ੍ਰੇਸ਼ਟ ਗਿਆਨ ਦੇ ਦੇਣ ਵਾਲੀ ਬਾਣੀ (ਭਵਾ) ਕਲਿਆਣ ਸਰੂਪ (੫) (ਅਨੰਦਾ) ਸਰੂਪ ਜੋ ਗੁਰੂ ਜੀ ਹਨ (੧੨) (ਡੋਰੀ) ਜ਼ਿੰਦਗੀ ਦੀ (੨੨) (ਕਜੋ ਹੂੰ) ਕਿਵੇਂ-ਕਿਵੇਂ, ਮਸਾਂ-ਮਸਾਂ ਇਥੇ ਪਹੁੰਚਾਂਗਾ (੨੪) (ਜੌਹਰੀ) ਏਹ ਦੁਕਾਨਦਾਰ ਲਾਲਾ ਸੀ ਜੌਹਰੀ ਨਹੀਂ ਸੀ (੨੮) (ਖੋਜੇ ਪਾਇ) ਓਸ ਦੀ ਖੋਜ ਪਾ ਕੇ (੩੫) (ਦਿਖਾਈ) ਦੇਖਣ ਦੇ (੪੧) (ਬਿਉਹਾਰ) ਵਪਾਰ ਹੈ ਸਭ ਉਹ ਸ੍ਰੇਸ਼ਟ ਪੁਰਖ ਹਨ (ਦਾਸ) ਅਧਰਕਾ ਕਹਿੰਦਾ ਹੈ।

# ਸ਼ਬਦ ਅਰੰਭ

(ਅੰਗ ੩੫੯) (ਆਸਾ ਮਹਲਾ ੧ ॥ ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ ॥) ਗੁਰੂ ਸਾਹਿਬ ਦਾ ਸ਼ਬਦ ਮਨ ਦੇ ਵਿਚ ਮੁੰਦ੍ਰਾ ਹੈ, ਖਫਨੀ ਖਿਮਾ ਦੀ ਧਾਰਨ ਰੂਪ ਹੰਢਾਉਣੀ ਕਰੋ। (ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ ਨਿਧਿ ਪਾਵਉ ॥ ੧ ॥) ਜੋ ਕੁਝ ਪਰਮੇਸ਼ਰ ਕਰਦਾ ਹੈ ਉਸ ਨੂੰ ਭਲਾ ਕਰ ਕੇ ਮੰਨੀਏ ਤਾਂ ਸਹਜ ਜੋਗ ਦੇ ਖ਼ਜ਼ਾਨੇ ਨੂੰ ਪਾ ਲਾਉਗੇ। (ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ ਪਰਮ ਤੰਤ ਮਹਿ ਜੋਗੰ ॥) ਹੇ ਭਾਈ ਜੋ ਜੁਗਾਂ ਜੁਗਾਂ ਦੇ ਵਿਚ ਜੁੜਿਆ ਹੋਇਆ ਹੈ, ਓਸ ਪਰਮੇਸ਼ਰ ਦੇ ਨਾਲ ਜੀਉ ਨੂੰ ਜੋ ਜੋੜਦਾ ਹੈ ਸੋ ਜੋਗੀ ਹੈ। (ਅੰਮ੍ਰਿਤੁ ਨਾਮੁ ਨਿਰੰਜਨ ਪਾਇਆ ਗਿਆਨ ਕਾਇਆ ਰਸ ਭੋਗੰ ॥ ੧ ॥ ਰਹਾਉ ॥) ਉਸ ਜੋਗੀ ਨੇ ਅੰਮ੍ਰਿਤ ਰੂਪ ਨਾਮ ਸੁਧ ਬ੍ਰਹਮ ਦਾ (ਕਾਇਆ) ਬੁਧੀ ਦੇ ਵਿਚ ਪਾਇਆ ਹੈ। ਉਹ ਗਿਆਨ ਰਸ ਦੇ ਤਾਈਂ ਭੋਗਦਾ ਹੈ। (ਸਿਵ ਨਗਰੀ ਮਹਿ ਆਸਣਿ ਬੈਸਉ ਕਲਪ ਤਿਆਗੀ ਬਾਦੰ ॥) ਕਲਿਆਣ ਸਰੂਪ ਦੀ ਨਗਰੀ ਸਤ ਸੰਗਤ ਹੈ ਤਿਸ ਵਿਚ ਦੁਨੀਆਂ ਦੀ ਵਾਸ਼ਨਾ ਤੋਂ ਰਹਿਤ ਹੋਣਾ ਆਸਣ ਲਾ ਕੇ ਬੈਠਣਾ ਕੀਤਾ ਹੈ, ਜੋ ਵਿਅਰਥ ਕਲਪਣਾ ਹੈ ਤਿਸ ਦੇ ਤਾਂਈ ਤਿਆਗ ਕੇ ਤਿਆਗੀ ਹੋਣ ਰੂਪ ਚਰਚਾ ਕੀਤੀ ਹੈ। ਜੋਗੀਆਂ ਦੇ ਮਤ ਵਿਚ ਸ਼ਿਵ ਨਗਰੀ ਕੈਲਾਸ਼ ਪ੍ਰਬਤ ਤੇ ਦਸਵਾਂ ਦੁਆਰ ਹੈ ਪਰ ਗੁਰਮਤਿ ਦੇ ਵਿਚ ਸਾਧ ਸੰਗਤ ਹੈ। (ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸਿ ਪੂਰੈ ਨਾਦੰ ॥ ੨ ॥) ਜੋ ਸ਼ਬਦ ਦਾ ਸਦਾ ਲਈ ਅੰਦਰ (ਧੁਨਿ) ਉਚਾਰਨਾ ਹੈ ਏਹ ਸਿੰਗੀ ਸ਼ੋਭਨੀਕ ਹੈ। ਤੇ ਜੋ ਰਾਤ ਦਿਨੇ ਬ੍ਰਹਮ ਦਾ ਉਚਾਰਨ ਹੈ ਏਹ ਨਾਦ ਪੂਰਨਾ ਹੈ ਵਾ ਵਜੌਣਾ ਹੇ। (ਪਤੁ ਵੀਚਾਰੁ ਗਿਆਨ ਮਤਿ ਡੰਡਾ ਵਰਤਮਾਨ ਬਿਭੂਤੰ ॥) ਵਿਚਾਰ ਰੂਪ ਪਾਤ੍ਰ ਭਾਂਡਾ ਹੈ ਜੇਹੜਾ ਮਤੀ ਦੇ ਵਿਚ ਗਿਆਨ ਧਾਰਣਾ ਹੈ ਇਹ ਡੰਡਾ ਫੜਿਆ ਹੈ, ਭੂਤ ਭਵਿਖਤ ਵਰਤਮਾਨ ਤਿੰਨਾਂ ਸਮਿਆਂ ਵਿਚ ਭੀ ਜਗਤ ਨੂੰ ਜੋ ਨਾਸਵੰਤ ਜਾਨਦਾ ਹੇ ਇਹ ਬਿਭੂਤੀ ਲਾਉਣੀ ਹੈ। (ਹਰਿ ਕੀਰਤਿ ਰਹਰਾਸਿ ਹਮਾਰੀ ਗੁਰਮੁਖਿ ਪੰਥੁ ਅਤੀਤੰ ॥ ੩ ॥) ਹਰੀ ਦੀ ਕੀਰਤਨ ਭਗਤੀ ਏਹ ਸਾਡੀ ਰਹੁ ਰੀਤੀ ਮਰਯਾਦਾ ਹੈ ਜੋ ਤਿੰਨ ਗੁਣਾਂ ਤੋਂ ਅਤੀਤ ਹੋਣਾ ਏਹ ਗੁਰਾਂ ਦੁਆਰਾ ਸਾਡਾ ਗੁਰਮਖਿ ਪੰਥ ਹੈ। (ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ ॥) ਨਾਨਾ ਤਰ੍ਹਾਂ ਦੇ ਜੋ ਵਰਨ ਹਨ ਅਨੇਕਾਂ ਤਰ੍ਹਾਂ ਦੇ ਜੋ ਜੀਵ ਹਨ ਇਹਨਾਂ ਵਿਚ ਤੇ ਸਾਰੀ ਸ੍ਰਿਸ਼ਟੀ ਵਿਚ ਜਿਹੜੀ ਪਰਮੇਸ਼ਰ ਦੀ ਜੋਤ ਵਿਆਪਕ ਜਾਣੀਦੀ ਹੈ ਇਹ ਸਾਡੀ (ਸ਼ਮਿਆ) ਸੰਪਰਦਾਇ ਸੰਗਿਆ ਹੈ (ਸੰਮਿਆ) ਦਾ ਭਾਗ ਵੈਰਾਗਣ ਭੀ ਕੀਤਾ ਹੈ। (ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ :) ਸ੍ਰੀ ਗੁਰੂ ਸਾਹਿਬ ਕਹਿੰਦੇ ਹਨ: ਹੇ

ਭਰਥਰੀ ਜੋਗੀ ! ਸਾਡੀ ਸਿਖਿਆ ਸੁਣ ਇਕ ਪਾਰਬ੍ਰਹਮ ਵਿਚ ਲਿਵ ਲਗਾਉਣੀ ਕਰ ਫਿਰ ਇਕ ਰੂਪ ਹੀ ਹੋ ਜਾਵੇਂਗਾ। (ਅੰਗ ੩੬੦) (ਆਸਾ ਮਹਲਾ ੧ ॥ ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ ॥) ਗੁਰਾਂ ਦਾ ਜਿਹੜਾ ਗਿਆਨ ਹੈ ਏਹ ਗੁੜ ਪੌਣਾ ਕਰ। ਪ੍ਰਮੇਸ਼ਰ ਦਾ ਧਿਆਨ ਧਰਨ ਰੂਪੀ ਧਾਵੇ ਦੇ ਫੁੱਲ ਪਾਉਣਾ ਕਰ, ਪਾਵੇ ਜੋ ਭਗਤੀ ਹੈ ਇਹ ਕਿੱਕਰ ਦੇ ਸੱਕ ਪਾਉਣਾ ਕਰੀਏ। (ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ ॥ ੧ ॥) ਚੌਦਾਂ ਲੋਕਾਂ ਰੂਪੀ ਭੱਠੀ ਕਰੀਏ, ਪ੍ਰੇਮ ਦਾ ਪੋਚਾ ਜੋ ਗਿਲੀ ਲੀਰ ਫੇਰੀਦੀ ਹੈ। ਏਸ ਜੁਗਤੀ ਨਾਮ ਅੰਮ੍ਰਿਤ ਰਸ ਬ੍ਰਹਮਾਨੰਦ ਤਾਈਂ ਚੁਆਣਾ ਕਰੀਏ। (ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ ॥) ਹੇ ਭਾਈ ! ਸੰਸਾਰ ਵਲੋਂ ਮਸਤਾਨੇ ਹੋ ਕੇ ਨਾਮ ਰਸ ਨੂੰ ਜੋ ਪਾਵੇਗਾ ਸਹਿਜੇ ਹੀ ਅਨੰਦ ਵਿਚ ਰਚਿਆ ਰਹੇਗਾ। (ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ ॥ ੧ ॥ ਰਹਾਉ ॥) ਰਾਤ ਦਿਨੇ ਜੋ ਪ੍ਰੇਮ ਕਰਕੇ ਲਿਵ ਲਗਾਉਣੀ ਹੈ ਇਹ ਬੰਨੀ ਨਾਮ ਰੰਗ ਚਾੜ੍ਹਨ ਹੈ। ਇਕ ਰਸ ਜੋ ਪ੍ਰਮੇਸ਼ਰ ਦੇ ਨਾਮ ਨੂੰ ਉਚਾਰਨ ਹੈ ਏਹ ਅਨਾਹਦ ਸ਼ਬਦ ਨੂੰ ਗ੍ਰਹਿਣ ਕੀਤਾ ਹੈ। (ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ ॥) ਸੱਚ ਰੂਪ ਭਾਵ ਸੱਚੇ ਦੇ ਧਾਰਨ ਵਾਲਾ ਰਿਦਾ ਪਿਆਲਾ ਹੈ ਬ੍ਰਹਮਨੰਦ ਰੂਪੀ ਸ਼ਰਾਬ ਕਰਕੇ ਸੁਤੇ ਹੀ ਪੂਰਿਆ ਭਰਿਆ ਹੈ। ਜਿਸ ਦੇ ਉੱਤੇ ਗੁਰੂ ਜੀ ਨਦਰਿ ਕ੍ਰਿਪਾ ਕਰਦੇ ਹਨ ਤਿਸ ਨੂੰ ਪਿਆਉਂਦੇ ਹਨ। (ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ ॥ ੨ ॥) ਜੋ ਅੰਮ੍ਰਿਤ ਰੂਪ ਬ੍ਰਹਮਨੰਦ ਦਾ ਵਪਾਰੀ ਹੁੰਦਾ ਹੈ ਉਹ ਮਨੁੱਖ ਹੋ ਜੋਗੀ। ਜੋ ਤੁਹਾਡੀ ਤੁੱਛ ਸ਼ਰਾਬ ਕੱਢੀ ਹੋਈ ਹੈ ਏਸ ਦੇ ਵਿਚ ਫਿਰ ਉਹ ਮਨੁੱਖ ਹੇ ਜੋਗੀ। ਜੋ ਤੁਹਾਡੀ ਤੁੱਛ ਸ਼ਰਾਬ ਕੱਢੀ ਹੋਈ ਹੈ ਏਸ ਦੇ ਵਿਚ ਫਿਰ ਉਹ ਕਿਆ ਪ੍ਰੇਮ ਧਾਰੇਗਾ। ਉਹ ਕਦੇ ਸ਼ਰਾਬ ਨਹੀਂ ਹੁੰਦਾ ਜੋ ਆਤਮਨੰਦੀ ਹੈ। (ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ ॥) ਗੁਰਾਂ ਦੀ ਸਿਖਿਆ ਅੰਮ੍ਰਿਤ ਰੂਪ ਬਾਣੀ ਹੈ ਜੋ ਹੈ ਇਸ ਨੂੰ ਪੀਣ ਸਾਰ ਹੀ ਪ੍ਰਮਾਣੀਕ ਹੋ ਗਿਆ। (ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ ॥ ੩ ॥) ਜੋ ਰਦੇ ਵਿਚ ਵਾਹਿਗੁਰੂ ਦੇ ਦਰਸ਼ਨਾਂ ਦਾ (ਪ੍ਰੀਤਮ) ਪ੍ਰੇਮੀ ਪਿਆਰਵਾਨ ਹੁੰਦਾ ਹੈ ਉਸ ਨੇ ਮੁਕਤੀ ਤੇ ਬੈਕੁੰਠ ਨੂੰ ਕੀ ਕਰਨਾ ਹੈ। (ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ ॥) ਬੰਦਗੀ ਦੇ ਵਿਚ ਰੰਗਿਆ ਹੋਇਆ ਸਦਾ ਬੈਰਾਗਵਾਨ ਰਹਿੰਦਾ ਹੈ। ਫੇਰ ਵਿਸ਼ਿਆਂ ਰੂਪ ਜੂਏ ਵਿਚ ਆਪਣੇ ਜਨਮ ਨੂੰ ਨਹੀਂ ਹਾਰਦਾ। (ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ ॥ ੪ ॥ ੪ ॥ ੩੮ ॥) ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਹੇ ਭਰਥਰੀ (ਸਾਡੇ

ਉਪਦੇਸ਼ ਨਾਲ ਰਿਦੇ ਰੂਪ (ਥਰਿ) ਥਾਂ ਨੂੰ ਭਰ ਦੇ) ਤੂੰ ਸੁਣਿ ਅੰਮ੍ਰਿਤ ਬ੍ਰਹਮਾਨੰਦ ਦੇ ਵਿਚ ਮਸਤਾਨਾ ਹੋਣਾ ਕਰ। (ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ। ਬਿਲਾਵਲੁ ਮਹਲਾ ੧ ॥ ਲਾਲੋ ਲਾਲ ਉਪਾਇਆ ਲਾਲੋ ਲਾਲ ਦਿਸੰਨਿ॥) ਲਾਲ ਰੂਪ ਪਰਮੇਸ਼ਰ ਜੀ ਨੇ ਜਿਵੇਂ ਲਾਲ ਦੀਆਂ ਦਮਕਾਂ ਲਾਲ ਦਾ ਰੂਪ ਹੀ ਹੁੰਦੀਆਂ ਹਨ ਏਸੇ ਤਰ੍ਹਾਂ ਜਗਤ ਲਾਲ ਰੂਪ ਹੀ ਪ੍ਰਗਟ ਕੀਤਾ ਹੈ ਤੇ ਪਿਆਰਾ ਹੀ ਪਿਆਰਾ ਦਿੱਸਦਾ ਹੈ। (ਜਿਨਾਂ ਲਾਲੀ ਮਹਿ ਦੂਜਾ ਨਾ ਜਾਣੰਨਿ॥) ਜਿਨਾਂ ਦੇ ਨੇਤ੍ਰਾਂ ਵਿਚ ਮਸਤੀ ਦੀ ਲਾਲੀ ਹੈ (ਵਾ) ਮਨ ਬੁਧ ਨੇਤ੍ਰਾਂ ਵਿਚ ਭਗਤੀ ਦੀ ਲਾਲੀ ਹੈ ਉਹ ਪ੍ਰਮੇਸ਼ਰ ਤੋਂ ਬਿਨਾਂ ਦੂਜਾ ਨਹੀਂ ਜਾਣਦੇ। (ਸੁਣਿ ਸਾਲਿਸ ਤੂੰ ਜਵਾਹਰੀ ਆਪਣਾ ਲਾਲ ਪਛਾਣੁ॥) ਹੇ ਸਾਲਸ ਰਾਇ ਜਵਾਹਰੀ ਤੂੰ ਸਾਡੀ ਸਿੱਖਿਆ ਸੁਣ ਕੇ ਆਪਣੇ ਸਰੂਪ ਰੂਪੀ ਲਾਲ ਦੀ ਪਛਾਣ ਕਰ। (ਕੂੜੇ ਲਾਲ ਨ ਗੰਢ ਬੰਨ ਲੀਜੈ ਭਲੇ ਸਿਵਾਣ॥੧॥ਰਹਾਉ॥) ਇਹ ਦੁਨੀਆਂ ਦੇ ਝੂਠੇ ਲਾਲਾਂ ਨੂੰ ਪੱਲੇ ਨਾ ਬੰਨ੍ਹ, ਇਹ ਸਾਡੀ ਸਿਖਿਆ ਰਾਹੀਂ ਆਤਮਾ ਰੂਪ ਲਾਲ ਰਾਹੀਂ ਆਤਮਾ ਰੂਪ ਲਾਲ ਨੂੰ ਭਲੀ ਤਰ੍ਹਾਂ ਸਿਆਣ ਲੈ। (ਕੰਕਰ ਪੱਥਰ ਮੇਲਿ ਕੈ ਨਾਉ ਸਦਾਇਓ ਸਾਹੁ॥) ਪੱਥਰਾਂ ਦੀਆਂ ਚਮਕੀਲੀਆਂ ਕੰਕਰੀਆਂ ਇਕੱਠੀਆਂ ਕਰਕੇ ਆਪਣਾ ਨਾਮ ਸ਼ਾਹੂਕਾਰ ਸਦਵਾਇਆ ਹੈ। (ਬਿਨ ਸਤਿਗੁਰ ਪੂਰੇ ਅੰਧ ਹੈ ਮੂਲ ਨ ਬੂਝੈ ਰਾਹੁ॥੨॥) ਬਿਨਾਂ ਪੂਰੇ ਸਤਿਗੁਰੂ ਤੋਂ ਅਗਿਆਨ ਦਾ ਹਨੇਰਾ ਹੈ। ਆਪਣੇ ਆਪ ਕਦਾਚਿਤ ਭੀ ਗਿਆਨ ਦੇ ਮਾਰਗ ਨੂੰ ਨਹੀਂ ਸਮਝ ਸਕਦਾ। (ਮੇਰਾ ਮੇਰਾ ਕਰ ਸੰਜਿਓ ਰਾਤੀ ਅਤੈ ਡੇਹੁ॥) ਮੇਰਾ ਮੇਰਾ ਕਰਕੇ ਪਦਾਰਥਾਂ ਨੂੰ ਇਕੱਠਾ ਰਾਤ ਅਤੇ ਦਿਨ ਕਰਦਾ ਰਿਹਾ ਹੈ। (ਕਾਈ ਸਾਖ ਨ ਉਪਜੀਆ ਕਲਰ ਵੂਠਾ ਮੇਹੁ॥ ੩॥) ਜੋ ਕਲਰ ਵਾਲਾ ਖੇਤ, ਸਰਧਾ ਹੀਨ ਰਿਦਾ ਹੈ ਉਥੇ ਸਤ ਉਪਦੇਸ ਰੂਪ ਬਦਲ ਜੇਕਰ ਵਰਸੇ, ਸਭ ਗੁਣ ਰੂਪ ਫਸਲ ਨਿਸਰਧਕ ਪੁਰਸ਼ ਦੇ ਰਿਦੇ ਵਿਚ ਕੋਈ ਨਹੀਂ ਹੁੰਦੀ। (ਸੁਣਿ ਸਾਲਸ ਇਹੁ ਬੇਨਤੀ ਜਿ ਕਰਮ ਪ੍ਰਾਪਤਿ ਹੋਇ॥) (ਸੁਣਿ ਸਾਲਿਸ ਰਾਇ ਅਕਾਲ ਪੁਰਖ ਅਗੇ) ਇਹ ਬੇਨਤੀ ਕਰ ਕਿ ਹੇ ਵਾਹਿਗੁਰੂ ਜੀ ਮੈਨੂੰ ਆਪਦੇ ਨਿਸ਼ਕਾਮ ਕਰਮ ਪ੍ਰਾਪਤ ਹੋਣ। (ਨਾਨਕ ਏਕ ਅਰਾਧੀਐ ਦੂਖ ਨ ਲਾਗੈ ਕੋਇ) ਸ੍ਰੀ ਗੁਰੂ ਜੀ ਕਹਿੰਦੇ ਹਨ ਇਕ ਵਾਹਿਗੁਰੂ ਨੂੰ ਹੀ ਅਰਾਧੀਏ ਫੇਰ ਕੋਈ ਦੁੱਖ ਨਹੀਂ ਲੱਗਦਾ। (ਅੰਗ ੯੯੦) (ਮਾਰੂ ਮਹਲਾ ੧ ॥ ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ ॥) ਉਜਲ ਜਲ ਵਿਚ ਸਵੱਛ ਕੌਲ ਫੁੱਲ ਵੱਸਦਾ ਹੈ, ਜਾਲਾ ਭੀ ਉਸੇ ਪਾਣੀ ਵਿਚ ਹੁੰਦਾ ਹੈ। ਨਾਮ ਵ : ਸਾਧ ਸੰਗਤ ਰੂਪ ਜਲ ਵਿਚ ਸੰਤਾਂ ਰੂਪੀ ਕੌਲ ਫੁੱਲ ਵੱਸਦੇ ਹਨ, ਨਾਮ ਦੇ ਆਸਰੇ ਤੇ ਪਦਾਰਥਾਂ ਰੂਪੀ ਜਾਲੇ ਭੀ ਵੱਸਦੇ ਹਨ ਹੇ ਭਾਈ। (ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ

ਨਹੀ ਰੇ ॥ ੧ ॥) ਕੌਲ ਫੁਲ ਨੂੰ ਵੀ ਜਲ ਦੀ ਸੰਗਤ ਹੈ ਜਾਲੇ ਨੂੰ ਵੀ ਉਸੇ ਜਲ ਦੀ ਸੰਗਤ ਹੈ ਪਰ ਡੱਡੂ ਵੀ ਉਸੇ ਪਾਣੀ ਵਿਚ ਹੀ ਰਹਿੰਦਾ ਹੈ। ਸੰਤਾਂ ਰੂਪ ਕੌਲ ਦੇ ਤਾਂਈ ਨਾਮ ਜਲ ਦੀ ਸੰਗਤ ਹੈ, ਪਦਾਰਥਾਂ ਰੂਪੀ ਜਾਲੇ ਭੀ ਨਾਮ ਦੇ ਆਸਰੇ ਹਨ। ਪਰ ਸੰਤ ਰੂਪੀ ਕੌਲ ਪਦਾਰਥਾਂ ਰੂਪ ਜਾਲੇ ਦੀ ਸੰਗਤ ਕਰਨ ਰੂਪ ਦੋਸ਼ ਨੂੰ ਨਹੀਂ ਗ੍ਰਹਿਣ ਕਰਦੇ, ਭਾਵ ਪਦਾਰਥਾਂ ਦੇ ਭੋਗਣ ਤੋਂ ਨਿਰਲੇਪ ਰਹਿੰਦੇ ਹਨ ਹੇ ਭਾਈ । (ਦਾਦਰ ਤੂ ਕਬਹਿ ਨ ਜਾਨਸਿ ਰੇ ॥) ਪਰ ਹੇ ਡੱਡੂ ! ਤੂੰ ਕਦੇ ਵੀ ਕੰਵਲ ਫੁੱਲ ਦੇ ਗੁਣਾਂ ਨੂੰ ਨਹੀਂ ਜਾਣਦਾ। (ਵਾ) ਹੇ ਬੇਮੁਖ ਮਨ ਵਾਲੇ ਜੀਵ ਰੂਪ ਡੱਡੂ। ਤੂੰ ਕਦੇ ਭੀ ਏਸ ਚਾਲ ਨੂੰ ਜਾਣਦਾ ਨਹੀਂ। (ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ ॥ ੧ ॥ ਰਹਾਉ ॥) ਪਦਾਰਥਾਂ ਰੂਪੀ ਜਾਲਿਆਂ ਨੂੰ ਖਾਂਦਾ ਹੈਂ ਨਿਰਮਲ ਜਲ ਨਾਮ ਦੇ ਆਸਰੇ ਵੱਸਦਾ ਹੈਂ। ਪਰ ਅੰਮ੍ਰਿਤ ਰੂਪ ਨਾਮ ਦੇ ਆਨੰਦ ਨੂੰ ਨਹੀਂ ਜਾਣਦਾ। (ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਚਚਾ ਗੁਨ ਰੇ ॥) ਹੇ ਡੱਡੂ ਤੂੰ ਹਮੇਸ਼ਾ ਜਲ ਵਿਚ ਵੱਸਦਾ ਹੈਂ ਪਰ (ਨ ਵਸਤ ਅਲੀ ਅਲ) ਭੌਰੇ ਭੌਰੀਆਂ ਨਹੀਂ ਵੱਸਦੀਆਂ ਜਲ ਵਿਚ ਉਹ ਉਪਰੋਂ ਆ ਕੇ ਸੁਗੰਧੀ ਲੈਂਦੇ ਹਨ (ਵਾ) ਤੂੰ ਵੱਸਦਾ ਹੈਂ ਨਿਤ ਨਾਮ ਦੀ ਸੰਗਤ ਰੂਪ ਜਲ ਵਿਚ ਪਰ ਵੱਸਦੇ ਨਹੀਂ ਭੌਰੇ, ਜਗਿਆਸੂ ਭੌਰੀਆਂ ਜਗਿਆਸਨਾ (ਮੇਰ) ਕਹੀਏ, ਉਪਰ ਸੇ ਆ ਕੇ ਭਗਤੀ ਰੂਪੀ ਸੁਗੰਧ ਲੈਂਦੇ ਹਨ। ਧਾਰ ਲੈਂਦੇ ਹਨ। (ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ ॥ ੨ ॥) ਜੈਸੇ ਚੰਦਰਮਾਂ ਦੇ ਤਾਂਈ ਵੇਖ ਕੇ ਕਮੀਆ (ਇਕ ਕਿਸਮ ਦੇ ਫੁੱਲ) ਸਰੋਵਰਾਂ ਵਿਚ ਦੂਰ ਹੀ ਖਿੜੀਆਂ ਹੋਈਆਂ ਪ੍ਰਕਾਸ਼ਦੀਆਂ ਹਨ ਤੈਸੇ ਸਤਿਗੁਰੂ ਜੀ ਚੰਦਰਮਾਂ ਤਾਤਪ੍ਰਜ ਹੀ ਕਾਰਨ ਹੈ ਭਾਵ ਜਿਸ ਦਾ ਦਿਲੋਂ ਪ੍ਰੇਮ ਲੱਗਾ ਹੋਇਆ ਹੈ ਚਾਹੇ ਉਹ ਨੇੜੇ ਹੈ ਚਾਹੇ ਦੂਰ, ਦਿਲ ਉਸਦਾ ਪੂਰਾ ਤਿਸ ਦੇ ਮਿਲਣ ਦੇ ਮਤਲਬ ਵਿਚ ਲੱਗਾ ਹੋਇਆ ਹੈ ਏਸ ਵਾਸਤੇ ਉਹ ਪ੍ਰਸੰਨ ਹੁੰਦੇ ਹਨ। (ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ ॥ ) ਜੇ ਕਰ ਤੁੰਮੇ ਦੇ ਤਾਂਈ ਦੇਵਤਿਆਂ ਦਾ ਅੰਮ੍ਰਿਤ ਤੇ ਖੰਡ ਦੁਧ ਸ਼ਹਿਦ ਸਹਿਤ ਸਿੰਚੀਏ। ਤਾਂ ਭੀ ਤੂੰਬਾ ਮਿੱਠਾ ਨਹੀਂ ਹੁੰਦਾ, ਨਾ ਹੀ ਅਤਰ ਜੈਸੀ ਸੁਗੰਧੀ ਵਾਲਾ ਹੁੰਦਾ ਹੈ। ਅੰਮ੍ਰਿਤ ਗਿਆਨ, ਖੰਡ ਭਗਤੀ, ਦੁਧ ਨਿਸਕਾਮ ਕਰਮ, ਸਹਿਤ ਪ੍ਰੇਮ ਜੇ ਇਹਨਾਂ ਗੁਣਾਂ ਨੂੰ ਸਿੰਜਣਾ ਭਾਵ ਧਾਰਨ ਕਰੀਏ ਤਾਂ ਭੀ ਬੇਮੁਖ ਜੀਵ ਤੂੰਬੇ ਦੀ ਨਿਆਈ ਮਿੱਠਾ ਪ੍ਰੇਮੀ ਨਹੀਂ ਹੁੰਦਾ ਤੇ ਨਾ ਸ਼ਹਿਤ ਵਿਰਾਗ ਰੂਪੀ ਅਤਰ ਹੀ ਹੁੰਦਾ ਹੈ। (ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ ॥ ੩ ॥) ਹੇ ਜੀਵ ਤੂੰ ਆਪਣਾ ਹੰਕਾਰ ਕਦੇ ਛਡਦਾ ਨਹੀਂ। ਜਿਵੇਂ ਚਿਚੜ ਦੀ ਪ੍ਰੀਤੀ ਲਹੂ ਲਾਲ ਹੁੰਦੀ ਹੈ ਇਸੇ ਤਰ੍ਹਾਂ ਤੂੰ ਨਿਸ਼ਕਾਮ ਕਰਮਾਂ ਰੂਪ ਦੁੱਧ ਛੱਡ ਕੇ ਦੂਜਿਆਂ ਵਿਚ

ਦੋਸ਼ ਅਰੋਪਣ ਰੂਪ ਲਹੂ ਪੀਂਦਾ ਹੈ। ਵਾ ਚੁਗਲ ਦੀ ਚੁਗਲੀ ਨਾਲ ਪ੍ਰੀਤੀ ਹੁੰਦੀ ਹੈ। (ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ ॥) ਜੇਕਰ ਪੰਡਿਤਾਂ ਦੀ ਸੰਗਤ ਵਿਚ ਮੂਰਖ ਪੁਰਸ਼ ਵੱਸਦਾ ਹੈ ਤੇ ਛੇ ਸ਼ਾਸਤ੍ਰ ਤੇ ਚਾਰੇ ਬੇਦਾਂ ਦੀ ਆਗਿਆ ਸੁਣਦਾ ਹੈ ਪਰ ਧਾਰਣ ਨਹੀਂ ਕਰਦਾ। (ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ ॥ ੪ ॥) ਆਪਣਾ ਹੰਕਾਰ ਤੂੰ ਕਦੇ ਨਹੀਂ ਛੱਡਦਾ ਜਿਵੇਂ ਕੁੱਤਾ ਆਪਣੀ ਪੂਛ ਤਾਈਂ ਵਿੰਗੀ ਰੱਖਦਾ ਹੈ ਇਸੇ ਤਰ੍ਹਾਂ ਤੂੰ ਆਪਣਾ ਮਨ ਟੇਡਾ ਹੀ ਰੱਖਦਾ ਹੈਂ। (ਇਕਿ ਪਾਖੰਡੀ ਨਾਮਿ ਨ ਰਾਚਹਿ ਇਕ ਹਰਿ ਹਰਿ ਚਰਣੀ ਰੇ ॥) ਇਕ ਪਾਖੰਡੀ ਐਸੇ ਹਨ ਜੋ ਨਾਮ ਵਿਚ ਨਹੀਂ ਰਚਦੇ। ਇਕ ਗੁਰਮੁਖ ਪ੍ਰਮੇਸ਼ਰ ਦੇ ਚਰਨਾਂ ਵਿਚ ਲਿਵਲੀਨ ਰਹਿੰਦੇ ਹਨ। (ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ ॥ ੫ ॥ ੪ ॥) ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਪੂਰਬਲੇ ਲੇਖ ਲਿਖੇ ਅਨੁਸਾਰ ਨਾਮ ਪਾਉਣਾ ਕਰੀਦਾ ਹੈ, ਪਰ ਹੇ ਭਾਈ ਤੂੰ ਭੀ ਰਸਨਾ ਕਰਕੇ ਨਾਮ ਜਪਣਾ ਕਰ। ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ। (ਮਾਰੂ ਮਹਲਾ ੧॥ ਪ੍ਰੀਤਿ ਪਕਵਾਨ ਸੋ ਭੋਜਨ ਕਹੀਅਹਿ ਲੁਚੀ ਲੋਚਾ ਪੂਰੀ॥) ਜੋ ਪ੍ਰੀਤਿ ਕਰਨੀ ਪ੍ਰਮੇਸ਼ਰ ਨਾਲ ਇਹ ਪ੍ਰੀਤੀ ਦਾ ਪਕਵਾਨ=ਮਠਿਆਈ (ਵਾ) ਪੱਕਾ ਭੋਜਨ ਕਹੀਦਾ ਹੈ, ਲੁਚੀਆਂ ਏਹ ਹਨ ਜੋ ਇੱਛਾ ਪੂਰੀ ਹੋ ਗਈ ਹੈ (ਜੋ ਕੋਈ ਕਾਮਨਾ ਪੂਰੀ ਹੋਈ ਜਾਣ ਕੇ ਪਰਮੇਸ਼ਰ ਤੇ ਭਰੋਸਾ ਕਰਨਾ ਹੈ ਏਹ ਲੁਚੀਆਂ ਹਨ)। (ਮਿਠਿਆਈ ਮੁਖ ਹਰਿ ਹਰਿ ਬੋਲੇ ਤਾਂ ਮਨ ਰਹੈ ਹਜੂਰੀ॥੧॥) ਮੁਖ ਤੋਂ ਜਿਹੜਾ ਵਾਹਿਗੁਰੂ ਬੋਲਣਾ ਹੈ ਇਹ ਮਠਿਆਹੀ ਹੈ ਮੁਖ ਵਿਚ ਏਸ ਤਰ੍ਹਾਂ ਮਨ ਵਾਹਿਗੁਰੂ ਦੀ ਹਜ਼ੂਰੀ ਵਿਚ ਰਹਿੰਦਾ ਹੈ। (ਸੁਣਿ ਸਾਲਸ ਤੂੰ ਭਾਈ ਮੇਰੇ॥) ਹੇ ਸਾਲਸ ਰਾਇ ਮੇਰੇ ਭਾਈ ਸੁਣ। (ਸਮਝ ਪਰੀ ਤਾਂ ਹੋਇ ਨਿਬੇਰੇ॥੧॥ਰਹਾਉ) ਜੇ ਸਮਝ ਪੈ ਜਾਵੇ ਤਾਂ ਨਬੇੜੇ ਹੋ ਜਾਂਦੇ ਹਨ (ਮੇਵਾ ਮਿਲਣ ਤੁਮਾਰਾ ਕਹੀਐ ਸਤਿ ਕੇ ਬਾਗੇ ਜੋੜੇ॥ ) ਹੇ ਪ੍ਰਮੇਸ਼ਰ ! ਜਿਹੜਾ ਤੇਰਾ ਮਿਲਣਾ ਹੈ ਇਹ ਮੇਵਾ ਕਹੀਦਾ ਹੈ। ਸੱਚੇ ਨਾਮ ਦਾ ਜੋ ਰਿਦੇ ਵਿਚ ਜਪਣਾ ਹੈ ਏਹ ਪੁਸ਼ਾਕਿਆਂ ਦੇ ਜੋੜੇ ਹਨ। ਹੇ ਸਾਲਸ ਤੂੰ ਸੁਣਿ। (ਖਾਵਣ ਖਾਇ ਅਘਾਵੈ ਸੋਈ, ਜਉ ਬਿਖਤੇ ਮਨੂਆ ਮੋੜੇ॥੨॥) ਖਾਣ ਜੋਗ ਨਾਮ ਦੇ ਤਾਂਈਂ ਛਕੇ ਸੋ ਪੁਰਸ਼ ਰਜਦਾ ਹੈ ਅਤੇ ਵਿਸ਼ਿਆਂ ਤੋਂ ਮਨ ਨੂੰ ਮੋੜਨਾ ਕਰੇ। (ਊਤਮ ਜਨਮ ਸੁ ਸਾਕਤ ਕਹੀਐ, ਨੀਚ ਨਾਰਾਇਣੁ ਪਾਇਆ।) ਨਾਮ ਨੂੰ ਧਾਰਨ ਕਰੇ। (ਨੀਚ ਨਰਾਇਣੁ ਪਾਇਆ॥) ਉਤਮ ਜਨਮ ਨੂੰ ਪਾ ਕੇ ਜੇਹੜੇ ਨਾਰਾਇਣ ਨੂੰ ਨਹੀਂ ਪਾਉਂਦੇ ਉਹ ਸਾਕਤ ਕਹੀਦੇ ਹਨ। ਜਿਨ੍ਹਾਂ ਨੇ ਨੀਚ ਜਾਤ ਵਿਚ ਪਰਮੇਸ਼ਰ ਪਾ ਲਿਆ ਹੈ ਉਹ ਉਤਮ ਹਨ। ਲੋਭ ਲਹਿਰ ਤੇ ਛੁਟੇ ਤੇਹੀ ਜਿਨ ਸਾਧ ਸੰਗੁ ਗੁਣ ਗਾਇਆ॥੩॥ ਲੋਭ ਦੀਆਂ ਲਹਿਰਾਂ ਤੋਂ ਉਹ ਛੁਟ ਗਏ ਹਨ

ਜਿਨ੍ਹਾਂ ਨੇ ਸਾਧ ਸੰਗਤ ਵਿਚ ਗੁਣਾਂ ਨੂੰ ਪਾਇਆ ਹੈ। (ਸੁਣ ਸਾਲਸ ਇਹੁ ਗੋਲਾ ਤੇਰਾ ਆਪ ਨਾਰਾਇਣੁ ਮਾਨਾ॥) ਹੇ ਸਾਲਸ ਰਾਇ ਜੌਹਰੀ ਏਹ ਜਿਹੜਾ ਤੇਰਾ ਦਾਸ ਹੈ ਇਹਨੇ ਨਾਰਾਇਣ ਸਰੂਪ ਤਾਈਂ ਆਪ ਮੰਨ ਲਿਆ ਹੈ। (ਨਾਨਕ ਭਗਤਾ ਸੰਗੁ ਮਿਲਾਇਆ ਉਚੇ ਪਦ ਠਹਿਰਾਨਾ॥੪॥) ਸ੍ਰੀ ਗੁਰੂ ਸਾਹਿਬ ਜੀ ਕਹਿੰਦੇ ਹਨ ਏਸ ਨੂੰ ਅਸੀਂ ਭਗਤਾਂ ਦੇ ਨਾਲ ਮਿਲਾਇਆ ਹੈ। ਉੱਚੀ ਅਵੱਸਥਾ ਤੁਰੀਆ ਪਦ ਦੇ ਵਿਚ ਟਿਕਾਅ ਦਿੱਤਾ ਹੈ।

ਇਹ ਸ਼ਬਦ ਸਾਲਸ ਰਾਇ ਨੇ ਗੁਰੂ ਨਾਨਕ ਦੇਵ ਜੀ ਦੀ ਸਿਫਤ ਵਿਚ ਕਿਹਾ ਹੈ ਗੁਰੂ ਗ੍ਰੰਥ ਸਾਹਿਬ ਵਿਚ ਇਹ ਸ਼ਬਦ ਨਹੀਂ ਹੈ :-

(ਪੂਰੇ ਸਤਿਗੁਰ ਨਾਮ ਕਾ ਦੀਨੋ ਖੋਲ ਕਪਾਟ॥) ਪੂਰੇ ਸਤਿਗੁਰਾਂ ਨੇ ਨਾਮ ਦਾ ਖਜ਼ਾਨਾ ਦੇ ਕੇ ਪੰਜਾਂ ਕੋਸ਼ਾਂ ਦੇ ਪੜਦੇ ਖੋਲ੍ਹ ਦਿੱਤੇ ਹਨ (ਇਕ ਜੋ ਵਣਜ ਵਣੰਜਿਆ ਬਹੁਰਿ ਨ ਆਵੈ ਘਾਟ॥੧॥) ਇਕ ਜੋ ਨਾਮ ਦਾ ਵਾਪਾਰ ਵਣਜਿਆ ਹੈ ਏਸ ਕਰਕੇ ਫੇਰ ਜੂਲਾਂ ਦੇ ਘਾਟ ਨਹੀਂ ਆਈਦਾ। (ਸਤਿਗੁਰ ਨਾਨਕ ਪੂਰਾ ਬਚਨ ਕਾ ਸੂਰਾ॥੧॥ਰਹਾਉ॥) ਸਤਿਗੁਰੂ ਨਾਨਕ ਦੇਵ ਜੀ ਬਚਨਾਂ ਦੇ ਸੂਰੇ ਤੇ ਪੂਰਨ ਹਨ। (ਅਗਮ ਨਿਗਮ ਦਿਖਾਵਤਾ ਖੋਲੇ ਨੇਤ੍ਰ ਅਨੰਤ॥) ਬੇਦਾਂ ਸ਼ਾਸਤ੍ਰਾਂ ਕਰਕੇ ਜੋ ਅਗੰਮ ਹੈ ਉਸ ਦੇ ਤਾਂਈਂ ਦਿਖਾ ਦਿੰਦੇ ਹਨ। ਗਿਆਨ ਰੂਪੀ ਨੇਤ੍ਰ ਖੋਲ ਦਿੱਤੇ ਹਨ। (ਜਗਤ ਵਣਜਾਰਾ ਸਗਲ ਹੈ ਸਾਹੁ ਏਕ ਭਗਵੰਤ॥੨॥) ਸੰਸਾਰ ਸਾਰਾ ਵਣਜਾਰਾ ਹੈ ਸ਼ਾਹੂਕਾਰ ਏਕ ਪ੍ਰਮੇਸ਼ਰ ਹੈ। (ਵਣਜ ਹਮਾਰਾ ਸਤਿਗੁਰੂ ਪੂੰਜੀ ਹਮਰੀ ਨਾਮੁ) ਸਾਰੇ ਵਣਜ ਕਰਵਾਉਣਾ ਵਾਲਾ ਸਤਿਗੁਰੂ ਹੈ ਤੇ ਪੂੰਜੀ ਸਾਡੀ ਨਾਮ ਹੈ। (ਆਠ ਪਹਰ ਧੁਨਿ ਲਾਗ ਹੈ, ਸੋਈ ਹਮਾਰੈ ਕਾਮ॥੩॥) ਅੱਠੇ ਪਹਿਰ ਧੁਨ ਲੱਗੀ ਰਹਿੰਦੀ ਹੈ। ਏਹੋ ਸਾਡੇ ਕੰਮ ਆਵੇਗੀ। (ਸਾਲਸ ਬਿਨਵੈ ਬੇਨਤੀ ਤੂੰ ਸੁਣਿਯੇ ਕਰਤਾਰ॥) ਸਾਲਸ ਰਾਇ ਸਾਰੀਆਂ ਬੇਨਤੀਆਂ ਵਿਚੋਂ ਏਹ ਇਕ ਬੇਨਤੀ ਕਰਦਾ ਹੈ ਹੇ ਕਰਤਾਰ ਸੁਣਨਾ ਕਰੋ। (ਕਚਾ ਰੰਗੁ ਉਤਾਰਿ ਕੈ ਚਾੜਿਓ ਰੰਗੁ ਅਪਾਰ॥੪॥) ਮਾਇਆ ਦਾ ਕੱਚਾ ਰੰਗ ਉਤਾਰ ਕੇ ਨਾਮ ਦਾ ਸੱਚਾ ਰੰਗ ਪਾਰਾਵਾਰ ਤੋਂ ਰਹਿਤ ਚਾੜ੍ਹ ਦੇਵੋ।੪।

ਇਹ ਸ਼ਬਦ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ : (ਬਿਲਾਵਲੁ ਮਹਲਾ ੧॥ ਏਕ ਭੰਡਾਰਾ ਨਾਮ ਕਾ ਜਿਨ ਸਭ ਕਿਛੁ ਦੀਆ॥) ਇਕ ਨਾਮ ਦਾ ਭੰਡਾਰਾ ਹੈ ਜਿਸ ਨਾਮ ਨੇ ਲੋਕ ਪਰਲੋਕ ਵਿਚ ਭਗਤਾਂ ਦੇ ਤਾਂਈਂ ਸਭ ਕਿਛੁ ਦਿੱਤਾ ਹੈ। (ਭੂਖ ਨੰਗ ਸਭ ਛੀਨ ਕੈ ਅਪਨਾ ਕਰ ਲੀਆ॥੧॥) ਭੁੱਖ ਤੇ ਨੰਗ ਸਭ ਨਾਸ ਕਰਕੇ ਆਪ ਦਾ ਕਰ ਲਿਆ ਹੈ। (ਐਸਾ ਨਾਮੁ ਨ ਛੋਡੀਐ ਸਦ ਸੰਗੁ ਹਮਾਰੇ॥) ਐਸੇ ਪ੍ਰਭੂ ਦਾ ਨਾਮ ਨਹੀਂ ਛੱਡਣਾ ਚਾਹੀਦਾ ਜੋ ਸਦਾ ਸਾਡੇ ਨਾਲ

ਰਹਿਣ ਵਾਲਾ ਹੈ। (ਲੇਖਾ ਕੋਇ ਨ ਪੂਛਈ ਮਨ ਮੀਤ ਪਿਆਰੇ॥੧॥ਰਹਾਉ॥) ਜਿਸ ਕਰਕੇ ਕੋਈ ਫੇਰ ਲੇਖਾ ਨਹੀਂ ਪੁੱਛਦਾ। ਹੇ ਮੇਰੇ ਮਨ ਦੇ ਪਿਆਰੇ ਮਿੱਤਰ ਜੀ! (ਭੋਜਨ ਉਤਮ ਹਮ ਕੀਆ ਸੰਤਨ ਪਰਸਾਦਿ॥) ਨਾਮ ਦਾ ਉਤਮ ਭੋਜਨ ਅਸੀਂ ਪਾਉਣਾ ਕੀਤਾ ਹੈ ਸੰਤਾਂ ਦੀ ਕ੍ਰਿਪਾ ਕਰਕੇ। (ਜਲ ਸੀਤਲ ਸਤ ਕਾ ਪੀਆ ਹਿਰਦੇ ਮਹਿ ਸਾਂਤਿ॥੨॥) ਸਤ ਦੀ ਧਾਰਨਾ ਰੂਪ ਠੰਢਾ ਪਾਣੀ ਪੀਤਾ ਹੈ ਜਿਸ ਕਰਕੇ ਹਿਰਦੇ ਵਿਚ ਸ਼ਾਂਤੀ ਆਈ ਹੈ। (ਬਸਤਰ ਬ੍ਰਹਮ ਪਛਾਣਿਆ ਕਾਂਇਆ ਕੇ ਸੰਗ॥) ਬੁਧ ਨਾਲ ਬ੍ਰਹਮ ਨੂੰ ਪਛਾਣਨਾ ਰੂਪ ਬਸਤ੍ਰ ਪਹਿਰਿਆ ਹੈ ਵਾ ਸਰੀਰ ਤੇ ਕੱਪੜੇ ਪਹਿਨਣਾ ਕੀਤੇ ਹਨ। (ਲਖ ਚਉਰਾਸੀ ਏਕ ਹੈ ਹੂਏ ਨਿਰਭੰਗ॥੩॥) ਲਖ ਚਉਰਾਸੀ ਜੂਨ ਦਾ ਮਾਲਿਕ ਇਕ ਪਰਮੇਰਿ ਹੈ ਏਸ ਕਰਕੇ ਅਸੀਂ ਬਿਘਨਾਂ ਤੋਂ ਰਹਿਤ ਹੋ ਗਏ ਹਾਂ ਭਾਵ ਨਾਸ ਨਹੀਂ ਹੁੰਦੇ (ਨਾਨਕ ਕਹੇ ਰਾਜਿੰਦ੍ਰ ਸੁਣਿ ਸਭ ਝੂਠਾ ਪਾਸਾਰਾ॥) ਸ੍ਰੀ ਸਤਿਗੁਰੂ ਜੀ ਕਹਿੰਦੇ ਹਨ ਰਾਜਨ ! ਸੁਣਿ, ਸਾਰੇ ਜਗਤ ਦਾ ਪਸਾਰਾ ਝੂਠਾ ਹੈ। (ਦ੍ਰਿਸ਼ਟਮਾਨ ਸਭ ਬਿਨਸ ਜਾਇ ਰਹਿ ਏਕੰਕਾਰਾ॥੪॥) ਜੋ ਦ੍ਰਿਸ਼ਟੀ ਵਿਚ ਆ ਰਿਹਾ ਹੈ ਸਾਰਾ ਨਾਸ ਹੋ ਜਾਇਗਾ, ਪ੍ਰਮੇਸ਼ਰ ਹੀ ਬਾਕੀ ਰਹੇਗਾ।੪।

## ਪ੍ਰਿਯਾਇ ਅਰੰਭ ਅਧਿਆਇ ੫੧॥

(ਸਬਦ) ਜਨਮ ਸਾਖੀ ਦਾ (ਲਾਲੋ ਲਾਲ) ਲਾਲੋ ਪ੍ਰਮੇਸ਼ਰ ਨੇ ਹੀ ਲਾਲ ਸੰਸਾਰ ਰਚਿਆ ਹੈ ਜੈਸੇ ਲਾਲ ਦੀ ਦਮਕ ਲਾਲ ਤੋਂ ਭਿੰਨ ਨਹੀਂ ਵਾ ਪਿਆਰਾ-ਪਿਆਰਾ ਸਾਰੇ ਸੰਸਾਰ ਮੇਂ ਦਿਸ ਰਿਹਾ ਹੈ (ਲਾਲੀ ਨੇਤ੍ਰ) ਭਗਤੀ ਦੀ ਲਾਲੀ ਮਨ ਬੁਧ ਨੇਤ੍ਰ ਮੇਂ (ਆਪਣਾ ਲਾਲ) ਆਪਣਾ ਆਤਮਾ ਰੂਪ ਲਾਲ (ਸਾਖ) ਖੇਤੀ ਐਸੇ ਹੀ ਜੋ ਨਿਸ੍ਰਧਕ ਰਿਦੇ ਰੂਪ ਕਲਿਰੀ ਧਰਤੀ ਹੈ ਓਨਾਂ ਵਿਚ ਉਪਦੇਸ਼ ਰੂਪ ਜਲ ਤੇ ਨਹੀਂ ਠਹਿਰਦਾ ਸੁਭ ਗੁਣਾਂ ਦੀ ਖੇਤੀ ਨਹੀਂ ਹੁੰਦੀ (ਕੰਕਰ) ਹੀਰੇ ਪੰਨਿਆਂ ਦੀਆਂ ਕਨੀਆਂ (ਪੱਥਰ) ਲਾਲ ਅਦਿਕ (ਪਟਜਿਓ) ਬਸਤ੍ਰ ਦੀ ਤਰ੍ਹਾਂ (ਪਾਇਓ ਜਾਇਨ) ਓਨ੍ਹਾਂ ਵਿਚੋਂ ਆਪ ਜੈਸਾ ਬੇਖ ਕਿਸੇ ਵਿਚ ਨਹੀਂ ਪਾਇਆ (੬੫) (ਤਿਸਕੋ ਧਾਰਾ) ਰੱਬ ਦੀ ਸਾਬਤ ਸੂਰਤ, ਬਾਕੀ ਰੱਬ ਦੀ ਨਹੀਂ ਉਹ ਤਾਂ ਸਿੱਖ ਹਨ।

(ਪਦਮਨਿ ਜਾਵਲ) ਉਜਲ ਜਲ ਵਿਚ ਕਵਲ ਵਸਦਾ ਉਜਲ ਜਲ ਵਿਚ ਹੀ ਜਾਲਾ ਵਸਦਾ ਹੈ ਜਾਲੇ ਨੂੰ ਭੀ ਪਾਣੀ ਦੀ (ਰਸ) ਸੰਗਤ ਕਵਲ ਨੂੰ ਭੀ ਪਾਣੀ ਦੀ ਸੰਗਤ ਹੈ ਪਰ ਕਵਲ ਨੂੰ ਚਿੱਕੜ ਦਾ ਸੰਗ ਦੋਸ਼ ਨਹੀਂ ਨਿਰਲੇਪ ਰਹਿੰਦਾ ਹੈ। ਜਾਲਾ ਚਿੱਕੜ ਵਿਚ ਗਾਰ ਨਾਲ ਭਰ ਜਾਂਦਾ ਹੈ ਐਸੇ ਜੀਵ ਸੰਤ ਵੀ ਉਜਲ ਜਲ

ਸੰਗਤ ਮੇਂ ਵੱਸਦੇ ਹਨ ਤੇ ਪਦਾਰਥ ਵੀ ਸੰਗਤ ਜਲ ਦੇ ਆਸਰੇ ਰਹਿੰਦੇ ਹਨ ਪਰ ਪਦਾਰਥਾਂ ਦਾ ਸੰਤਾਂ ਨੂੰ ਸੰਗ ਦੋਸ਼ ਨਹੀਂ ਨਿਰਲੇਪ ਰਹਿੰਦੇ ਹਨ ਜੀਵ ਡੱਡੂ ਤੂੰ ਪਦਾਰਥਾਂ ਰੂਪ ਜਾਲੇ ਨੂੰ ਭਖਦਾ ਹੈਂ ਵੱਸਦਾ ਉਜਲ ਸੰਗਤ ਮੇਂ ਹੈਂ ਅੰਮ੍ਰਿਤ ਬ੍ਰਹਮਾਂ ਨੰਦ ਨੂੰ (ਅਲੀਅਲ) ਐਸੇ ਜਗਿਆਸੂ ਜਗਿਆਸਣਾਂ ਸਿੱਖ ਸਿੱਖਣੀਆਂ ਰੂਪ ਭੌਰੇ ਭੌਰੀਆਂ ਉਪਰੋਂ ਬਾਹਰੋਂ ਆ ਕੇ (ਚ.) ਪੁਨਾਂ ਚੁਰਾ ਜਾਂਦੇ ਹਨ ਭਗਤੀ ਰੂਪ ਖੁਸ਼ਬੂ ਨੂੰ (ਕਮੁਦਨੀ) ਕਮੀਆਂ (ਨਿਵਸਸਿ) ਖਿੜ ਜਾਂਦੀਆਂ ਹਨ (ਅਨਭਉ) ਏਹ ਏਨਾਂ ਦਾ ਅਭਪਿਰੇ ਅੰਦਰੋਂ ਪ੍ਰੇਮ ਦਾ ਕਾਰਨ ਹੈ। ਐਸੇ ਗੁਰੂ ਜੀ ਚਾਹੇ ਚਿਦਾਕਾਸ ਬ੍ਰਹਮ ਵਿਚ ਟਿਕਣ ਵਾਲੇ ਹਨ। ਚੰਦ੍ਰਮਾਂ ਦੀ ਤਰ੍ਹਾਂ ਸਿੱਖ ਸਿੱਖਣੀਆ ਗ੍ਰਿਸਤ ਰੂਪੀ ਡੂੰਘੇ ਤਲਾ ਦੇ ਮੋਹ ਰੂਪੀ ਚਿਕੜ ਵਿਚ ਫਸੇ ਹਨ ਪਰ ਫੇਰ ਭੀ ਗੁਰਾਂ ਦੇ ਦਰਸ਼ਨ ਕਰਕੇ ਓਨ੍ਹਾਂ ਦੀਆਂ ਬੁਧੀਆਂ ਖਿੜ ਜਾਂਦੀਆਂ ਹਨ ਏਹ ਅੰਦਰੋਂ ਪ੍ਰੇਮ ਦਾ ਕਾਰਨ ਹੈ (ਤੂਬ ਨ ਚਾਤਰ ਰੇ) ਕੌੜਾ ਤੂੰਬਾ ਇਨਾਂ ਚੀਜ਼ਾਂ ਕਰਕੇ ਵੀ : ਚ: ਪੁਨਾਂ ਤੁਰਸ਼ ਭਾਵ ਮਿੱਠਾ ਨਹੀਂ ਹੁੰਦਾ ਐਸੇ ਹੀ ਜਿਸਦਾ ਕੌੜਾ ਸੁਭਾਅ ਹੈ ਓਸਨੂੰ ਅੰਮ੍ਰਿਤ ਸ੍ਰੀਖੇ ਮਿੱਠੇ ਬਨ ਸੁਣਾਉ ਖੰਡ ਭਗਤੀ ਦੀਆਂ ਗਲਾਂ ਦੁਧ ਨਿਸ਼ਕਾਮ ਕਰਮ, ਮਧ : ਪ੍ਰੇਮ ਸਿੰਜੋ ਓਸਨੂੰ ਪਰ ਅਤਰ ਦੀ ਤਰ੍ਹਾਂ ਭਗਤੀ ਦੀਆਂ ਸੁਗੰਧੀਆਂ ਵਾਲਾ ਨਹੀਂ ਹੁੰਦਾ ਹੈ (ਪਿਸ਼ਨ) ਚਿਚੜ ਚੁਗਲ ਲੋਕ ਦੁਧ ਦੇ ਦੋਹਣੇ ਰੂਪ ਸੰਗਤ ਵਿਚ ਰਹਿ ਕੇ ਵੀ ਖਾਲੀ ਰਹਿ ਗਏ ਹਨ, ਜਿਸ ਸੰਗਤ ਵਿਚੋਂ ਅਨੇਕਾਂ ਕਾਮਨਾਂ ਹੁੰਦੀਆਂ ਹਨ (ਆਗਮ ਸਾਸ) ਬੇਦਾਂ ਸ਼ਾਸਤ੍ਰਾਂ ਦੀ ਆਗਿਆ ਨੂੰ ਸੁਣ ਲਿਆ ਹੈ ਪਰ ਮੂਰਖ ਨੂੰ ਕੋਈ ਲਾਭ ਨਹੀਂ। ਬੇਦ ਵਿਚੋਂ ਹੈ (ਉਤਮ ਜਨਮ) ਉਤਮ ਜਨਮ ਦਾ ਜੋ ਅਹੰਕਾਰ ਕਰਦਾ ਹੈ (ਨੀਚ) ਨਿਮ੍ਰਤਾ ਵਾਲਾ ਹੈ ਜੋ ਤੇਰਾ ਦਾਸ ਹੈ ਆਪਣੇ ਆਪ ਨੂੰ ਏਸ ਨੇ ਨਰਾਇਣ ਸਰੂਪ ਕਰਕੇ ਜਾਣ ਲਿਆ ਹੈ। ਅਸੀਂ ਏਸ ਨੂੰ ਭਗਤਾਂ ਦੀ ਗਿਣਤੀ ਵਿਚ ਮੇਲ ਲਇਆ ਹੈ।

## ਪੂਰਬਾਰਧ ਅਧਿਆਇ ੫੨

(੧੪) (ਤਨ ਦੁੰਦ ਨਿਕੰਦਨ) ਆਪ ਕਾ ਤਨ ਸਰੂਪ (ਦੁੰਦ) ਸਮੂੰਹ ਦੁੱਖਾਂ ਨੂੰ ਕੱਟਣ ਵਾਲਾ ਹੈ ਵਾ ਤਨ ਸਰੀਰ ਦੇ (੩੦) (ਲੋਹਿਤਾ) ਭੂਰੇ ਕੇਸ (ਡੀਠਾ) ਦ੍ਰਿਸ਼ਟੀ ਨਾਲ ਤੱਕ (੩੨) (ਤਿਹ ਕੇ ਸਾਥਾ) ਡੰਡੇ ਦੇ ਨਾਲ। (ਪੀੜਤਿ ਹ੍ਵੈ) ਦੁੱਖ ਦੇ ਸਹਿਤ ਹੋ ਕੇ (੩੫) (ਸਰੂਪ ਪਛਾਨੇ) ਸਰੂਪ ਦੀ ਪਛਾਣ ਕਰਨ ਵਾਸਤੇ ਵਾਕ ਅਧਿਆਤਮ ਮੇ ਅਚੱਲ ਅਖੰਡ ਅਕ੍ਰਿਆ ਅਦੁਤੀ ਅਬਨਾਸੀ ਸਤ ਚਿਤ ਆਦਿ (੪੪) (ਊਤਮ ਭੇਵਾ) ਉਤਮ ਭੇਦ ਨੂੰ ਜਾਣ ਲਿਆ (ਤਿਹ ਕੋ ਮਨ ਹ੍ਵੈ ਦੇਹਿ ਤੁਮਾਰਾ) ਜੋ ਤੇਰੀ ਦੇਹ ਹੈ ਏਹ ਤਿਸ ਵੈਰਾਟ ਰੂਪ ਦਾ ਮਨ ਹੈ ਜੈਸੇ ਮਨ ਸਰੀਰ ਮੇਂ ਹੈ। ਸਤਿ ਨਾਹੀ ਜੋ ਦੇਸ ਬੋਲ ਵਿਚ ਉਪਦੇਸ ਪ੍ਰਗਟ ਕੀਤਾ ਹੈ ਬਾਣੀ ਰਚੀ

ਹੈ ਏਹ ਆਪ ਦੇ ਕੋਲੋਂ ਮੁੱਲ ਦਿੱਤਾ ਹੇ (੭੭) (ਸੁਗਮ ਕੀਨ) ਸੁਖਾਲੀ ਹੀ ਬਾਣੀ।

## ਪੂਰਬਾਰਧ ਅਧਿਆਇ ੫੩

(੩) (ਬਿਸੀਹਰ) ਮਨੀਪੁਰ ਦਾ ਨਾਮ ਹੈ (੫੦) (ਤਿਨ ਕੋ ਕਰਨੋ) ਓਨਾਂ ਨੂੰ ਗਿਆਨ ਦੀ ਪ੍ਰਾਪਤੀ ਕਰਾਉਣ ਵਾਸਤੇ ਉਪਦੇਸ਼ ਕਰਨਾ ਨਿਸਫਲ ਹੀ ਹੈ। (੬੪) (ਧਾਰਤਿ ਜੋਊ) ਕਿ ਠੀਕ ਹੈ ਮਨ ਤਾਂ ਗੁਰਾਂ ਨੂੰ ਭੇਟਾ ਕਰ ਦਿੱਤਾ (ਕਜਲ ਮਾਹੀ) ਜੈਸੇ ਸੁਰਮੇ ਵਿਚ ਕਾਲਖ ਤੋਂ ਬਗੈਰ ਕੁਝ ਨਹੀਂ ਹੁੰਦਾ ਐਸੇ ਸੰਸਾਰ ਝੂਠਾ ਹੈ ਸਤ ਵਸਤੂ ਕੋਈ ਨਹੀਂ (ਮਈ) ਰੂਪਾਂ ਵਿਚ (੮੯) (ਨਿਜ ਕਰ) ਆਪ ਦੇ ਹੱਥੀਂ।

## ਪੂਰਬਾਰਧ ਅਧਿਆਇ ੫੪

(੧) (ਸ਼ਾਰਦੂਲ ਸ੍ਰੀ ਗੁਰੁ ਚਰਨ) ਚਾਰ ਤਰ੍ਹਾਂ ਦੇ ਸ਼ੇਰ ਹੁੰਦੇ ਹਨ, ਸ਼ੇਰ, ਬੱਬਰ ਸ਼ੇਰ, ਕੇਹਰੀ ਸ਼ੇਰ, ਸਾਰਦੂਲ ਸ਼ੇਰ, (੨੧ ਔਸਰ ਝੋਟੀਆਂ ਦਾ ਜ਼ੋਰ ਇੱਕ ਸ਼ੇਰ ਮੇਂ ਹੁੰਦਾ ਹੈ) ੨੧ ਸ਼ੇਰਾਂ ਜਿਨਾਂ ਜ਼ੋਰ ਕੇਹਰੀ ਸ਼ੇਰ ਮੇਂ, ੨੧ ਕੇਹਰੀ ਸ਼ੇਰਾਂ ਜਿੰਨਾਂ ਬੱਬਰ ਸ਼ੇਰ ਵਿਚ, ੨੧ ਬੱਬਰ ਸ਼ੇਰਾਂ ਜਿੰਨਾਂ ਜ਼ੋਰ ਸਾਰਦੂਲ ਵਿਚ ਹੁੰਦਾ ਹੈ। (੧੬) (ਲੋਚਨ ਤੁਝ ਸੰਗਾ) ਨੇਤ੍ਰ ਤੇਰੇ ਨਾਲ ਹਨ (੧੭) (ਹੋ ਅਤੀਤ ਤੁਮ) ਜੇ ਤੁਸੀਂ ਅਤੀਤ ਹੋ ਬਿਰਕਤ ਹੋ ਤਾਂ (੨੨) (ਨਿਸ਼ਚੇ ਕਰਿ ਬੂਝਨ ਕੇ ਕਾਰਨ) ਨਿਹਚਾ ਕਰਨਾ ਪੁੱਛਣ ਵਾਸਤੇ (੨੩) (ਕਾਕੋ ਬੇਸਾ) ਕਿਸਦਾ ਲਿਬਾਸ ਧਾਰਿਆ ਹੈ (ਸਬਦ ਜਨਮ ਸਾਖੀ॥ ਬਸਤ੍ਰ ਬ੍ਰਹਿਮ) ਜੋ ਬ੍ਰਹਮ ਨੂੰ ਬਿਆਪਕ ਜਾਣਿਆ ਹੈ ਏਹ ਬਸਤ੍ਰ ਹੈ ਦੇਹ ਸਾਥ ਇਕ ਹੀ ਚਉਰਾਸੀ ਲਖ ਮੇਂ ਜਾਨਿਆ ਹੈ ਏਸ ਕਰਕੇ (ਨਿਰੰਭਗਾ) ਨਾਸ ਤੋਂ ਰਹਿਤ ਹੋ ਗਏ ਹਾਂ, ਉਹ ਤਾਂ ਜਨਮ ਮਰਣ ਵਾਲਾ ਨਹੀਂ (੩੧) (ਅਹਿ ਦਾਮੂ) ਐਸੇ ਬ੍ਰਹਮ ਰਸੀ ਵਤ ਹੈ, ਅਸਥੀ ਭਾਂਤੀ ਪ੍ਰਿਅਤਾ ਰੂਪੀ ਸੰਸਾਰ ਅਸਤ ਜੜ ਦੁਖ ਰੂਪ ਹੈ ਸੱਪ ਦੀ ਤਰ੍ਹਾਂ ਹੈ ਓਸਦੇ ਆਸਰੇ (੩੪) (ਸੂਨ ਸੂਨ ਤੇ) ਜੈਸੇ ਇਕ ਏਕੇ ਨੂੰ ਸੂਨਲਾਉਣ ਤੋਂ ਦਸ ਦੋ ਲਾਵਣ ਤੋਂ ੧੦੦ ਮਨ ਐਸਾ ਮਨ ਐਸਾ ਹੀ ਹੈ (੩੬) (ਕ੍ਰਿਸੀ) ਐਸੇ ਹੀ ਪਰਾਇਆ ਹੱਕ ਰੂਪੀ ਵਾ ਵਿਸਯਾਂ ਰੂਪ ਖੇਤੀ ਨੂੰ ਚਰਨ ਵਾਸਤੇ ਦੌੜਦਾ ਹੈ (੩੭) (ਕਰਿ ਅਨੁਸਾਰੇ) ਅਨੁਸਾਰ ਕਰ ਲਈਦਾ ਹੈ (੭੦) (ਹਮ ਨਹਿ ਦੇਖਹਿ) ਮੈਂ ਤੇ ਗੁਰੂ ਜੀ ਤਾਂ ਓਨਾਂ ਦੀ ਤਰਫ ਦੇਖਦੇ ਨਹੀਂ ਅਤੇ ਮਰਦਾਨਾ ਏਧਰ ਉਧਰ ਦੇਖਦਾ ਹੈ (ਫਿਰ) ਮੁੜ ਆਏ ਕਿਸੇ ਨੇ ਗੁਰੂ ਜੀ ਨੂੰ ਨਹੀਂ ਪਕੜਿਆ, ਨਹੀਂ ਪਕੜ ਕੇ ਲਿਆਂਦਾ ਹੈ (੮੬) (ਸੁਹਾਏ) ਐਸੋ ਸੋਭ ਰਹੇ ਹਨ ਜੈਸੇ ਸਰੀਰ ਧਾਰਕੇ ਕਰਤਾਰ ਆਇਆ ਹੁੰਦਾ ਹੈ (੯੦) (ਰੰਗਾ ਪਾਠ ਹੈ)

## ਪੂਰਬਾਰਧ ਅਧਿਆਇ ੫੫

(੧) (ਖਗੇਸ ਅਹਿਰਾਜ) ਗਰੜ ਤੇ ਬਾਸਕ ਨਾਗ ਦੀ ਕਥਾ ਮਹਾਂ ਭਾਰਤ ਵਿਚ ਹੈ।

## ਸਾਖੀ ਸੱਪ ਤੇ ਗਰੜ ਦੇ ਵੈਰ ਦੀ॥

ਬਿਨੀਤਾ ਤੇ ਕੱਦਰੂ ਕਸਪ ਦੀਆਂ ਦੋ ਇਸਤ੍ਰੀਆਂ ਸਨ। ਇਕ ਦਿਨ ਬਿਨੀਤਾ ਕਹਿੰਦੀ ਸੂਰਜ ਦਾ ਘੋੜਾ ਚਿੱਟਾ ਹੈ। ਕੱਦਰੂ ਕਹਿੰਦੀ ਕਾਲਾ ਹੈ। ਦੋਵਾਂ ਨੇ ਸ਼ਰਤ ਲਾ ਲਈ ਕਿ ਜਿਸ ਦਾ ਝੂਠ ਹੋਇਆ, ਭਾਵ ਜੋ ਸ਼ਰਤ ਹਾਰ ਗਈ ਉਹ ਸਾਰੀ ਉਮਰ ਦੂਸਰੀ ਦੀ ਗੋਲੀ ਬਣ ਕੇ ਰਹੇਗੀ। ਘੋੜਾ ਸੀ ਤਾਂ ਚਿੱਟਾ, ਪਰ ਕੱਦਰੂ ਨੇ ਛਲ ਨਾਲ ਆਪਣੇ ਪੁੱਤਰਾਂ ਸੱਪਾਂ ਨੂੰ ਕਿਹਾ ਕਿ ਘੋੜੇ ਦੀ ਪਿੱਠ ਤੇ ਚਿਪਟ ਕੇ ਘੋੜੇ ਨੂੰ ਕਾਲਾ ਦਿਖਾ ਦਿਉ। ਉਸੇ ਤਰ੍ਹਾਂ ਕੀਤਾ। ਬਿਨੀਤਾ ਨੂੰ ਦਾਸੀ ਬਣਾ ਲਿਆ, ਜਦ ਗਰੜ ਨੂੰ ਪਤਾ ਲੱਗਾ ਤਾਂ ਉਸ ਨੇ ਕਿਹਾ ਕਿ ਕਿਸੇ ਤਰ੍ਹਾਂ ਮੇਰੀ ਮਾਂ ਨੂੰ ਛੱਡ ਵੀ ਸਕਦੇ ਹੋ। ਉਨ੍ਹਾਂ ਕਿਹਾ ਸਾਨੂੰ ਅੰਮ੍ਰਿਤ ਲਿਆ ਕੇ ਦੇਣਾ ਕਰ ਤਾਂ ਛੱਡਾਂਗੇ। ਗਰੜ ਨੇ ਇੰਦਰ ਨਾਲ ਜੰਗ ਕਰਕੇ ਅੰਮ੍ਰਿਤ ਦਾ ਘੜਾ ਲੈ ਲਿਆ, ਪਰ ਇੰਦਰ ਨੇ ਕਿਹਾ ਸੱਪ ਤਾਂ ਅੱਗੇ ਸੂਤਰ ਨਹੀਂ ਆਉਂਦੇ ਤੂੰ ਅੰਮ੍ਰਿਤ ਉਨ੍ਹਾਂ ਨੂੰ ਕਿਉਂ ਦਿੰਦਾ ਹੈਂ। ਉਸ ਨੇ ਕਿਹਾ ਘੜਾ ਦਿਖਾ ਕੇ ਮਾਂ ਨੂੰ ਛੱਡਾ ਲੈਣਾ ਹੈ, ਪਰ ਅੰਮ੍ਰਿਤ ਉਨ੍ਹਾਂ ਨੂੰ ਪੀਣ ਨਹੀਂ ਦੇਣਾ। ਉਸੇ ਤਰ੍ਹਾਂ ਕੀਤਾ। ਘੜਾ ਕੇ ਕੇ ਮਾਂ ਬਿਨੀਤਾ ਛਡਾ ਲਈ, ਉਹ ਘੜਾ ਅੰਦਰ ਰੱਖ ਕੇ ਇਸ਼ਨਾਨ ਕਰਨ ਚੱਲੇ ਗਏ। ਮਗਰੋਂ ਘੜਾ ਇੰਦਰ ਚੁੱਕ ਕੇ ਲੈ ਗਿਆ, ਇਸ ਕਰਕੇ ਉਦੋਂ ਦੀ ਸੱਪ ਤੇ ਗਰੜ ਦੀ ਲੱਗਦੀ ਹੈ। ਇਸ ਤਰ੍ਹਾਂ ਦੀਆਂ ਮਿਥਿਹਾਸਕ ਕਥਾਵਾਂ ਮਹਾਂਭਾਰਤ ਵਿਚ ਹਨ, ਜੋ ਗੁਰਮਤਿ ਦੀ ਕਸਵੱਟੀ ਤੇ ਪੂਰੀਆਂ ਨਹੀਂ ਉਤਰਦੀਆਂ, ਇਸ ਲਈ ਮਿਥਿਹਾਸਕ ਸਾਬਤ ਹੁੰਦੀਆਂ ਹਨ।

(੨) (ਸਪਤ) ਸਤ (ਅਬਤਾਈ) ਚਿਰ ਜੀਵੀ ਹੋਣ ਦਾ ਵਰ ਦਿੱਤਾ ਸੀ, ਏਸ ਕਰਕੇ ਹੁਣ ਤੱਕ ਹੈ। (੧੦) (ਜਸੁ ਪਾਵਨ) ਰਾਮ ਚੰਦ੍ਰ ਪਵਿਤ੍ਰ ਜਸ ਵਾਲਿਆਂ ਨੇ (੧੨) (ਕਿਹ ਅਘ) ਭੋਜਨ ਕਿਸ ਪਾਪ ਕਰਕੇ (੧੫) (ਅਸਨ ਕਰਨ) ਬਣੌਣ ਵਾਸਤੇ (੨੫) (ਬਾਲ ਬਿਸਾਲ) ਸਰੀਰ ਦੇ ਰੋਮ (੨੮) (ਹਮਹਿ ਬਿਲੋਕਾ) ਸਾਡੇ ਤਾਈ ਬਾਲਾ ਜੀ ਕਹਿੰਦੇ ਹਨ (ਜੀਵ ਨਾਮ) ਮਾਨੁੱਖ ਮਾਤਰ ਉਥੇ ਕੋਈ (੩੮) (ਟੀਕਾ) ਤਿਲਕ (੪੨) (ਖੋਜ) ਪੈੜ (ਤਿਹ ਤਾਈ) ਤਿਸ ਮਰਦਾਨੇ ਨੂੰ (੬੭) (ਗੁਰੁ ਅਗਾਰੀ) ਆਪ ਦੇ ਗੁਰੂ ਅਗਸਤ ਅੱਗੇ ਮੱਥਾ ਟੇਕਣ ਲੱਗਾ ਉਹ ਕਹਿੰਦਾ ਇਥੇ ਪਿਆ ਰਹਿ ਥਾਪੀ ਦੇਕੇ ਕਿਹਾ, ਬਿੰਧਯਾਚਲ ਨੇ ਉੱਚੇ ਸੂਰਜ ਦੇ ਰੋਕਣ ਦੀ

ਇੱਛਾ ਕੀਤੀ ਸੀ (੬੮) (ਪੰਨਗ ਦੈਤ) ਅਘਾਸਰ ਦੈਂਤ ਨੇ ਸੱਪ ਦੀ ਦੇਹ ਧਾਰਕੇ ਗੁਆਲੇ ਤੇ ਕ੍ਰਿਸ਼ਨ ਨੂੰ ਨਿਗਲ ਲਿਆ ਸੀ। ਏਹ ਗੱਲ ਜਾਣ ਕੇ ਮੈਂ ਤੇ ਮਰਦਾਨਾ ਹੈਰਾਨ ਹੋ ਗਏ ਸੀ। ਸਾਡੇ ਰਿਦੇ ਦੀ ਗੱਲ ਜਾਣ ਕੇ ਗੁਰੂ ਜੀ ਨੇ ਦੈਂਤ ਨੂੰ ਪੁੱਛਿਆ (ਸੋਉ) ਜੋ ਉਸਦੀ ਕੀਰਤੀ ਕਰਦਾ ਹੈ ਉਸਦੇ ਸੰਸਾਰ ਦੇ ਬੰਧਨ (੭੮) (ਭਵ-ਦਾਯਕ) ਭੈ ਦੇਣ ਵਾਲੇ ਨਾਸ ਹੋ ਜਾਂਦੇ ਹਨ

## ਪੂਰਬਾਰਧ ਅਧਿਆਇ ਪ੬

(੧) (ਹ੍ਵੈ ਸੁਗੰਧਿ ਮੈਂ ਕਾਮ ਕੋ) ਕਰਾਤੀ ਰੂਪੀ ਸੁਗੱਧੀ ਵਾਲਾ ਹੋ ਕੇ ਮੈਂ ਕੰਮ ਦਾ ਹੋ ਗਿਆ ਹਾਂ। (੧੪) (ਕੋ ਜਾਨੈ) ਕੀ ਜਾਣਿਆ ਜਾਵੇ ਮੇਰਾ ਨਿਰਬਾਹ ਕੈਸੇ ਹੁੰਦਾ ਹੈ (੧੫) (ਕਲੀ ਕੁੰਦ) ਮਰਤਬਾਨ ਦੀ ਕਲੀ ਕੁੰਦ ਮਰਤਬਾਨ ਦੀ ਕਲੀ ਦੇ ਫੁੱਲ ਦੀ ਨਿਆਈਂ ਚਿੱਟੇ (੨੧) (ਤੋਰਣ) ਝਾਲਰਾ (੨੩) (ਖਾਇ ਅਸਨ ਕਰਿ ਛੁਧਾ ਨਿਵਾਰੀ) ਭੋਜਨ ਛਕ ਕਰ ਭੁੱਖ ਨਿਵਿਰਤ ਕਰਨਾ ਕਰ (੨੫) (ਪਾਵਹੁ) ਦੇਖਣਾ ਕਰੋ (੫੯) (ਭੈ ਭੀਤੇ) ਭੈ (ਭੀਤੇ) ਸਹਿਤ ਹੋ ਜਾਂਦਾ ਹੈ (੭੫) (ਕੋ ਜਾਨਹਿ ਗਾਥਾ) ਕੌਣ ਜਾਣ ਸਕਦਾ ਹੈ ਕਣਾ (੭੮) (ਲਖਾਵੈਂ) ਲਿਖਦੇ ਹਾਂ (੮੨) (ਮਨ ਐਸੇ) ਜੇ ਤੂੰ ਮਨ ਵਿਚ ਇਸ ਪ੍ਰਕਾਰ ਜਾਣਦਾ ਹੈਂ (੯੦) (ਮਿਲੇ ਜੇ ਮੋ ਕੋ ਭਾਗ ਬਿਸਾਲਾ) ਜੇਕਰ ਮੇਰੇ ਤਾਈਂ ਵੱਡੇ ਭਾਗਾਂ ਕਰਕੇ ਮਿਲੇ ਹੋ ਤਾਂ ਪਹਿਲਾਂ ਮੇਰਾ ਪ੍ਰਸੰਗ ਕਹੋ (੯੪) (ਜਾਸੂ) ਜਿਸ ਰਾਜ ਵਿਚ (ਤਾਸੂ) ਏਹ ਰਾਜਾ ਹੈ ਜੋ।

## ਸ਼ਬਦ ਅਰੰਭ

(ਅੰਗ ੧੧੯੦) (ਬਸੰਤ ਹਿੰਡੋਲੁ ਮਹਲਾ ੧ ਘਰੁ ੨ ੧ੴ ਸਤਿਗੁਰ ਪ੍ਰਸਾਦਿ॥ ਨਉ ਸਤ ਚਉਦਹ ਤੀਨਿ ਚਾਰਿ ਕਰਿ ਮਹਲਤਿ ਚਾਰਿ ਬਹਾਲੀ ॥) ਨਉ ਖੰਡ ਸਤ ਦੀਪ ਚੌਦਾਂ ਲੋਕ ਤਿੰਨ ਗੁਣ ਚਾਰ ਜੁਗ ਚਾਰ ਖਾਣੀਆ ਰੂਪ (ਮਹਲਤਿ) ਸੁੰਦਰ ਹਵੇਲੀ (ਬਹਾਲੀ) ਇਸਥਿਤ ਕੀਤੀ ਹੈ। (ਚਾਰੇ ਦੀਵੇ ਚਹੁ ਹਥਿ ਦੀਏ ਏਕਾ ਏਕਾ ਵਾਰੀ ॥ ੧ ॥) ਚਾਰੇ ਬੇਦਾਂ ਰੂਪ ਦੀਵੇ ਚੌਹਾਂ ਜੁਗਾਂ ਦੇ ਸਤਿਜੁਗ ਦਾ ਸਾਮ ਵੇਦ, ਤ੍ਰੇਤੇ ਦਾ ਰਿਗ ਵੇਦ, ਦੁਆਪਰ ਦਾ ਯਜੁਰ ਵੇਦ, ਕਲਿਜੁਗ ਦਾ ਅਥਰਵਣ ਵੇਦ ਚਾਰ ਬਰਨਾਂ ਦੇ ਹੱਥ ਦਿੱਤੇ ਹਨ॥ ਬ੍ਰਾਹਮਣ (ਸਾਮਵੇਦ), ਛਤ੍ਰੀ (ਰਿਗਵੇਦ), (ਜੁਜਰ ਵੇਦ) ਬੈਸ, ਸੂਦ (ਅਥਰਵਣ ਵੇਦ) ਇਕ-ਇਕ ਦੀ ਵਾਰੀ ਅਨੁਸਾਰ॥ (ਮਿਹਰਵਾਨ ਮਧੁਸੂਦਨ ਮਾਧੌ ਐਸੀ ਸਕਤਿ ਤੁਮ੍ਾਰੀ ॥ ੧ ॥ ਰਹਾਉ ॥) ਹੇ ਮਧੂ ਦੈਂਤ ਦੇ ਕੱਟਣ ਵਾਲੇ ਮਾਇਆ ਦੇ ਪਤੀ ਮਿਹਰਵਾਨ ਐਸੀ ਆਪ ਦੀ ਤਾਕਤ ਹੈ॥ (ਘਰਿ ਘਰਿ ਲਸਕਰੁ ਪਾਵਕੁ ਤੇਰਾ

ਧਰਮੁ ਕਰੇ ਸਿਕਦਾਰੀ ॥) ਘਰਾਂ-ਘਰਾਂ ਦੇ ਵਿਚ ਭਾਵ ਸਰੀਰਾਂ-ਸਰੀਰਾਂ ਦੇ ਵਿਚ ਅਗਨੀ ਤੇਰੀ ਫੌਜ ਹੈ। ਧਰਮ ਰਾਜਾ ਠਾਣੇਦਾਰੀ ਕਰਦਾ ਹੈ ਵਾ ਨੰਬਰਦਾਰੀ ਕਰਦਾ ਹੈ॥ (ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ ॥ ੨ ॥) ਧਰਤੀ ਰੂਪ ਦੇਗ ਇਕੋ ਵਾਰ ਮਿਲ ਗਈ ਹੈ ਜਿਹੜੇ ਕਰਮ ਹਨ ਇਹ ਭੰਡਾਰੀ ਹਨ। (ਨਾ ਸਾਬੂਰੁ ਹੋਵੈ ਫਿਰਿ ਮੰਗੈ ਨਾਰਦੁ ਕਰੇ ਖੁਆਰੀ ॥) ਜਿਨਾਂ ਪੁਰਖਾਂ ਨੂੰ ਸੰਤੋਖ ਨਹੀਂ ਆਉਂਦਾ ਫੇਰ ਉਹ ਮੰਗਦੇ ਹਨ (ਨਾਰਦ) ਮਨ ਉਹਨਾਂ ਦੀ ਖੁਆਰੀ ਕਰਦਾ ਹੈ॥ (ਲਬੁ ਅਧੇਰਾ ਬੰਦੀਖਾਨਾ ਅਉਗਣ ਪੈਰਿ ਲੁਹਾਰੀ ॥ ੩ ॥) ਲਾਲਚੀਆਂ ਦੇ ਤਾਈਂ ਅਗਿਆਨ ਦੇ ਹਨੇਰੇ ਵਾਲਾ ਜੂਲਾ ਰੂਪ ਬੰਦੀਖਾਨਾ ਹੈ ਮਨ ਤੇ ਚਿਤ ਰੂਪ ਪੈਰਾਂ ਵਿਚ ਲੋਹੇ ਦੀ ਬੇੜੀ ਹੈ ਵਾ ਔਗੁਣਾਂ ਕਰਕੇ ਪੈਰਾਂ ਵਿਚ ਬੇੜੀ ਪਵੇਗੀ॥ (ਪੂੰਜੀ ਮਾਰ ਪਵੈ ਨਿਤ ਮੁਦਗਰ ਪਾਪੁ ਕਰੇ ਕੁੋਟਵਾਰੀ ॥) ਜਿਨ੍ਹਾਂ ਦੇ ਪਾਸ ਪਾਪਾਂ ਦੀ ਪੂੰਜੀ ਹੈ। ਉਹਨਾਂ ਤੇ ਜਮਾਂ ਦੇ ਮੁਦਗਰਾਂ ਦੀ ਮੋਹਲਿਆਂ ਦੀ ਨਿਤ ਮਾਰ ਪੈਂਦੀ ਹੈ, ਜੋ ਮਨ ਪਾਪ ਕਰਦਾ ਹੈ ਕੋਤਵਾਲ ਇਹ ਥਾਨੇਦਾਰੀ ਕਰਦਾ ਹੈ॥ ਭਾਵ ਸਰੀਰ ਵਿਚ ਮੁਖੀ ਹੋ ਕੇ॥ (ਭਾਵੈ ਚੰਗਾ ਭਾਵੈ ਮੰਦਾ ਜੈਸੀ ਨਦਰਿ ਤੁਮ੍ਾਰੀ ॥ ੪ ॥) ਕਰਮਾਂ ਅਨੁਸਾਰ ਚਾਹੇ ਚੰਗਾ ਹੋਵੇ ਚਾਹੇ ਮਾੜਾ ਹੋਵੇ ਜੇਹੋ ਜੇਹੀ ਹੇ ਵਾਹਿਗੁਰੂ ਆਪ ਦੀ ਨਦਰਿ ਹੁੰਦੀ ਹੈ ਓਹੋ ਜੇਹਾ ਹੁੰਦਾ ਹੈ॥ (ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ ॥) ਹੇ ਆਦਿ ਪੁਰਖ ਆਪਦੇ ਤਾਈਂ ਅੱਲਾਹ-ਅੱਲਾਹ ਕਹਿੰਦੇ ਹਨ (ਸੇਖਾ) ਮੁਸਲਮਾਨਾਂ ਦੀ ਵਾਰੀ ਆ ਗਈ ਹੈ ਵਾ ਆਈਏ ਸ਼ੇਖ ਜੀ ਆਉ ਸ਼ੇਖ ਜੀ, ਕਹਿੰਦੇ ਹਨ। ਇਹ ਸ਼ੇਖਾਂ ਦੀ ਵਾਰੀ ਆਈ ਹੈ। (ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ ॥ ੫ ॥) ਦੇਵਤਿਆਂ ਦੇ ਮੰਦਰਾਂ ਨੂੰ ਅਤੇ ਦੇਵਤਿਆਂ ਦੀਆਂ ਮੂਰਤਾਂ ਨੂੰ ਟੈਕਸ ਮਸੂਲ ਲੱਗ ਗਿਆ ਹੈ। ਏਹੋ ਜਿਹੀ ਸੰਸਾਰ ਦੇ ਵਿਚ ਤੇਰੀ ਵਡਿਆਈ ਚੱਲ ਪਈ ਹੈ॥ ਜਾਂ ਐਸੀ ਰੀਤ ਦੀ ਵਡਿਆਈ ਹੋ ਰਹੀ ਹੈ॥ (ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ ॥) ਲੋਟਾ ਪਕੜਨਾ ਬਾਂਗਾਂ ਦੇਣੀਆਂ ਨਿਵਾਜਾਂ ਪੜਨੀਆਂ ਹੇਠਾਂ ਆਸਣ ਵਛੌਣਾ, ਨੀਲਾ ਰੂਪ ਧਾਰਨਾ ਹੇ ਸੰਸਾਰ ਬਾਗ ਦੇ ਵਾਲੀ ਇਹ ਚੀਜ਼ਾਂ ਪਰਵਿਰਤ ਹੋ ਗਈਆਂ ਹਨ॥ (ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥ ੬ ॥) ਘਰਾਂ ਘਰਾਂ ਦੇ ਵਿਚ ਸਾਰਿਆਂ ਜੀਆਂ ਨੂੰ ਮੀਆਂ ਮੀਆਂ ਆਖ ਕੇ ਬੋਲਦੇ ਹਨ। ਹੁਣ ਤਾਂ ਬੋਲੀ ਤੁਹਾਡੀ ਹੋਰ ਹੀ ਹੋ ਗਈ ਹੈ॥ (ਜੇ ਤੂ ਮੀਰ ਮਹੀਪਤਿ ਸਾਹਿਬੁ ਕੁਦਰਤਿ ਕਉਣ ਹਮਾਰੀ ॥) ਇਸ ਕਰਕੇ ਹੇ ਪ੍ਰਿਥਵੀ ਦੇ ਪਤੀ ਮਾਲਕ ! ਤੂੰ ਮੁਸਲਮਾਨਾਂ ਨੂੰ ਹੀ ਪਾਤਸ਼ਾਹ ਬਨਾਉਣ ਲੱਗਾ ਹੈਂ (ਹਮਾਰਾ) ਤਮਾਮ ਜੀਆਂ ਦੀ ਫੇਰ ਕੀ ਸ਼ਕਤੀ ਹੈਂ ਹਟਾਉਣ ਦੀ (ਅਥਵਾ) (ਜੇ ਤੂ ਮੀਰ ਮਹੀਪਤਿ ਸਾਹਿਬੁ ਕੁਦਰਤਿ ਕਉਣ

ਹਮਾਰੀ ॥) ਅਰਥ : ਹੇ ਪਾਤਸ਼ਾਹ ਧਰਤੀ ਦੇ ਮਾਲਕ ! ਜੇਕਰ ਤੇਰੀ ਇਹੋ ਹੀ ਮਰਜ਼ੀ ਹੈ ਕਿ ਇਸ ਧਰਤੀ ਤੇ ਮੁਸਲਮਾਨੀ ਰਾਜ ਹੋ ਜਾਵੇ, ਤਾਂ ਸਾਡੀ ਕੀ ਕੁਦਰਤਿ ਤਾਕਤ ਹੈ, ਉਸ ਨੂੰ ਰੋਕ ਲਈਏ॥ (ਚਾਰੇ ਕੁੰਟ ਸਲਾਮੁ ਕਰਹਿਗੇ ਘਰਿ ਘਰਿ ਸਿਫਤਿ ਤੁਮ੍ਾਰੀ ॥) ਅੱਛਾ ਚਹੁੰ ਕੁੰਟਾਂ ਦੇ ਵਿਚ ਜੀਵ ਸਲਾਮਾਂ ਲੇਕਮ ਹੀ ਉਚਾਰਿਆ ਕਰਨਗੇ। ਘਰਾਂ ਘਰਾਂ ਦੇ ਵਿਚ ਤੇਰ ਭਗਤੀ ਦੀ ਥਾਂ ਐਸੀ ਸਿਫਤਿ ਹੋਵੇਗੀ, ਹਿੰਦੋਸਤਾਨੀ ਹਿੰਦੂ ਹੇ ਵਾਹਿਗੁਰੂ ਜੀ ਇਹ ਚਾਹੁੰਦੇ ਹਨ। (ਤੀਰਥ ਸਿੰਮ੍ਰਿਤਿ ਪੁੰਨ ਦਾਨ ਕਿਛੁ ਲਾਹਾ ਮਿਲੈ ਦਿਹਾੜੀ ॥) ਤੀਰਥਾਂ ਤੇ ਇਸ਼ਨਾਨ, ਸਿਮ੍ਰਤੀਆਂ ਦੇ ਪਾਠ, ਪੁੰਨ ਦਾਨ ਕਰਨਾ, ਕਿਛੁ ਦਿਹਾੜੀ ਇਹ ਲਾਹਾ ਇਨ੍ਹਾਂ ਨੂੰ ਮਿਲੇ ਪਰ ਆਪਣੇ ਵਾਸਤੇ ਸਤਿਗੁਰੂ ਜੀ ਏਹ ਮੰਗਦੇ ਹਨ ਤੇ ਆਪਣੇ ਪੰਥ ਵਾਸਤੇ ॥ (ਨਾਨਕ ਨਾਮੁ ਮਿਲੈ ਵਡਿਆਈ ਮੇਕਾ ਘੜੀ ਸਮ੍ਾਲੀ ॥ ੮ ॥ ੧ ॥ ੮ ॥) ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਹੇ ਵਾਹਿਗੁਰੂ ! ਆਪ ਦੇ ਨਾਮ ਦੀ ਵਡਿਆਈ ਮਿਲੇ। ਇਕ ਇਕ ਘੜੀ ਆਪ ਨੂੰ ਸਦਾ ਚੇਤੇ ਕਰਦੇ ਰਹੀਏ॥ (ਅੰਗ ੧੪੧) ਮਃ ੧ ॥ (ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥) ਪੰਜ ਨਿਮਾਜ਼ਾਂ ਹਨ ਪੰਜ ਵਖਤ ਹਨ, ਪੰਜਾਂ ਦੇ ਪੰਜ ਨਾਮ ਹੈ (੧) ਫਜਰ ਕੀ ਅੰਮ੍ਰਿਤ ਵੇਲੇ ਪੜਨੀ॥ (੨) ਜੌਹਰ ਕੀ-ਦੁਪਿਹਰ ਪਿਛੋਂ ਪੜ੍ਹਨੀ (੩) ਅਸਰ ਦੀ-ਚਾਰ ਘੜੀਆਂ ਦਿਨ ਰਹਿੰਦੇ ਪੜ੍ਹਨੀ (੪) ਮਗਰਬ=ਦਿਨ ਛਿਪਣ ਵੇਲੇ ਪੜ੍ਹਨੀ॥ (੫) ਇਸ ਦੀ ਚਾਰ ਘੜੀਆਂ ਰਾਤ ਗਈ ਹੋਵੇ ਮੁਸਲਮਾਨੀ ਮ ਅਨੁਸਾਰ, ਗੁਰਮਤ ਅਨੁਸਾਰ : ਵਖਤ ਪੰਜ ਏਹ ਹਨ (੧ ਸਿਫਤ-ਬੰਦਗੀ) (੨ ਸਬੂਰੀ-ਸੰਤੋਖ) (੩ ਹਲੇਮੀ-ਸੰਤੋਖ) (੪ ਖੈਰ-ਭਲਿਆਈ) ੫ ਪੰਜੇ ਗਿਆਨ ਇੰਦਰੇ ਏਕਤਾ ਵਿਚ ਟਿਕਾਉਣੇ। (ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥) ਸੱਚ ਬੋਲਣਾ ਪਹਿਲੀ ਨਿਮਾਜ਼ ਹੈ। ਧਰਮ ਦੀ ਕ੍ਰਿਤ ਕਰਨੀ ਦੂਜੀ ਨਿਮਾਜ਼ ਹੈ, ਰੱਬ ਦੇ ਰਾਹ ਪੁੰਨ ਦਾਨ ਕਰਨਾ ਤੀਜੀ ਨਿਮਾਜ਼ ਹੈ। (ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ ॥) ਮਨ ਦੀ ਸਫਾਈ ਭਾਵ ਭਾਵਨਾ ਸੱਚੀ ਕਰਨੀ ਇਹ ਚੌਥੀ ਨਿਮਾਜ਼ ਹੈ, ਸਿਫਤੀ ਪ੍ਰਮਾਤਮਾ ਦੀ ਸਿਫਤ ਦਾ ਪਛਾਨਣਾ ਪੰਜਵੀਂ ਨਿਮਾਜ਼ ਹੈ। (ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥) ਭਗਤੀ ਦਾ ਕਮਾਉਣਾ ਕਲਮਾ ਹੈ ਏਸ ਨੂੰ ਆਖ ਕੇ ਤਾਂ ਮੁਸਲਮਾਨ ਅਖਵਾ ਸਕਦਾ ਹੈ॥ (ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ ॥ ੩ ॥ ) ਸ੍ਰੀ ਗੁਰੂ ਸਾਹਿਬ ਜੀ ਕਹਿੰਦੇ ਹਨ ਜਿਤਨੇ ਝੂਠ ਬੋਲਣ ਵਾਲੇ ਹਨ ਸਾਰਿਆਂ ਝੂਠਿਆਂ ਦੀ ਝੂਠੀ ਸੋਭਾ ਹੈ (ਅੰਗ ੧੪੦) (ਸਲੋਕੁ ਮਃ ੧ ॥ ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥) ਜੀਵਾਂ ਤੇ ਦਇਆ ਕਰਨੀ ਮਸੀਤਿ ਹੈ, ਭਰੋਸਾ ਰਖਣਾ ਹੇਠਲਾ ਆਸਣ ਹੈ, ਸੱਚ

ਬੋਲਣਾ ਕੁਰਾਣ ਦਾ ਪੜ੍ਹਨਾ ਹੈ, ਧਰਮ ਦੀ ਕਮਾਈ ਕਰਨੀ ਸੱਚ ਹਲਾਲ ਹੈ॥ (ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥) ਵੈਰਾਗ ਸੁੰਨਤਿ ਹੈ, ਸੀਲ ਸੁਭਾ ਰੋਜ਼ਾ ਹੈ ਏਸ ਪ੍ਰਕਾਰ ਦਾ ਮੁਸਲਮਾਨ ਹੋਣਾ ਕਰ॥ (ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥) ਭਗਤੀ ਕਰਨੀ ਮੱਕੇ ਦਾ ਕਾਬਾ ਹੈ॥ ਸੱਚ ਨਾਮ ਜਪਣਾ ਵਿਚ ਪੀਰ ਹੈ, ਨਿਸ਼ਕਾਮ ਕਰਮ ਕਲਮਾ ਹੈ॥ ਨਿਮ੍ਰਤਾ ਧਾਰਨੀ ਨਿਵਾਜਾ ਹੈ॥ (ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥ ੧ ॥) ਮਾਲਾ ਫੇਰਨੀ ਏਹ ਤਿਸ ਪ੍ਰਮਸ਼ੇਰ ਨੂੰ ਭਾਉਂਦੀ ਹੈ। ਸ੍ਰੀ ਗੁਰੂ ਜੀ ਕਹਿੰਦੇ ਹਨ ਜੇ ਕਰਕੇ ਵਿਸ਼ਿਆਂ ਤੋਂ ਸ਼ਰਮ ਰਖੇ, ਅਥਵਾ ਸ਼ਾਂਤੀ ਸੁਭਾ ਦੀ ਮਾਲਾ ਫੇਰੇ।

(ਅੰਗ ੬੪) (ਸਿਰੀਰਾਗੁ ਮਹਲਾ ੧ ਘਰੁ ੨ ॥ ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ ॥) ਦੁਨੀਆਂ ਦੇ ਲੋਕ ਘਰਾਂ ਦੇ ਤਾਂਈ ਇਸਥਤਿ ਮੰਨ ਕੇ ਬੈਠਦੇ ਹਨ ਪਰ ਸੰਸਾਰ ਤੋਂ ਤਾਂ ਨਿਤ ਪ੍ਰਤੀ ਹੀ ਚਲਣੇ ਦਾ ਸੰਸਾ ਹੈ॥ (ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕ ॥ ੧ ॥ ) ਇਸਥਿਤੀ ਸੰਸਾਰ ਦੀ ਤਾਂ ਵਿਸ਼ੇਸ਼ ਕਰਕੇ ਜਾਣੀਏ ਜੇ ਇਸ ਮਾਤ ਲੋਕ ਨੇ ਅਚੱਲ ਰਹਿਣਾ ਹੋਵੇ॥ (ਦੁਨੀਆ ਕੈਸਿ ਮੁਕਾਮੇ ॥) ਦੁਨੀਆ ਦੀ ਇਸਥਿਤੀ ਕਿਆ ਹੈ ਭਾਵ ਅਨ ਸਥਿਰ ਹੈ। (ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ ॥ ੧ ॥ ਰਹਾਉ ॥) ਭਰੋਸਾ ਕਰਕੇ ਭਗਤੀ ਦਾ ਖ਼ਰਚ ਪੱਲੇ ਬੰਨ੍ਹ ਲਵੋ ਨਾਮ ਸਿਮਰਨ ਦੇ ਵਿਚ ਲੱਗੇ ਰਹੋ॥ (ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ ॥) ਜੋਗੀ ਤਾਂ ਮੱਠਾਂ ਜਾ ਗੁਫਾਵਾਂ ਵਿਚ ਆਸਣ ਲਾਕੇ ਬੈਠ ਜਾਂਦੇ ਹਨ, ਮੁਲਾ ਮੁਸੀਤ ਵਿਚ ਇਸਥਿਤ ਮੰਨ ਕੇ ਬੈਠ ਜਾਂਦੇ ਹਨ॥ (ਪੰਡਿਤ ਵਖਾਣਹਿ ਪੋਥੀਆ ਸਿਧ ਬਹਹਿ ਦੇਵ ਸਥਾਨਿ ॥ ੨ ॥) ਪੰਡਿਤ ਲੋਕ ਧਾਰਮਿਕ ਪੋਥੀਆਂ ਦੇ ਤਾਂਈ ਮੰਦਰਾਂ ਵਿਚ ਬੈਠ ਕੇ ਪੜ੍ਹਦੇ ਹਨ। ਸਿਧ ਲੋਕ ਦੇਵਤਿਆਂ ਦੇ ਅਸਥਾਨਾਂ ਸਮੇਰ ਆਦਿਕ ਤੇ ਸਮਾਧੀ ਲਾ ਕੇ ਬੈਠ ਕੇ ਹਨ। ਇਹ ਅਰਥ ਲਕਸ਼ਨਾ ਬਿਰਤੀ ਕਰਕੇ ਹੈ। ਕਿਉਂਕਿ ਦੇਵਤਿਆਂ ਦਾ ਸਥਾਨ ਸਮੇਰ ਪਰਬਤ ਨਹੀਂ ਹੈ (ਸੁਰ ਸਿਧ ਗਣ ਗੰਧਰਬ ਮੁਨਿ ਜਨ ਸੇਖ ਪੀਰ ਸਲਾਰ ॥) ਤੇਤੀ ਕਰੋੜ ਦੇਵਤੇ ਸਿਧ ਸਮੂੰਹ ਗੰਧਰਬ ਸਾਰੇ ਮੁਨੀ ਸਾਰੇ ਪੁਰਸ਼ ਤੇ ਸ਼ਿਵ ਜੀ ਦੇ ਗੁਣ, ਸ਼ੇਖ ਜਾਤੀ ਦੇ ਪੀਰ ਤੇ ਸਰਦਾਰ॥ (ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ ॥ ੩ ॥) ਸੰਸਾਰ ਜੋ ਨਾਸਵੰਤ ਦਰ ਹੈ ਏਸ ਤੋਂ ਕੂਚ ਦਰ ਕੂਚ (ਵਾਰੀ ਵਾਰੀ) ਚਲਾਣਾ ਕਰ ਗਏ। ਜੋ ਹੋਰ ਵੀ ਹਨ ਸੋ ਚਲਣ ਵਾਲੇ ਹਨ। (ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ ॥) ਚਕਰਵਰਤੀ ਰਾਜੇ ਖਾਨ ਪਠਾਣ ਵਾ ਪੰਜ ਹਜਾਰੀ ਦਸ ਹਜ਼ਾਰੀ (ਮਲੂਕ) ਕੋਮਲ ਅੰਗਾਂ ਵਾਲੇ ਸਰਦਾਰ ਜਾਂ ਬਲੋਚਾਂ ਨੇ ਨੰਬਰਦਾਰ (ਉਮਰੇ) ਉਮਰਾਵ (ਅਥਵਾ) ਅਹਿਲ ਏਹ ਸੰਸਾਰ ਤੋਂ ਕੂਚ

ਦਰ ਕੂਚ ਕਰਕੇ ਚੱਲੇ ਗਏ ਹਨ। (ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੁਚੁ ॥ ੪ ॥) ਇਕ ਘੜੀ ਅਥਵਾ ਅਧੀ ਘੜੀ ਨੂੰ ਇਸ ਸੰਸਾਰ ਤੋਂ ਚਲੇ ਜਾਣਾ ਹੈ। ਆਪਣੇ ਦਿਲ ਅੰਦਰ ਤੂੰ ਭੀ ਪ੍ਰਲੋਕ ਵਿਚ ਪਹੁੰਚਿਆ ਸਮਝ। (ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ ॥) ਜੇਕਰ ਸਾਰੀਆਂ (ਸਬਦਾਹ) ਰਾਤਾਂ ਤੇ ਦਿਨ ਸਾਰੇ ਮਹੀਨੇ ਉਮਰ ਦੇ ਸਿਖਿਆ ਕਥਨ ਕਰੀ ਜਾਈਏ ਤਾਂ ਭੀ ਕੋਈ ਵਿਰਲਾ ਹੀ ਸਮਝਦਾ ਹੈ। (ਨਾਨਕੁ ਵਖਾਣੈ ਬੇਨਤੀ ਜਲਿ ਥਲਿ ਮਹੀਅਲਿ ਸੋਇ ॥ ੫ ॥) ਸ੍ਰੀ ਗੁਰੂ ਸਾਹਿਬ ਕਥਨ ਕਰਦੇ ਹਨ ਕਿ ਹੇ ਪ੍ਰਭੂ! ਤੂੰ ਖੁਸ਼ਕ ਥਾਵਾਂ ਵਿਚ, ਪਾਣੀ ਵਿਚ ਤੇ ਧਰਤੀ ਅਕਾਸ਼ ਵਿਚ ਸਾਰੇ ਵਿਆਪਕ ਹੈਂ ਅਸੀਂ ਆਪ ਦੇ ਅੱਗੇ ਬੇਨਤੀ ਕਰਦੇ ਹਾਂ॥ (ਅਲਾਹੁ ਅਲਖੁ ਅਗੰਮੁ ਕਾਦਰੁ ਕਰਣਹਾਰੁ ਕਰੀਮੁ ॥) ਪਵਿਤ੍ਰ ਰੂਪ ਹੈਂ, ਅਸ਼ੁੱਧ ਮਨ ਕਰਕੇ ਲਖਣ ਤੋਂ ਰਹਿਤ ਹੈਂ, ਗੰਮਤਾ ਤੋਂ ਰਹਿਤ ਹੈਂ ਕੁਦਰਤ ਦਾ ਮਾਲਕ ਹੈ, ਜਗਤ ਨੂੰ ਕਰਨ ਵਾਲਾ ਕ੍ਰਿਪਾਲੂ ਹੈਂ॥ (ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ ॥ ੬ ॥) ਸਾਰੀ ਦੁਨੀਆਂ ਆਉਣ ਜਾਣ ਵਾਲੀ ਹੈ, ਇਕ ਪਰਮੇਸ਼ਰ ਹੀ ਰਹਿਮ ਦਿਲ ਇਸਥਿਤ ਹੈ (ਮੁਕਾਮੁ ਤਿਸ ਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ ॥) ਇਸਥਿਤ ਉਸਨੂੰ ਕਹੀਦਾ ਹੈ ਜਿਸ ਦੇ ਸਿਰ ਤੇ ਹਿਸਾਬ ਕਿਤਾਬ ਦਾ ਲੇਖਾ ਨਾ ਹੋਵੇ, ਐਸਾ ਇਕ ਪ੍ਰਮੇਸ਼ਰ ਹੀ ਹੈ। (ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ ॥ ੭ ॥) ਅਕਾਸ਼ ਦੇ ਲੋਕ ਤੇ ਧਰਤੀ ਦੇ ਲੋਕ ਸਭ ਚੱਲੇ ਜਾਣਗੇ। ਧਰਤੀ ਤੇ ਅਸਮਾਨ ਸਮੇਤ ਸਭ ਚੱਲੇ ਜਾਣਗੇ। ਇਸਥਿਤ ਸਰੂਪ ਉਹ ਇਕ ਵਾਹਿਗੁਰੂ ਹੀ ਹੈ॥ (ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ ॥) ਦਿਨ ਤੇ ਸੂਰਜ, ਰਾਤ ਤੇ ਚੰਦ ਚੱਲੇ ਜਾਣਗੇ, ਤਾਰੇ ਭੀ ਲਖਾਂ ਜੋ ਹਨ ਚੱਲੇ ਜਾਣਗੇ ਜਿਵੇਂ ਦਿਨ ਸੂਰਜ ਚੱਲਦਾ ਹੈ ਲੱਖਾਂ ਤਾਰੇ ਛੱਪ ਜਾਂਦੇ ਹਨ, ਰਾਤ ਨੂੰ ਚੰਦਰਮਾ ਚੜ੍ਹਦਾ ਹੈ, ਸੂਰਜ ਛਪ ਜਾਂਦਾ ਹੈ ਇਸੇ ਤਰ੍ਹਾਂ ਪਰਲੋ ਦੇ ਆਉਣ ਤੇ ਸਭ ਕੁਝ ਹੀ ਨਾਸ ਹੋ ਜਾਂਦਾ ਹੈ॥ (ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ ॥ ੮ ॥ ੧੭ ॥ ) ਇਸਥਿਤ ਰਹਿਣ ਵਾਲਾ ਉਹ ਇਕ ਵਾਹਿਗੁਰੂ ਹੀ ਹੈ। ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਅਸੀਂ ਸੱਚ ਕਥਨ ਕੀਤਾ ਹੈ॥

## ਪ੍ਰਿਯਾਇ ਅਰੰਭ॥ ਅਧਿਆਇ ੫੭

(੮) (ਅਸਰਾ ਪਨਾਹ) ਇਕੱਠਾ ਨਾਮ ਹੈ (੧੭) (ਨਿਮਖ ਬਿਖੈ) ਜੋ ਕਿਤਨੇ ਸਾਲਾ ਦਾ ਰਸਤਾ ਦਸਦੇ ਹੋ ਆਪ ਤਾਂ ਓਥੇ ਪਲ ਵਿਚ ਜਾ ਸਕਦੇ ਹੋ (੨੧) (ਆਸਾ) ਤੋੜੇ ਵਾਲਾ ਸੋਟਾ (੨੩) (ਸੇਲੀ) ਗੁੰਦਿਆ ਹੋਇਆ ਤਾਗਾ ਕਾਲੇ ਰੰਗ ਦਾ ਮੱਕੇ ਦੇ (੫੨) ਦਰਵਾਜ਼ੇ ਹਨ। (੨੪) (ਤਿਹ ਠੌਰਾ) ਭੱਖਰ ਸੱਖਰ

ਵਿਚ (੨੮) (ਗਵਾਹੂ) ਦੋਹਾਂ ਦੀ ਸਚੀ ਗਵਾਹੀ ਦੇਣ ਵਾਲੇ (੩੦) (ੳਪਦੇਸਕ) ਸੱਚ ਦਾ ਪ੍ਰਚਾਰ ਕਰਕੇ ਉਪਦੇਸ਼ ਦੇਦ ਵਾਲੇ ਸਾਨੂੰ ਜਾਣੋਂ (੩੬) (ਦ੍ਵੈਤ ਹੇਤ ਕੋ) ਦ੍ਵੈਤ ਦਾ (ਹੇਤ) ਕਾਰਨ ਜੋ ਝਗੜਾ ਵਾ: ਹੇਤ : ਮੋਹ (੩੬) (ਮਗਜ) ਜੈਸੇ ਖਾਨ ਵਾਲੀ ਚੰਗੀ ਚੀਜ਼ ਐਸੇ ਏਹ ਚੰਗੀ ਪੜਾਈ ਹੈ (੩੯) (ਚਾਰੋ ਤਰਕ ਦੇਤ ਸਮਝਾਈ) ਏਹ ਚਾਰ ਚੀਜ਼ਾਂ ਨੂੰ ਤਰਕ ਦੇਣਾ ਸਮਝਾ ਦਿੰਦੀ ਹੈ (੪੧) (ਗੋਰ) ਧਿਆਨ ਰੂਪ ਗੋਰ ਮੇਂ ਵਾ ਹੁਕਮ ਮੰਨਣ ਰੂਪ ਗੋਰ ਮੇਂ ਸਮਾਵੇ, ਜੈਸੇ ਮੁਰਦਾ ਅੰਗ ਨਹੀਂ ਹਲੋਂਦਾ ਇਉਂ ਆਪਾ ਨਾ ਜਣਾਵੇ (੪੨) (ਹੁਨਰਨ) ਕਿਸੇ ਵੀ ਵਿਦਿਆ ਦੇ ਹੁਨਰ ਦਾ ਜਾਣੂੰ ਹੋਣਾ ਹੈ (ਐਬ) ਬੁਰਿਆਈ (੪੫) (ਅਸ) ਐਸਾ ਜਿਥੇ (ਰੇ ਮਨ ਐਸੀ ਹਰਿ ਸਿਓ ਪ੍ਰੀਤ ਕਰ ਜੈਸੀ ਜਲ ਜਲ ਕਮਲੇਹ) ਏਹ ਸ਼ਬਦ ਸ੍ਰੀ ਰਾਗ ਦਾ ਗਾਇਆ ਹਾਫਜ਼ਾ ਬਾਦ ਵਾਲੀ ਜਨਮ ਸਾਖੀ ਮੇਂ ਲਿਖਾ ਹੈ (੫੪) (ਜੰਤ੍ਰ) ਵਾਜਾ (ਸੁਰ ਰਾਗ) ਰਾਗ ਦੀਆਂ ਸੁਰਾਂ ਵਿਚ ਪਾਕੇ ਵਸਾਕੇ ਗਾਇਆ। ਇਕ ਵਾਰ ਸੰਤ ਗਿ: ਗੁਰਬਚਨ ਸਿੰਘ ਜੀ ਖਾਲਸਾ ਕਾਦੀਆਂ ਵਾਲੇ ਠਕਰਵਾਲ ਗਏ। ਸੰਤਾਂ ਪਾਸ ਕਾਦੀਆਂ ਵਾਲੇ ਮੁਸਲਮਾਨ ਆਏ। ਉਹਨਾਂ ਨੇ ਕੁਝ ਗੱਲਾਂ ਕੀਤੀਆਂ। ਕਹਿੰਦੇ ਗੁਰੂ ਨਾਨਕ ਜੀ ਮੁਸਲਮਾਨ ਸਨ ਤਦ ਹੀ ਮੱਕੇ ਦਾ ਜਾਰਤ ਕਰਨ ਗਏ ਤਾਂ ਸੰਤਾਂ ਨਾਨਕ ਪ੍ਰਕਾਸ਼ ਦੀਆਂ ਏਹ ਪੰਗਤੀਆਂ ਬੋਲੀਆਂ (ਮੱਕਾ ਆਵਾ ਜਾਰਤ ਤੇਰੀ॥ ਉਠ ਮਰਦਾਨੇ ਲੇਵਹੁ ਹੇਰੀ) ਇਹ ਪੰਗਤੀਆਂ ਸੁਣ ਕੇ ਕੋਈ ਜਵਾਬ ਨਾ ਆਇਆ ਤਾਂ ਫੇਰ ਕਹਿਣ ਲੱਗੇ ਗੁਰੂ ਜੀ ਸਲਾਮ ਦਾ ਜਾਪ ਕਰਦੇ ਸੀ ਤਾਂ ਸੰਤਾਂ ਨੇ ਕਿਹਾ ਦੇਖੋ ਨਾਨਕ ਪ੍ਰਕਾਸ਼ ਆਦਿ ਵਿਚ ਲਿਖਾ ਹੈ (ਏਕੰਕਾਰਾ ਸਤਿਗੁਰੂ ਤਹਿ ਪ੍ਰਸਾਦਿ ਸਚ ਸੋਇ।) ਵਾਹਿਗੁਰੂ ਜੀ ਕੀ ਫਤੇ ਹੈ ਬਿਘਨ ਬਿਨਾਸਨ ਸੋਇ) ਫੇਰ ਚੁਪ ਹੋ ਗਏ ਸਨ, ਕੋਈ ਗੱਲ ਨਹੀਂ ਆਈ ਮੁਸਲਮਾਨਾਂ ਨੂੰ। (੫੮) (ਦਿਵਾਲੀ) ਮਰਦਾਨੇ ਦਾ ਇਰਾਦਾ ਸੀ ਕਿ ਨੇੜੇ ਜਾ ਰਹਿਣ ਦਿਵਾਲ ਦੇ ਥਾਂ ਦੇ ਹੇਠਲੇ ਪਾਸੇ ਜਾ ਬੈਠੇ।

## ਸ਼ਬਦ ਦੇ ਪ੍ਰਿਯਾਇ

(੬੦) (ਚਾਰ) ਚਾਰ ਖਾਦੀਆਂ ਵਾ ਬੇਦ (ਮਹਿਲਤਿ) ਹਵੇਲੀ ਚਾਰਿ : ਸੁੰਦਰ ਬਹਾਲ ਇਸਥਿਤ ਕੀਤੀ ਹੈ (ਚਹੁ ਹਥ ਦੀਏ) ਚਾਰ ਅਵਤਾਰਾਂ ਦੇ, ਹੰਸਾ, ਰਾਮ, ਕ੍ਰਿਸ਼ਨ, ਕਲਕੀ, ਵਾ ਚੌਹਾਂ ਵਰਨਾਂ ਦੇ ਸਤਿਜੁਗ ਮੇਂ ਬ੍ਰਹਿਮਣਾਂ ਦਾ ਰਾਜ ਸੀ ਸਾਮਵੇਦ ਸੀ, ਤ੍ਰੇਤੇ ਵਿਚ ਛੱਤ੍ਰੀਆਂ ਦਾ ਰਾਜ ਸੀ ਰਿਗਵੇਦ, ਦੁਆਪੁਰ ਵਿਚ ਬੈਸਾ ਦਾ ਰਾਜ ਸੀ ਜੁਜਰ ਵੇਦ, ਕਲਜੁਗ ਸ਼ੂਦਰਾ ਦਾ ਰਾਜ ਤੇ ਅਥਰਬਣ ਬੇਦ। ਇਕ ੨ ਸਭ ਨੂੰ ਰਾਜ ਦਿੱਤਾ ਹੈ। (ਪਾਵਕ); ਜਠਰਾ ਅਗਨੀ ਜਿਸ ਨਾਲ ਸਰੀਰ

ਚੱਲਦਾ ਹੈ (ਧਰਮ) ਧਰਮ ਰਾਜਾ ਠਾਣੇਦਾਰੀ (ਦੇਗ) ਲੰਗਰ ਜੈਸਾ ਬੀਜਦੇ ਹੈ ਤੈਸਾ ਖਾਂਦੇ ਹਨ (ਨਾਰਦ) ਮਨ ਹੀ ਏਹ ਖੁਆਰੀ ਕਰਦਾ ਹੈ ਜੋ ਨ ਸਬਰ ਹੋਣ ਫੇਰ ਮੰਗਦਾ ਹੈ, ਖਾਨ ਦਾ ਲਬ ਹੀ ਨੇਰਾ ਬੰਦੀਖਾਲਾ ਹੈ, ਔਗੁਣ ਬੇੜੀ ਹੈ ਪੈਰਾਂ ਵਿਚ (ਪੂੰਜੀ ਪਾਪ ਕਰੇ) ਜਿਨਾਂ ਨੇ ਪਾਪਾਂ ਦੀ ਪੂੰਜੀ ਇਕੱਤ੍ਰ ਕੀਤੀ ਹੈ ਉਨ੍ਹਾਂ ਤੇ (ਕੋਟਵਾਰ) ਧਰਮ ਰਾਜਾ ਦੇ ਦੂਤ ਮੁਦਗਰਾਂ ਦੀ ਮਾਰ ਕਰਦੇ ਹਨ (ਭਾਵੇਂ ਚੰਗਾ ਭਾਵੈ ਮੰਦਾ) ਜੈਸਾ ਆਪ ਨੂੰ ਭਾਉਂਦਾ ਹੈ ਭਾਵੇਂ ਮੰਦਾ ਭਾਵੇ ਚੰਗਾ ਹੁੰਦਾ ਹੈ ਜੈਸੀ ਆਪ ਦੀ ਨਦਰ ਹੈ ਤੈਸਾ ਹੋਵੇਗਾ, ਹੋ ਰਿਹਾ ਹੈ ਹੁਣ ਹੋਰ ਹੀ ਸਮਾਂ ਹੋ ਗਿਆ ਹੈ (ਸਭਨਾ ਜੀਆਂ) ਦੇ ਤਾਈ ਘਰਾਂ-ਘਰਾਂ ਮੇ ਮੀਆਂ-ਮੀਆਂ ਕਹਿੰਦੇ ਹਨ (ਮਹੀਪਤਿ ਸਾਹਿਬ) ਹੇ ਧਰਤੀ ਦੇ ਮਾਲਕ ! ਜੇ ਤੂੰ ਮੁਸਲਮਾਨਾਂ ਨੂੰ ਹੀ (ਮੀਰ) ਪਾਤਸ਼ਾਹ ਬਣਾਇਆ ਚਾਹੁੰਦਾ ਹੈਂ, (੬੭) (ਕੁਦਰਤ): ਸਾਰੇ ਤਮਾਮ ਜੀਆਂ ਦੀ ਕੀ ਸ਼ਕਤੀ ਹੈ ਤੈਨੂੰ ਹਟਾ ਸਕਣ, ਪਰ ਸਾਨੂੰ ਨਾਮ ਦੇਵੋ (ਮੇਕਾ) ਇਕ ਇਕ ਘੜੀ ਮੇ ਆਪ ਨੂੰ ਯਾਦ ਕਰੀਏ (ਇਸ ਅੰਗ) ਏਨਾਂ ਮੁਸਲਮਾਨਾਂ ਦਾ ਪਖ (੬੭) (ਕਰਿ ਹਟਾਇ ਤੁਮ ਸੰਗ) ਆਪ ਕੇ ਸਾਥ ਜੋ ਕਹਿਕੇ ਹਟਾਉਣਾ ਕਰੇ ਕਿ ਏਨਾ ਦਾ ਪਖ ਨਾ ਕਰੋ।

## ਪੂਰਬਾਰਧ ਅਧਿਆਇ ੫੮

(੨) (ਏਹ ਚਾਰੋਂ ਦਿਸ ਭੀਤ) ਕਾਬੇ ਦੇ ਚਾਰ ਚੁਫੇਰੇ ਕੰਧ ਹੈ (ਕਰੈ ਕਹੂੰ ਮੈ ਪ੍ਰਤੀਤ) ਏਹ ਤੁਰਕ ਕਿਸ ਚੀਜ਼ ਵਿਚ ਭਰੋਸਾ ਕਰਦੇ ਹਨ। ਏਹ ਸਾਰੇ ਤੁਰਕ ਅਨਜਾਨ ਹਨ (੩) (ਜੋਊ ਆਗੇ ਕਰੈ ਜਾਇਕੇ) ਜੋ ਅਗੇ ਜਾ ਕੇ ਮੱਥਾ ਟੇਕਣ ਆਦਿ ਦਾ ਕੰਮ ਕਰਨਾ ਹੈ (੧੧) (ਲਖਾਇ ਨਾਂਹਿ) ਦਿਸਦਾ ਨਹੀਂ ਓਸਨੂੰ (ਇਹ ਗਾਈਏ) ਓਦੋਂ ਦਾ ਇਸ ਜਗਾ ਸ਼ਿਵਲਿੰਗ ਸਥਾਪਨ ਕੀਤਾ ਹੈ (੧੨) (ਲੇ ਕਰ ਮੈਂ) ਉਹ ਪਾਣੀ ਨੂੰ ਹੱਥ ਵਿਚ ਲੈ ਕੇ ਮੁਖ ਵਿਚ ਪਾਉਂਦੇ ਹਨ ਅੱਖਾਂ ਅਤੇ ਤਬਲ ਵਾਜਾਂ ਤੇ ਵੀ ਲਾਉਂਦੇ ਹਨ ਏਸ ਨੂੰ ਏਹ ਹੱਜ ਕਰਨਾ ਕਹਿੰਦੇ ਹਨ (ਰਹਿਤੇ) ਬਚਨ ਬਿਲਾਸ ਕਹਿੰਦਿਆਂ (੧੭) (ਰਸੂਲ) ਰੱਬ ਦਾ ਭੇਜਿਆ ਹੋਇਆ ਜੋ ਪੈਗੰਬਰ ਹੋਵੇ (ਇਮਾਨ) ਧਰਮ ਜੋ ਤੁਸੀਂ ਮੁਹੰਮਦ ਨੂੰ ਵਿਸਾਰ ਦਿੱਤਾ ਹੈ (੧੮) (ਹਮ ਬਾਤ ਐਸੀ) ਕਿ ਕਿਧਰ ਨੂੰ ਚਰਨ ਕਰਨੇ ਹਨ (ਕਾਬਾ) ਨਾਮ ਮੰਦਰ ਦਾ ਹੈ (ਮੱਕਾ) ਨਾਮ ਸ਼ਹਿਰ ਦਾ ਹੈ (ਖੈਰ ਖੁਦਾਇ) ਖੁਦਾ ਦੇ ਨਮਿਤ ਜੋ (ਖੈਰ) ਪੁੰਨ ਕਰਨਾ ਹੈ ਆਪ ਦਾ ਕੁਝ ਨਾ ਮੰਨਣਾ (ਨੀਅਤਿ ਰਾਸ ਮਨ) ਮਨ ਦੀ (ਨੀਅਤ ਭਾਵਨਾ (ਰਾਸ) ਸਚਿਆਈ ਵਾਲੀ ਹੋਣੀ (ਸਿਫਤ ਸਨਾਇ) ਸਨਾਇ ਨਾਮ ਵੀ ਸਿਫਤ ਦਾ ਹੈ ਜੋ ਸਿਫਤੀ ਦੀ ਸਿਫਤ ਕਰਨੀ ਵਾ ਸਿਫਤੀ ਦੀ ਸਨਾਇ : ਪਛਾਣ ਸ਼ਿਨਾਖਤ ਕਰਨੀ (ਕਰਣੀ) ਜੋ ਭਗਤੀ ਕਰਨੀ ਏਹੀ ਕਲਮਾ ਆਖੇ

(ਪਾਇ) ਸੋਭਾ ਹੈ (੨੭) (ਫਿਰ ਧੌਲਰ ਕੋ) ਚਰਨ ਛੱਡਕੇ ਕਿ ਹੁਣ ਤਾਂ ਪਾਸੇ ਹੋ ਗਏ ਕਾਬੇ ਤੋਂ (੨੯) (ਪਖ ਮੈਂ ਮਹਾਨੇ ਹੁਤੇ) ਜੋ ਮੁਸਲਮਾਨੀ ਮਤਿ ਵਿ ਬੜੇ ਤਕੜੇ ਕਰੜੇ ਸਨ (ਮਿਹਰ) ਜੋ ਜੀਆਂ ਤੇ ਮਿਹਰ ਕਰਨੀ ਹੈ ਏਹ ਮਸੀਤ ਹੈ (ਹੱਕ ਹਲਾਲ ਕੁਰਾਣ) ਹੱਕ ਸੱਚ ਦੀ ਜੋ ਕਮਾਈ ਕਰਨੀ ਹੈ ਏਹੀ ਹਲਾਲ ਹੈ ਜੋ ਹੱਕ ਸੱਚ ਬੋਲਣਾ ਏਹੀ ਕੁਰਾਨ ਪੜ੍ਹਨਾ ਹੇ (ਸਰਮ) ਵੈਰਾਗ ਧਾਰਨਾ ਹੈ ਵਿਸ਼ਯਾ ਸੇ (ਕਰਨੀ ਕਾਬਾ) ਜੋ ਨਿਸ਼ਕਾਮ ਕਰਮਾਂ ਦੀ ਕਮਾਈ ਕਰਨੀ ਹੈ ਜੀਆਂ ਤੇ ਏਹੀ ਕਲਮਾ ਹੈ ਨਿਮਤ੍ਰਾ ਧਾਰਨੀ ਹੈ ਨਿਵਾਜ ਵਿਸ਼ਜਾਂ ਤੋਂ ਲਾਜ (੩੦) (ਪੈਕੰਬਰ ਜਿ ਖੁਦਾਇ) ਜੋ ਖੁਦਾ ਦੇ ਭੇਜੇ ਹੋਇ ਪੈਕੰਬਰ ਹਨ (੩੧) (ਸਾਲਾਰੀ) ਫਰੇਸਤੇ ਇਕ ਲਖ ਚੌਵੀ ਹਜ਼ਾਰ ਪੈਕੰਬਰ ਮੰਨਦੇ ਹਨ ਤੇ ਹਜਾਰ ਕੁ ਫਰੇਸ਼ਤੇ ਏਸ ਕਰਕੇ ਸਵਾ ਕੁ ਲੱਖ ਹੋ ਗਏ (੩੧) (ਤਿਨਕੋ ਨ ਸਕੈ ਕਰਿ ਕੋ ਹਟਕਾਰੀ) ਜੋ ਖੁਦਾ ਦੇ ਪਾਸ ਰਹਿੰਦੇ ਹਨ ਤਿਨਕੋ ਓਨਾਂ ਦੇ ਤਾਈਂ ਜੋ ਪਹਿਰੇਦਾਰ ਡਿਓਡੀ ਤੇ ਹਨ ਪੈਕੰਬਰ ਆਦਿ ਕੋਈ ਰੋਕ ਨਹੀਂ ਪਾ ਸਕਦਾ ਅੱਗੇ ਜਾਣ ਤੋਂ (੩੨ ਤਿਨਕੇ ਹੇਤੁ) ਓਨ੍ਹਾਂ ਦੇ ਵਾਸਤੇ ਪੈਕੰਬਰ ਆਦਿ (੩੩) (ਪਖ) ਵੀ (ਬਾਦ) ਆਪੋ ਆਪਣੇ ਪੱਖਾਂ ਦੇ ਝਗੜੇ ਸੇ (੩੫) (ਇਮਾਨ) ਧਰਮ ਦੀ ਗੱਲ (੩੭) (ਕ੍ਰਿਸਾ ਸਮ ਭਈ) ਹੱਥਾਂ ਪੈਰਾਂ ਦੀ ਇਕੋ ਜੇਹੀ ਕ੍ਰਿਆ ਹੁੰਦੀ ਹੈ ਜੋ ਕ੍ਰਿਆ ਮੁਸਲਮਾਨਾਂ ਦੇ ਹੱਥ ਕਰਦੇ ਹਨ ਸੋਈ ਹਿੰਦੂਆਂ ਦੇ (੩੮) (ਅਮਲ) ਕਰਮ (੪੩) (ਭ੍ਰਮ ਜਾਕੇ ਤਨ ਨਹੀ ਭਯੋ ਨਿਰਮਲ ਮਨ) ਜੋ ਐਸੇ ਪੁਰਖ (੪੩) (ਦਾਵੈ ਬੰਧੈਂ ਪੱਖ ਹੂੰ ਕੇ ਰਹਿਤ ਸੰਸਾਰ ਹੀ) ਭਾਵ ਉਹ ਸੰਸਾਰ ਵਿਚ ਪੱਖਵਾਦ ਦੇ ਦਾਵੇ ਨਹੀਂ ਬੰਨ੍ਹ ਕੇ ਰੱਖਦੇ ਹਨ, ਸਾਰਿਆਂ ਨੂੰ ਸਮਾਨ ਜਾਣਦੇ ਹਨ (ਹਿੰਦੂ ਕਿ ਤੁਰਕ ਕੌਨ) ਉਨ੍ਹਾਂ ਦੀ ਦ੍ਰਿਸ਼ਟੀ ਵਿਚ ਚਾਹੇ ਹਿੰਦੂ ਹੈ ਚਾਹੇ ਤੁਰਕ ਹੈ ਕੌਣ ਕੋਈ ਵੀ ਹੈ ਉਹ ਭਰਮ ਮੇਟ ਕੇ ਸਭ ਨੂੰ ਇਕ ਸਮਾਨ ਦੇਖਦੇ ਹਨ (ਵਾ ਭ੍ਰਮ ਜਾਕੇ ਤਨ ਨਹੀ, ਭਯੋ ਨਿਰਮਲ ਮਨ) ਉਹ ਅਪੋ ਆਪਣੇ ਮਤਾਂ ਦੇ ਬੰਨ੍ਹਣ ਤੋਂ ਰਹਿਤ ਸੰਸਾਰ ਵਿਚ ਹੋ ਗਏ ਹਨ। ਹਿੰਦੂ ਰਾਮ ਕਹਿੰਦੇ ਹਨ, ਤੁਰਕ ਓਸਨੂੰ ਰਹੀਮ ਕਹਿੰਦੇ ਹਨ (ਏਕ ਏਕੰਕਾਰ ਹੀ) ਹੈ ਇਕੋ ਹੀ ਏਕੰਕਾਰ ਨਾਮ ਦੋ ਰੱਖ ਲਏ ਹਨ (੪੪) (ਕਮਲ ਬਦਨ) ਜੋ ਪਾਸ ਬੈਠੇ ਹਨ ਮੁਸਲਮਾਨ ਓਨਾਂ ਦਾ ਚਿਹਰਾ ਕਵਲ ਦੀ ਤਰ੍ਹਾਂ ਖਿੜ ਗਿਆ ਸੂਰਜ ਰੂਪ ਗੁਰਾਂ ਨੂੰ ਦੇਖ ਕੇ।

## ਪੂਰਬਾਰਧ ਅਧਿਆਇ ੫੯

(੧) (ਗੁਰੂ ਗ੍ਰੰਥ ਸਾਹਿਬ) ਜੋ ਅਗਿਆਨ ਦੇ ਹਨੇਰੇ ਨੂੰ ਮੇਟ ਕੇ (ਰੂ) ਪ੍ਰਕਾਸ਼ ਕਰਨ ਵਾਲੇ ਹਨ (ਗਾ) ਗਿਆਨ ਦਾ ਜੋ ਰਥ ਪ੍ਰਵਾਹ ਚਲਾਉਣ ਵਾਲੇ ਹਨ। ਸਾਰੇ ਗਿਆਨਾਂ ਦੇ ਸਾਹਿਬ ਹਨ ਉਹ ਗੁਰੂ ਗ੍ਰੰਥ ਸਾਹਿਬ ਜੀ ਹਨ ਸੁਮੰਦ੍ਰ ਵਤ (੭)

(ਨਿਕਟ ਥਾਨ) ਜੋ ਕਵਰ ਦਾ ਮਕਾਨ ਚਸ ਦੇ ਪਾਸ ਬਾਹਰ (੧੩) (ਸਬਦ ਸਿਰੀ ਰਾਗ ਮੁਕਾਮ ਕਰਿ ਘਰਿ ਬੈਸਣਾਂ) ਘਰ ਆਦਿ ਬਣਾ ਕੇ ਜੋ ਇਸਥਿਤੀ ਕਰਕੇ ਬੈਠਣਾ ਹੈ ਏਸ ਵਿਚ ਹਮੇਸ਼ਾਂ ਚੱਲ ਜਾਣ ਦਾ (ਧੋਖ) ਧੋਖਾ ਰਹਿੰਦਾ ਹੈ (ਜਾ ਰਹੈ ਨਿਹਚਲ ਲੋਕ) ਜੇ ਏਹ ਲੋਕ ਅਚੱਲ ਰਹੇ ਸੋ ਏਹ ਲੋਕ ਭੀ ਨਾਸ ਹੋ ਜਾਣੇ ਹਨ। ਘਰ ਕੀ ਰਹਿਣੇ ਹਨ (ਦੁਨੀਆਂ ਕੈਸ ਮੁਕਾਮੇ) ਕਹਿੰਦੇ ਦੁਨੀਆਂ ਦੀ ਇਸਥਿਤੀ ਕੈਸੇ ਰਹਿ ਸਕਦੀ ਹੈ ਆਪ ਕਹਿੰਦੇ ਹਨ ਦੁਨੀਆਂ ਦੀ ਇਸਥਿਤੀ ਕਿਸ ਪ੍ਰਕਾਰ ਦੀ ਹੈ ਏਹ ਤਾਂ ਨਾਸਵੰਤ ਹੈ। ਭਰੋਸਾ ਕਰਕੇ ਜੋ ਭਗਤੀ ਕਰਨੀ ਹੈ ਏਹ ਖਰਚ ਪੱਲੇ ਬੰਨ੍ਹੋ ਨਾਮ ਮੇ ਲੱਗੇ (ਜੋਗੀ) ਮਟਾਂ ਵਿਚ ਮੁਲਾਂ ਪੀਰਾਂ ਦੀ ਜਗ੍ਹਾਂ ਤੇ ਪੋਥੀਆਂ ਗੀਤਾਦਿ (ਦੇਵ ਸਥਾਨ) ਸਮੇਰ ਤੇ (ਸਲਾਰ) ਫਰੇਸ਼ਤੇ (ਦਰਿਕੂਚ ਕੂਚਾ ਕਰ ਗਏ) ਏਹ ਸੰਸਾਰ ਦੇ ਦਰ ਅੰਦਰੋਂ ਪਿਛੇ ਕੂਚ ਕਰ ਗਏ, ਹੁਣ ਕਰ ਰਹੇ ਹਨ (ਅਵਰ) ਜੋ ਹੋਰ ਹਨ ਉਹ ਚੱਲੇ ਜਾਣਗੇ ਵਾ ਕੂਚ ਦਰ ਕੂਚ ਸਾਰੇ ਕਰ ਗਏ ਹੋਰ ਭੀ ਚੱਲੇ ਜਾਣ ਵਾਲੇ ਹਨ (ਖਾਨ ਮਲੂਕ) ਬਹਾਦਰ ਤੇ ਬਲੋਚਾਂ ਦੇ ਨੰਬਰਦਾਰ ਵਾ ਕੋਮਲ ਪਾਤਸ਼ਾਹ ਉਮਰੇ, ਉਮਰਾਵ (ਦਿਲ ਸਮਝ ਤੂੰ ਭਿ ਪਹੂਚ) ਤੂੰ ਬੀ ਮਨ ਵਿਚ ਏਹ ਸਮਝ ਕਰ ਕਿ ਤੂੰ ਭੀ ਚਲੇ ਜਾਣਾ ਹੈ ਪਹੁੰਚ ਜਾਵੇਂਗਾ। (ਸਬਦਾਹ) ਜੇ ਸ਼ਬਦਾਂ ਵਿਚ ਕਹੀਏ ਤਾਂ ਵਿਰਲਾ ਹੀ ਕੋਈ ਜਾਣਦਾ ਹੈ ਵਾ (ਸਬ) ਰਾਤ (ਦਾਹ) ਦਿਨ ਵਿਚ (ਮਾਹ) ਮਹੀਨਿਆਂ ਵਿਚ ਕਹੀ ਜਾਈਏ (ਸਿਸ) ਸਿਰ ਤੇ ਲੇਖ ਨਾ ਹੋਵੇ, ਦਿਨ ਨੇ ਭੀ, ਸੂਰਜ ਨੇ ਭੀ ਵਾ ਦਿਨ ਵਿਚ ਸੂਰਜ ਚਲ ਰਿਹਾ ਹੈਂ, ਰਾਤ ਵਿਚ ਚੰਦ (ਪਲੋਇ) ਨਾਸ ਹੋ ਜਾਣੇ ਹਨ (ਬਗੋਇ) ਕਿਹਾ ਹੈ।

(੨੯) (ਉਜੂ) ਪੰਜ ਇਸ਼ਨਾਨਾ ਏਹ ਗੁਰੂ ਜੀ ਨੇ ਆਪ ਦੀ ਕਰਾਮਾਤ ਗੁਪ ਰੱਖਣ ਵਾਸਤੇ ਕਹੇ ਹਨ ਪਾਣੀ ਦੇ (੩੧) (ਬੁਜਰਕ) ਏਥੇ ਇਬਰਾਹੀਮ ਆਦਿਕ ਆਉਂਦੇ ਰਹੇ ਹਨ ਪੰਜਤਾਲੀ ਸਾਲ ਦੀ ਉਮਰ ਵਿਚ ਪੈਕੰਬਰੀ ਮਿਲੀ ਸੀ (੪੨) (ਚਿਤ ਚਾਹਿ ਦਰਸਨ ਹਿਤ) ਚਿਤ ਚਾਹੁੰਦਾ ਸੀ ਦਰਸ਼ਨ ਵਾਸਤੇ (ਕੀਨੋ ਚਿਤ) ਏਸ ਕਰਕੇ ਆਪ ਜੀ ਨੂੰ ਚੇਤੇ ਕੀਤਾ ਸੀ (ਰਜਾਦੀ) ਹੇ ਸ੍ਰੇਸ਼ਟ ਦੀ ਪੁਤ੍ਰੀ॥

## ਪੂਰਬਾਰਧ ਅਧਿਆਇ ੬੦

(੨) (ਦਲਨਿ ਬਿਦਾਰਿਯਾ) ਜੋ ਦੰਭ ਦੈਵੀ ਸੰਪਦਾ ਦੇ ਦਲਾਂ ਨੂੰ ਬਿਦਾਰਨ ਵਾਲੇ ਹਨ ਵਾ ਗੁਰੂ ਜੀ ਆਸਰੀ ਸੰਪਦਾ ਦੇ ਦਲਾਂ ਨੂੰ ਪਾਸ ਕਰਨ ਵਾਲੇ ਹਨ। (ਜੁਗਤਿ) ਜੋ ਭੇਦ ਦੀਆਂ ਬਾਧਕ ਜੁਗਤੀਆਂ ਅਭੇਦ ਕੀਆਂ ਸਾਧਕ ਜੁਗਤੀਆਂ ਹਨ (ਸਿਲੀ ਮੁਖ) ਤੀਰ ਭੌਰੇ ਦੇ ਆਕਾਰ (੫) (ਤਤ ਸਾਰ) ਸਿਧਾਂਤ ਵਾਲੇ ਸ੍ਰੇਸ਼ਟ ਅਧਿਆਇ (੬) (ਤਹਾਂ ਸੋ ਆਇਕੈ) ਗੁਰੂ ਜੀ ਨੇ ਓਥੇ ਆਕੇ (੮) (ਰਾਮ

ਕ੍ਰਿਸ਼ਨ) ਇਨ੍ਹਾਂ ਨੂੰ ਤਾਂ ਨਾਰਤ ਨੇ ਸ੍ਰਾਪ ਦੇ ਕੇ ਸਮਰਥਾ ਨਾਸ ਕਰ ਦਿੱਤੀ ਸੀ ਤਾਂ ਗੁਰੂ ਧਾਰਨ ਕੀਤੇ ਵਸ਼ਿਸ਼ਟ ਨੂੰ ਰਾਮ ਚੰਦ੍ਰ ਨੇ ਸੰਦੀਪਨ ਨੂੰ ਕ੍ਰਿਸ਼ਨ ਨੇ ਰਾਮ ਚੰਦ੍ਰ ਦਾ ਬ੍ਰਹਮ ਵਿਦਿਆ ਦਾ ਗੁਰੂ ਵਸ਼ਿਸ਼ਟ ਸੀ ਤੇ ਸ਼ਸਤ੍ਰ ਵਿਦਿਆ ਦਾ ਗੁਰੂ ਵਿਸ਼ਵਾਮ੍ਰਿਤ ਸੀ। ਕ੍ਰਿਸ਼ਨ ਦਾ ਬ੍ਰਹਮ ਵਿਦਿਆ ਦਾ ਗੁਰੂ ਦੁਰਬਾਸ਼ਾ ਸੀ ਤੇ ਸ਼ਸਤ੍ਰ ਵਿਦਿਆ ਦਾ ਗੁਰੂ ਸੰਦੀਪਨ ਸੀ। (੧੦) (ਮੇਰੁ ਤੇ) ਸੁਮੇਰ ਤੋਂ ਥਲੇ ਨੂੰ ਆਉਣੇ ਵਾਸਤੇ (੧੬) (ਭਾਗੇ ਜਾਹੁ) ਭੱਜੇ ਜਾਵੋ (੧੫) (ਤੁਮ ਕੋਊ) ਤੁਸੀਂ ਕਉਣ ਹੋ ਏਸ ਦਾ ਉਤ੍ਰ : (੧੭) (ਰੂਪ ਅਚਰਜ ਹਮ) ਅਸੀਂ ਅਸਚਰਜ ਰੂਪ ਹਾਂ (ਜਾਵੋ ਜੀ ਮਾਹਿ ਜਹਿ) ਜਿਥੋਂ ਤੱਕ ਸਾਡਾ ਜਾਣ ਨੂੰ ਜੀ ਕਰੂ ਓਥੋਂ ਤੱਕ ਅਸੀਂ ਜਾਵਾਂਗੇ (ਰਿਦੇ ਜੋ ਹਮਾਰੇ ਭਯੋ) ਜੋ ਭਯ ਹੈ ਸਾਡੇ ਰਿਦੇ ਵਿਚੋਂ ਨਾਸ ਹੋ ਚੁੱਕਾ ਹੈ (੧੮) (ਬੋਲ ਬੋਲਤ ਨਿਲਾਜ ਹੈਂ) ਕਾਇਕ ਕੀ ਤਰ੍ਹਾਂ ਲਜਾ ਰਹਿਤ ਬੋਲਦੇ ਹੋ (ਐਸੋ ਹੌਂ ਹੂੰ ਜਾਨੌਂ) ਏਸ ਪ੍ਰਕਾਰ ਜਾਣੋ (੧੯) (ਤੁਝ ਜੈਸੇ) ਤੇਰੇ ਜੈਸੇ ਜੋ ਵਿਰਲਾਪ ਕਰਦੇ ਹਨ (੧੯) (ਦੇਖਣੇ ਕੀ ਇੱਛਾ ਉਰ) ਜਿਥੋਂ ਤੱਕ ਵਿਚ ਰਿਦੇ ਦੇ ਇੱਛਾ ਹੈ ਦੇਖਣੇ ਕੀ (ਓਖੇਤਕ) ਦੂਰ ਤੱਕ ਅੱਗੇ ਜਾ ਕੇ ਦੇਖਾਂਗੇ (ਨਹਿਯਾਂ ਤੇ ਹਟ ਜਾਇ ਹੈਂ) ਤੂੰ ਬੋਲਕ ਡਰਾਉਂਦਾ ਹੈ ਤੇਰੇ ਡਰਾਏ ਅਸੀਂ ਇਥੋਂ ਪਿਛੇ ਨਹੀਂ ਹਟਾਂਗੇ, ਮੁੜ ਕੇ ਨਹੀਂ ਜਾਵਾਂਗੇ (ਬੇਖ ਏਕੰਕਾਰੀ ਨਿਤ) ਜੋ ਨਿਤ ਰਹਿਣ ਵਾਲਾ ਹੈ ਆਦਿ ਅੰਤ ਵਿਚ ਸੱਚਾ ਹੈ ਓਸਦਾ ਲਿਬਾਸ ਧਾਰਿਆ ਹੈ। ਸਾਬਤ ਸੂਰਤ ਬਾਕੀ ਕੈਂਚੀ ਦੇ ਮਤ ਹਨ। ਤੂੰ ਕਹਿੰਦਾ ਹੈਂ ਗੁਰੂ ਧਾਰੋ। ਤੈਨੂੰ ਤਾਂ ਓਥੇ ਦੀ ਸਮਝ ਨਹੀਂ ਸਰੂਪ ਦੀ ਪਹੁੰਚ ਨਹੀਂ ਤੇਰੀ, ਤੂੰ ਕੀ ਦੱਸ ਦੇਵੇਂਗਾ ਹੱਠ ਕਰਕੇ ਹੀ ਪੂਰਾ ਸੂਰਮਾ ਹੁੰਦਾ ਹੈ, ਤੈ ਪੂਰਾ ਗੁਰੂ ਕੀਤਾ ਨਹੀਂ ਤਾਂਹੀ ਸਾਨੂੰ ਕਹਿੰਦਾ ਹੈਂ ਗੁਰੂ ਧਾਰਨ ਕਰੋ (੨੦) (ਪ੍ਰਯਾਸੂ) ਏਸ ਵਿਚ ਚਲਣਾ ਕਰ ਜਤਨ ਕਰਕੇ (ਥਿਰ) ਸਰੀਰ ਨੂੰ ਥਿਰ ਰੱਖਣਾ ਦਾ (੨੨) (ਅੰਗਦ ਲਾਤ ਸੀ) ਅੰਗਦ ਦੀ ਲੱਤ ਸ੍ਰੀਖੀ ਅਚੱਲ ਹੋ ਰਹੀ ਸੀ ਜਦੋਂ ਰਾਮ ਨੇ ਪੁਲ ਬੰਨ੍ਹ ਲਇਆ ਤੇ ਅੰਗਦ ਬਾਲੀ ਦਾ ਪੁੱਤਰ ਭੇਜਿਆ ਕਿ ਅਜੇ ਵੀ ਸੀਤਾ ਲੈ ਕੇ ਮਿਲੋਂ ਜੇ ਜੰਗ ਕਰਨਾ ਹੈ ਤਾਂ ਮੇਰੀ ਲੱਤ ਨੂੰ ਕੋਈ ਸੂਰਮਾ ਚੁੱਕ ਕੇ ਦਿਖਾਵੇ। ਕਿਸੇ ਤੋਂ ਭੀ ਚੁੱਕੀ ਨ ਗਈ। ਫੇਰ ਰਾਵਣ ਆਪ ਚੁੱਕਣ ਲੱਗਾ। ਅੰਗਦ ਕਹਿੰਦਾ ਮੇਰੇ ਪੈਰੀਂ ਕਿਓਂ ਪੈਂਦਾ ਹੈਂ ਰਾਮ ਦੇ ਪੈਰੀਂ ਪਉ ਜਾਕੇ (੨੪) (ਜਯੋ ਪ੍ਰਾਪਤਿ ਬਿੱਪ੍ਰੀਤ) ਜੈਸੇ ਇਕ ਪਿੰਡ ਦੇ ਰਾਜੇ ਨੂੰ ਚੌਹਾਂ ਤਰਫਾਂ ਦਾ ਰਾਜ ਜਿਤਕੇ ਮਿਲਣਾ ਪ੍ਰਾਪਤ ਹੋਣਾਂ ਉਲਟੀ ਰਤੀ ਹੈ ਤਯੋਂ ਹੀ ਏਹ ਗੋਰਖ ਦੀ ਇੱਛਾ ਪੂਰੀ ਹੋਣੀ ਉਲਟੀ ਗੱਲ ਹੈ (੩੦) (ਜਿਨ ਘਾਲ ਕਮਾਈ) ਜਿਸਨੇ ਕਮਾਈ ਦੀ ਤਾਈਂ (ਘਾਲ) ਕਮਾਉਣਾ ਕੀਤਾ ਹੈ (੨੯) (ਮਰਦਾਨਾ ਜੋ ਕਹਿਤ) ਹੇ ਭਾਈ ਬਾਲਾ ਮਰਦਾਨਾ ਕੀ ਕਹਿੰਦਾ ਹੈ, ਤੂੰ ਰਿਦੇ ਵਿਚ ਕੀ ਵਿਚਾਰਿਆ ਹੈ? ਏਹ ਤਾਂ ਅੱਗੇ ਜਾਇਆ

ਚਾਹੁੰਦਾ ਹੈ ਧ੍ਰੂਅ ਦਾ ਥਾਨ ਦੇਖਣ ਵਾਸਤੇ (੨੯) (ਮਨ ਕੀ ਦੇਹੁ) ਤੂੰ ਆਪ ਦੇ ਮਨ ਦੀ ਰਾਇ ਦੇਹ (੩੨) (ਜਾਹਿ ਰੰਗ ਬਹੁ ਕੀਯੋ) ਟਲੀਆਂ ਭਾਵ ਟਾਕੀਆਂ ਰੰਗ ੨ ਦੀਆਂ ਹਨ (੩੫) (ਸਰਬ ਸਕਤਿ) ਸਾਰੀਆਂ ਸ਼ਕਤੀਆਂ ਨੂੰ (੩੫) (ਪਹਾਰ ਸਮਾਨ ਕੋ) ਗਰਮਾਂ ਸਿਧੀ ਨਾਲ ਏਹ ਕਿਸ ਵਾਸਤੇ ਕਰਦੇ ਹਨ ਮਨੁੱਖਾਂ ਨੂੰ ਡਰਾ ਕੇ ਸੇਵਕ ਬਨਾਉਣ ਵਾਸਤੇ (੩੭) (ਸੋ ਅਮਰ ਪਦ ਪਾਵਈ) ਗੁਰੂ ਜੀ ਕਹਿੰਦੇ ਹਨ ਸਿਧਾਂ ਨੂੰ (੩੮) (ਸਭ ਜੀਤੌਂ) ਸਭ ਤਾਈ ਜਿਤ ਲਵਾਂਗਾ ਜਾ ਕੇ (ਦੇਹਿ ਕੋ ਬਨਾਉ ਬੂਝੌਂ) ਦੇਹ ਦੀ ਸਾਰੀ ਬਨਾਵਟ ਪੁਛਾਂਗਾ (ਜੋਗ ਹੂੰ ਕੋ ਬਾਦਿ ਕਰੋ) ਜੋਗ ਦਾ ਝਗੜਾ ਕਰਾਂਗਾ, ਜੋਗ ਦੇ ਪ੍ਰਕਾਰ ਦਾ ਹੈ ਏਹ ਗ੍ਰੰਥਾਂ ਵਿਚ ਨਹੀਂ ਲਿਖੇ ਸਨ ਯਾਦ ਹੀ ਹੁੰਦੇ ਸੀ ਜੋਗੀਆਂ ਦੇ ਜੋ ਗਿਣਤੀ ਮਿਣਤੀ ਕਹੀ ਹੈ, ਕਿਸ ਤਰ੍ਹਾਂ ਉਹ ਜਬਾਬ ਦੇਣਗੇ ਓਨਾਂ ਦੇ ਮਨ ਦੇ ਸੰਕਲਪ ਵਿਕਲਪ (ਓਰੇ) ਗੜੇ ਦੀ ਤਰ੍ਹਾਂ ਨਾਸ ਕਰ ਦੇਵਾਂਗੇ। ਗੋਰਖ, ਹਾਥੀ, ਮਿਛੰਦ੍ਰ, ਹਰਨ, ਤੇ ਗੁਰੂ ਜੀ ਸ਼ੇਰ ਹਨ (੪੨) (ਬੋਲ ਕੈ ਕਬੋਲ ਬੋਲ) ਖੋਇ ਹੋਇ ਬਚਨ ਬੋਲੇ (ਸਾਚ ਯੌ ਪਤੀਜੀਏ) ਇਸ ਪ੍ਰਕਾਰ ਸੱਚ ਜਾਣ ਕੇ ਭਰੋਸਾ ਕਰ ਲੈ (ਅਬ ਐਸੋ ਮੋਕੋ ਚੀਨ) ਇਸ ਪ੍ਰਕਾਰ ਸਾਡੇ ਤਾਈਂ ਜਾਣ ਲੈ ਅਸੀਂ ਸਾਡੀ ਇੱਛਾ ਹੈ। ਹੁਣ ਤੂੰ ਜੋ ਜੀਆਂ ਵਿਚ ਜਾਣਦਾ ਹੈਂ ਸੋ ਕਰ (ਤਾਕ) ਦਰਵਾਜ਼ਾ ਮੁਖ ਦਾ (੪੩) (ਪਲਵ ਕੈ) ਕੈ ਉਂਗਲੀਆਂ ਜੇ ਤੁਸੀਂ ਭੁੱਲ ਗਏ ਤੇ ਨਾ ਕਹੋਂਗੇ॥ ਕਰੋੜ ਨੀਲ ਰੋਮ ਹਨ (੪੪) (ਗਜ ਦੰਤ ਮ੍ਰਿਗ ਸਿੰਗ) ਜੈਸੇ ਸ਼ੇਰ ਦੇ ਤਾਈ ਹਾਥੀ ਦੰਦ ਕੱਢਕੇ, ਮ੍ਰਿਗ ਸਿੰਗ ਨਾਲ ਡਰੌਣਾ ਚਾਹੇ (ਤਾਕੇ) ਏਨਾਂ ਦਾ ਡਰਾਇਆ ਡਰਦਾ ਨਹੀਂ ਐਸੇ ਹੀ ਗੋਰਖ ਦੀ ਕਰਾਮਾਤ ਦੰਦਾਂ ਤੋਂ ਤੇ ਜੁਗਤੀਆਂ ਰੂਪ ਸਿੰਗਾਂ ਤੋਂ ਡਰਾਏ ਨਹੀਂ ਡਰਦੇ ਹਾਂ (੪੫) (ਸਿਧਿ) ਸ਼ਕਤੀ (੪੭) (ਜਹਾਂ ਅਨਹਦ ਧੁਨ ਧਾਮ) ਜਿਥੇ ਅਨਹਦ ਦੀ ਧੁਨੀ ਹੁੰਦੀ ਹੈ ਓਥੇ ਘਰ ਹੈ ਸੰਗਤ (ਵਾ) ਸਰੂਪ (੪੮) (ਕੇਤੇ ਚੱਕ੍ਰ ਭੇਦੇ) ਚਕ੍ਰਾਂ ਦੇ ਕਿਤਨੇ ਭੇਤ ਹਨ ਵਾ ਭੇਦ ਬਿੰਨਣੇ ਕਰੀਦੇ ਹਨ (ਕਿਤੀ ਪੌਣ) ਕਿੰਨੇ ਤਰ੍ਹਾਂ ਦੀ ਪੌਣ (ਤ੍ਰਿਪ ਤਾਵੈ ਧਾਰ ਕੌਣ) ਕਿਸ ਚੀਜ਼ ਦੇ ਧਾਰ ਆਸਰੇ ਹੁੰਦਾ ਹੈ ਜੀਵ ਏਸ ਦਾ ਉਤ੍ਰ ਪੌੜੀ ਵਿਚ॥ ਨਿਝਰ ਚੁਆਇ ਧਾਰ॥ ਇਕ ਰਸ ਬ੍ਰਹਮਾਂ ਨੰਦ ਦੀ ਧਾਰ ਚਉਣਾ ਕਰੇ (ਜਾਹਿ ਕੀ) ਜਿਨ੍ਹਾਂ ਤੱਤਾਂ ਦੀਆਂ (ਪ੍ਰਥਕ ਪ੍ਰਕ੍ਰਿਤ ਬਿਧ) ਅਡੋ ਅੱਡ ਪੱਚੀ ਪ੍ਰਕ੍ਰਿਤੀਆਂ ਕੀ ਬਿਧੀ ਵੀ ਕਹੋ ਜੀ ਜੋ ਸਾਰੀਆਂ ਦੇਹਾਂ ਵਿਚ ਹਨ (ਕਾਹਿ ਕੀ) ਕਿਸੀ ਦੀ ਜੋ ਮਤ ਲਈ ਹੈ ਏਸ ਨੂੰ ਤਿਆਗ ਦੇਵੋ (੪੯) (ਅਮਲ ਲਾਲ) ਚਿੱਟਾ ਤੇ ਲਾਲ ਰੰਗ ਹੈ (ਅਮਲ ਭੇਦ) ਉਜਲ ਰੰਗ (ਭੇਦ) ਐਸਾ ਇਨ੍ਹਾਂ ਦਾ ਭੇਦ ਹੈ (ਵਾ) ਏਨ੍ਹਾਂ ਨੂੰ ਬਿੰਨ ਕੇ (ਭੇਦ ਇਨ ਜਾਇ) ਇਨ੍ਹਾਂ ਨੂੰ ਬਿੰਨ ਕੇ ਚਕ੍ਰਾਂ ਦੇ ਨੰਬਰਵਾਰ ਨਾਮ, (੧) ਮੂਲਾ ਧਾਰ ਚੱਕ੍ਰ ਗੁਦਾ ਮੇਂ ਵਾਸਾ ਗਣੇਸ਼ ਦਾ ਹੈ, ਰੰਗ ਲਾਲ ਚਾਰ ਪੱਤਰੇ (੨) ਸ੍ਵੈ ਸਟਾਨ

ਚਕ੍ਰ ਵਾਸਾ ਬ੍ਰਹਮਾਂ ਦਾ ਨਿਵਾਸ ਹੈ। ਕਾਮ ਕੁੰਡੇ ਮੇਂ ਪੀਲਾ ਰੰਗ ਛੇ ਪੁੱਤਰ ਹਨ। (੩) ਮਣੀ ਪੂਰਕ ਚੱਕਰ ਵਾਸਾ ਵਿਸ਼ਨੂੰ ਦਾ ਨਾਭੀ ਮੇਂ ਰੰਗ ਨੀਲਾ ਦੱਸ ਪੱਤਰੇ। (੪) ਅਨਾਹਦ ਚੱਕ੍ਰ ਵਾਸਾ ਸ਼ਿਵ ਜੀ ਦਾ ਰਿਦੇ ਮੇ ਰੰਗ ਚਿਟਾ ਬਾਰਾਂ ਪੱਤਰੇ। (੫) ਬਿਸੁਧ ਚੱਕ੍ਰ ਕੰਠ ਮੇਂ ਵਾਸਾ ਜੀਵ ਚਿਟਾ ਤੇ ਲਾਲ ਸੋਲਾਂ ਪੱਤਰੇ। (੬) ਆਗਿਆ ਚੱਕ੍ਰ ਵਾਸਾ ਤ੍ਰਿਪਟੀ ਮੇਂ, ਵਾਸਾ ਗੁਰੂ ਦਾ ਰੰਗ ਗਾੜ੍ਹਾ ਲਾਲ ਪਤ੍ਰੇ ਦੋ ਹਨ। ਅੱਗੇ ਪੱਤਰੇ ਨੰਬਰਵਾਰ (੧) ਚਾਰ ਪਤ੍ਰੇ (੨) ਛੇ ਪਤ੍ਰੇ (੩) ਦਸ ਪਤ੍ਰੇ (੪) ਬਾਰਾਂ ਪਤ੍ਰੇ (੫) ਸੋਲਾਂ ਪਤ੍ਰੇ (੬) ਦੋ ਪਤ੍ਰੇ ਨੋਟ ਜੋ ਤ੍ਰਿਕੁਟੀ ਦੁਆਰਾ ਦਸਮੇਂ ਦੁਆਰ ਮੇਂ ਸੁਆਸ ਚਾੜ੍ਹਕੇ ਸਮਾਧੀ ਲਾਉਣੀ ਏਹ ਕੁਝ ਦਿਨਾਂ ਬਧੀ ਹੁੰਦੀ ਹੈ (੨) ਜੋ ਭੁਜੰਗਮਾਂ ਨਾੜੀ ਦੁਆਰਾ ਛੇ ਚਕ੍ਰਾਂ ਨੂੰ ਬਿੰਨਕੇ ਜੋ ਸੁਆਸ ਚੜਾਣੇ ਹਨ ਅਤੇ ਸਮਾਧੀ ਲਾਉਣੀ ਹੈ ਏਹ ਮਹੀਨਿਆਂ ਬਧੀ ਹੁੰਦੀ ਹੈ (੩) ਜੋ ਮੇਰੇ ਡੰਡ ਕੰਗਰੋੜ ਦੀ ਨਾੜੀ ਹੈ ਏਸ ਦੁਆਰਾ ਸ੍ਵਾਸ ਚੜਾਕੇ ਸਮਾਧੀ ਲਾਉਣੀ ਹੈ ਏਹ ਸਾਲਾਂ ਬਧੀ ਹੁੰਦੀ ਹੈ। ਏਹ ਤਿੰਨ ਭੇਦ ਬਾਣੀ ਵਿਚ ਆਉਂਦੇ ਹਨ (੫੧) (ਪੰਚ ਤਤ ਗੁਨ) ਨੰਬਰਵਾਰ ਲਾਵੋ (ਖੰ) ਅਕਾਸ਼ ਦਾ ਗੁਣ ਹੈ ਸ਼ਬਦ ਸੁਨਣਾ ਸਾਰੇ ਲਵੋ ਐਸੇ ਹੀ ਇੰਦ੍ਰੇ ਹਨ, ਅਕਾਸ਼ ਤੋਂ ਕੰਨ (੫੨) (ਦੇਹ ਬਧੈ) ਦੇਹ ਦਾ ਵਧਣਾਂ (੫੪) (ਨਿਹਾਰਨ ਕੋ) ਦੇਖਣ ਵਾਸਤੇ ਜਗ ਵਿਚ ਏਨਾ ਦੇ ਸਮਾਨ ਕੋਈ ਨਹੀਂ ਹੈ।

## ਪੂਰਬਾਰਧ ਅਧਿਆਇ ੬੧

(੪) (ਔਰ ਕੋ ਸੁਨਾਇ ਨ ਅਘਾਇ ਨਿਤ ਪੀਜਿਯੇ) ਹੋਰਾਂ ਨੂੰ ਵੀ ਸਨਾਉਣਾ ਕਰ ਨਿਤ ਪੀ ਕਰਕੇ ਰੱਜੀਦਾ ਨਹੀਂ (੬) (ਮੱਧ ਕੁਬੁਧਿ) ਰਿਦੇ ਵਿਚੋਂ ਖੋਟੀ ਬੁਧੀ ਟਲ ਗਈ ਹੈ। (੭) (ਮਹਾਨ) ਕੋ ਵੱਡੇ ਗੋਰਖ ਨੂੰ ਨਮਸਕਾਰ ਕਰਦੇ ਹਨ (੯) (ਇਹ ਰੂਪ ਅਧਾਰੋ) ਏਹ ਆਸਰਾ ਰੂਪ ਹਨ ਬੇਦਾਂ ਸ਼ਾਸਤ੍ਰਾਂ ਦਾ (੧੦) (ਇਸ ਥਾਨ) ਇਸ ਜਗਾ ਚੰਦ ਮੱਧ ਉਪਰ ਵੀ ਹੈ ਕੋਈ ਅਸਥਾਨ ਕਿ ਨਹੀਂ (੧੧) (ਪੁਨੁ ਔਰੰ ਸਥਾਨ ਜੁ ਬੂਝਤਿ) ਇਸ ਪੰਗਤੀ ਨਾਲ ਪਿਛਲੀ ਪੰਗਤੀ ਦਾ ਅਰਥ ਚੰਗਾ ਲੱਗਦਾ ਹੈ (੧੪) (ਮਨਸਾ) ਬੁਧੀ ਮਾਈ ਹੈ ਜੋ ਰਿਦੇ ਸੰਸਕਾਰ ਮਿਟੇ ਹਨ ਏਹੀ ਇਸ ਹੰਕਾਰ ਦਾ ਸਿਰ ਮੁੰਨਿਆ ਹੈ।

(੧੪) (ਪੁਨ ਮਾਈ ਹੂੰ ਕੀ ਮਾਈ) ਬੁਧੀ ਦੀ ਮਾਈ ਜੋ ਮਾਇਆ ਹੈ ਓਸਦਾ ਸੰਗ ਅਸੀਂ ਤਿਆਗ ਦਿੱਤਾ ਹੈ, ਸੰਭਾਲਿਆ ਨਹੀਂ ਓਸਦਾ ਸੰਗ (੧੪) (ਭੂਲੇ ਪੰਥ ਫਿਰੈਂ ਜੋਇ) ਜੋ ਭੁਲ ਕਰਕੇ ਹੋਰ ਪੰਥਾਂ ਮੇ ਫਿਰਦੇ ਹਨ (੧੫) (ਬੇਖ ਦੰਭ ਕੇ ਨਿਧਾਨ ਹੋ) ਤੁਹਾਡਾ ਲਿਬਾਸ ਪਾਖੰਡਾਂ ਦਾ ਖਜ਼ਾਨਾ ਹੈ (ਬਿਮਤ) ਮਤੀ ਰਹਿਤ ਭਾਵ ਮੂਰਖ (੧੬) (ਹੈ ਬਿਖਰੇ ਗਿਰ ਪੰਥ ਨਾ ਪਾਈ) ਰਾਹ ਨਹੀਂ

ਪਾਈਦਾ (੧੯) (ਗੁਰੂਓ ਗਰਬ ਗਵਾਰੁ) ਬੇਸਮਝੀ ਤਾਈਂ ਭਾਰੀ ਹੰਕਾਰ ਹੈ (ਸਕਲ ਬਿਦਾਰ) ਸਾਰਾ ਹੰਕਾਰ (੨੧) (ਦੇਖੇ ਤੇ ਸੁਣੇ ਬਿਨਾਂ ਕਹੋ ਕਿਵੇਂ ਕੋਈ ਚੱਲ ਸਕਦਾ ਹੈ (ਉਪਦੇਸ ਤਮ ਹਾਨ ਜੋਊ ਸੋਊ ਕਹੋ ਆਨ ਕਰ ਐਸੇ ਬਰਰਾਤ ਹੈ) ਜੋ ਤੁਹਾਡਾ ਵੱਡਾ ਉਪਦੇਸਤਾ ਗੋਰਖ ਹੈ ਓਸਨੂੰ ਆਕੇ ਉਪਦੇਸ਼ ਦੇਵਾਂਗੇ ਤੂੰ ਕੀ ਬਰੜੌਂਦਾ ਹੈ (ਵਾ) ਜੋ ਸਾਡਾ ਉਪਦੇਸ਼ ਅਗਿਆਨ ਨੇ ਹਨੇਰੇ ਨੂੰ ਮੇਟਣ ਵਾਲਾ ਹੈ ਉਹ ਆਕੇ ਕਹਾਂਗੇ (ਕੈਸੇ ਮਤਿ ਤੋਹਿ) ਤੇਰਾ ਕਿਸ ਪ੍ਰਕਾਰ ਦਾ ਮਤਿ ਹੈ ਹੇ ਸਿਧ (੨੨) (ਜਸ ਸੁਧਾ ਕਯੋਂ ਨ ਪੀਜਿਯੇ) ਜਸ ਰੂਪੀ ਅੰਮ੍ਰਤ ਕਿਓਂ ਨਹੀਂ ਪੀਂਦੇ ਆਪ। ਗੁਰੂ ਜੀ ਨੇ ਕਿਹਾ ਮਨ ਜੋਗੀ ਹੈ ਮੋਹ ਤੇ ਮਾਨ ਏਸ ਦੇ ਕੰਨ ਹਨ ਵਿਚਾਰ ਰੂਪ ਛੁਰੀ ਨਾਲ ਮੋਹ ਨੂੰ ਪਾੜਕੇ ਤਾਂ ਗਿਆਨ ਰੂਪ ਮੁੰਦ੍ਰਾ ਪਾਈ ਹੈ, ਮਨ ਨੂੰ ਪਾੜਕੇ ਗਰੀਬੀ ਰੂਪ ਮੁੰਦ੍ਰਾ ਪਾਈ ਹੈ। (੨੩) (ਸੁੰਨ ਮੰਡਲਕੀ) ਮੰਡਲ ਸਮੂੰਹ ਦੇ ਅੰਦਰ ਜੋ : ਸੁੰਨ : ਅਫੁਰ ਰੂਪ ਹੈ ਓਸ ਦੇ ਨਾਮ ਦੀ ਭਿਖਯਾ ਪਾਈ ਹੈ (ਨਿਵਾਸ ਹੈ) ਨਿਵਾਸ ਕੀਤਾ ਹੈ ਐਸਾ ਜੋਗ ਕਮਾਇਆ ਹੋਇਆ ਸਾਡੇ ਪਾਸ ਹੈ ਜਾਨਣਾ ਕਰੋ (੨੫) (ਕਹਯੋ ਸੁ ਬਨਤਿ ਹੈ) ਆਪ ਜੀ ਨੂੰ ਏਹ ਕਹਿਣਾ ਬਣਦਾ ਹੈ (੩੪) (ਲੁੰਡੇ ਪੀਪਲ) ਜੋ ਉਪਰੋਂ ਕਟਿਆ ਹੋਵੇ (੩੭) (ਦੇਹਿ ਬਿਖੈ) ਦੇਹ ਦੀ ਹੰਗਤਾ ਵਿਚ ਜਿਸਨੇ ਬਹੁਤਾ ਅਧਿਆਸ ਧਾਰਿਆ ਹੈ (੩੮) (ਗਯਾਨ ਘਨ) (ਘਨ) ਇਕ ਰਸ ਗਿਆਨ ਸਰੂਪ ਹੈ (੧ ਪ੍ਰਸ਼ਨ) ਕਿਸ ਜਗ੍ਹਾ ਤੁਸੀਂ ਆਸਣ ਲਾ ਕੇ ਬੈਠੇ ਹੋ (੪੧) (ਅਚੋ ਜੁ ਅਧਾਰਾ) ਅਧਾਰ ਵਾਸਤੇ ਛੱਕਦੇ ਹੋ (ਪ੍ਰਸ਼ਨ) ਸੇਜ ਡਸਾਇ ਕਹਾਂ ਬਿਸਰਾਮ ਕੀ ? (ਉਤ੍ਰ) ਦੇਹ ਵਿਚ ਆਸਣ ਲਾ ਕੇ ਬੈਠੇ ਹਾਂ (੪੨) (ਘਟ) ਰਿਦੇ ਦੇ (ਪਟ) ਪੜਦੇ ਵਿਚੋਂ (ਲਟੈ ਨਹਿ) ਨਿਯੂਨ ਨਹੀਂ ਹੁੰਦੇ (੪੪) (ਭੌਂਦੂ) ਹੇ ਭਾਉਣ ਵਾਲੇ ਵਾ ਭੌਂਦੂ ਮੂਰਖ ਨਾਂ ਵੀ ਹੈ (ਬਾਰਿਕ) ਮਨ (ਨਗਰੀ ਸ਼ਿਵਦੇਸ) ਕਲਿਆਣ ਰੂਪ ਦੀ ਨਗਰੀ ਦੇਸ਼ ਹੈ ਸਾਡਾ, ਤਿਨਾਂ ਗੁਣਾਂ ਨੂੰ ਤਿਆਗ ਕੇ ਅਤੀਤ ਹੋਏ ਹਨ (੫੨) (ਜੁ ਚਹੌ ਉਰ ਪਾਯੋ) ਜੋ ਰਿਦੇ ਵਿਚ ਪਾਇਆ ਚਾਹੁੰਦੇ ਹੋ ਕਾਜ ਉਹ ਜੋਗ ਬਿਨਾ ਪੂਰਾ ਨਹੀਂ ਹੁੰਦਾ (੫੩) (ਜਿਹ ਅਲੰਬ ਹੈ ਜੋਗ) ਜਿਸ ਨਾਮ ਦੇ ਆਸਰੇ ਨਾਮ ਵਿਚ ਲਿਵ ਲਾਕੇ ਸਾਰੇ ਵਿਹਾਰਾਂ ਤੋਂ ਨਿਰਲੇਪ ਹੋਏ ਹੋ, ਨਾਮ ਕਰਕੇ ਸਾਰੇ ਕੰਮ ਪੂਰੇ ਹੋ ਜਾਂਦੇ ਹਨ।

## ਪੂਰਬਾਰਧ ਅਧਿਆਇ ੬੨

(੧) (ਦੂੰਦ) ਸਮੂੰਹ (੨) (ਦੀਪਕ ਦਿਪਤਿ ਹੋਤਿ) ਗਿਆਨ ਰੂਪ ਦੀਵੇ ਦਾ (ਦਿਪਤ) ਪ੍ਰਕਾਸ਼ ਹੁੰਦਾ ਹੈ (੩) (ਸੁਰਤਿ ਨ ਖੋਵੈ) ਜਿਸ ਦੀ ਹਰਿ ਵਕਤ ਸੁਰਤ ਜੁੜੀ ਰਹੇ ਸੁਰਤ ਨੂੰ (ਖੋਵੇ) ਨਾਸ ਨਾ ਕਰੇ ਵਿਚੋਂ ਉਹ ਧਿਆਨੀ ਹੈ (੩)

(ਗੁਰਮੁਖਿ ਗਜਾਨੀ ਹੋਵੈ) ਮੁਖੀ ਗੁਰਾਂ ਦੁਆਰਾ ਜਿਸਨੇ ਉਪਦੇਸ਼ ਲਇਆ ਹੈ ਉਹ ਗਿਆਨੀ ਹੁੰਦਾ ਹੈ (ਜਾਗੇ ਤਬ ਦੀਪ ਜੋਤਿ) ਜੋਤੀ ਰੂਪ ਦੀਵਾ ਹੀ ਜਾਗ ਪੈਦਾ ਹੈ ਵਾ ਜੋਤੀ ਰੂਪ ਦਾ ਗਿਆਨ ਰੂਪ ਦੀਵਾ (ਭਾਵੀ) ਭਾਣਾ (ਤ੍ਰਿਕੁਟੀ ਕੇ ਭੇਦ) ਤ੍ਰਿਕੁਟੀ ਨੂੰ ਭੇਦਣਾ ਕਰੇ ਨਾਸ ਕਰੇ ਵਾ ਬਿੰਨ ਕੇ ਤ੍ਰਿਕੁਟੀ ਨੂੰ ਧਿਆਤਾ ਧਿਆਨ ਧੇਜਦੀ ਤੋਂ ਅੱਗੇ ਪਹੁਚਣਾਂ ਕਰੇ (੫) (ਜਾਤਿ ਨਾ ਆਨਾ) ਵਾ ਹੋਰ ਕਿਸੇ ਦੇ ਜਾਣ ਦੀ ਲੋੜ ਲਹੀਂ ਲਿਆਉਣ ਵਾਸਤੇ (੬) (ਜਾਂਹਿ) ਜਿਸ ਗੁਰੂ ਜੀ ਦੀ (ਜਿ ਕੀਨੀ॥) ਜੇਹੜੀ ਤੈਂ ਕੀਤੀ ਹੈ ਜੋਗ ਦੀ ਰੀਤੀ ਜੈਸੇ (੭) (ਸਬੈ ਮਤ ਬੇਖਤੇ) ਸਾਰੇ ਮਤਾਂ ਤੋਂ ਸਾਰੇ (੮) (ਸੋਊ ਤਬ ਦੇਹਿ ਮੈਂ) ਓਹੀ ਪੰਜ ਤੱਤ ਤੇਰੀ ਦੇਹ ਹੈ ਅਤਾਮਾ ਸਰਬ ਬਿਆਪਕਿ ਹੈ ਤੇਰੇ ਮੇਰੇ ਮੈਂ ਧਰਤੀ ਅਕਾਸ ਵਿਚ ਏਹ ਈਸਰ ਨਾਥ ਨੇ ਸਮਝ ਲਇਆ ਕਿ ਏਹ ਗਿਆਨ ਮੇਂ ਪਰੀ ਪੂਰਨ ਹੈ (੧੧) (ਭਯੋ ਜੀਵ) ਸਤਿ ਚਿਤ ਅਨੰਦ ਸਰੂਪ ਨੂੰ ਭੁਲਾ ਕੇ ਏਹ ਜੀਵ ਹੋ ਰਿਹਾ ਹੈ।

ਤਾਂ ਉਸਦਾ ਰੂਪੀ ਹੀ ਜੇ ਨਹੀਂ ਆਉਂਦਾ ਤਾਂ ਗੋਰਖ ਨੂੰ ਪੁੱਛਿਆ (੧੩) (ਰੂਪ ਸੁਭਾਇ) ਗੁਰਾਂ ਸਰੂਪ ਤੇ ਸੁਭਾ ਦੇਖਣ ਵਾਸਤੇ (੧੪) (ਪੂਰਨ ਹੋ ਜੁਗੀਆ) ਹੇ ਗੋਰਖ ! ਤੂੰ ਪੂਰਨ ਜੋਗੀ ਹੈਂ ਸਭ ਤਰ੍ਹਾਂ ਸੇ ਲਾਇਕ ਅਤੇ ਗੁਰੂ ਜੀ ਦੀ ਵੀ ਸ਼ਰਨ ਜਾਂਦਾ ਹੈਂ ਓਸ ਦੇ ਤਾਂਈ ਮੁਕਤੀ ਦਿੰਦੇ ਹਨ (ਦੁਬਾਰਹਿ) ਦੋਬਾਰਾ (ਕਹੋ) ਜੇ ਤੁਸੀਂ ਕਹੋ ਤਾਂ (੧੫) (ਭਵ ਮੈਂ ਪਰਕਾਸ਼ ਵਡੋ ਜਸੁ ਕਾਰੀ) ਜਸ ਰੂਪ ਪ੍ਰਕਾਸ਼ ਆਪਣਾ ਵੱਡਾ ਭਾਰੀ ਸੰਸਾਰ ਮੈਂ ਹੋ ਜਾਇਗਾ। (੧੬) (ਭਲੋ ਅਧਿਕਾਰੀ) ਚੰਗੇ ਅਧਿਕਾਰੀ ਹੋ ਕਰਿ (੧੭) (ਤੁਮਹੈ ਸਮਝੀ ਮਤਿ ਸਿੱਧਨ ਨਜਾਰੇ) ਤੂੰ ਅਸਲੀ ਗੱਲ ਸਮਝੀ ਹੈ ਤੇ ਮਤ ਸਿਧਾਂ ਤੋਂ ਨਿਆਰੀ ਹੈ (੨੨) (ਦ੍ਵੈਦਿਸ਼) ਦੋਹਾਂ ਤਰਫਾਂ ਤੋਂ ਕਰ ਹਥ ਪਰਸੇ (੨੩) (ਅਨਰੂਪਾ) ਅਕਾਰਾਂ ਤੋਂ ਰਹਿਤ ਜਿਸ ਰੂਪ ਮੇਂ ਧਿਆਨ ਲਾਉਂਦਾ ਸੀ ਉਹ ਗੋਚਰ ਇੰਦਰੀਆਂ ਦੇ ਸਾਹਮਣੇ ਦੇਖ ਰਿਹਾ ਹੈ (੨੩) (ਜੇ ਭਵ ਕੂਪਾ) ਜੋ ਸੰਸਾਰ ਰੂਪ ਮੇਂ ਪਾਏ ਹੋਇ ਹਨ (ਨਮਤਾ) ਨਿੰਮ੍ਰਤਾ (੩੩) (ਭੇਖਾ ਧਰਾ ਤਨ ਸਿੱਧਨ ਕੋ) ਸੋ ਸਰੀਰ ਉਪਰ (ਭੇਖ) ਲਿਬਾਸ ਸਿਧਾਂ ਵਾਲਾ ਧਾਰਿਆ ਹੈ ਸਭ ਨਾਲੋਂ ਉਚੀ ਪਦਵੀ ਹੈ ਏਸ ਦੀ ਚਤਰਾ (ਸੁੰਨ) ਦਸਮੇ ਦੁਆਰ ਦੇ (੩੬) (ਪਾਗਈ) ਰਖਣਾ ਕਰੋ (੩੮) (ਔਰੀ ਬੌਰੀ) ਮਸਤਾਨਿਆਂ, ਜਤੀਆਂ ਨਾਥਾਂ ਸਿਧਾਂ ਸਭ ਵਿਚ ਪ੍ਰਸਿੱਧ ਮੁਖੀ ਮੰਨਿਆ ਹੋਇਆ ਹੈ ਗੋਰਖ ਓਸਨੂੰ ਤੁਸੀਂ ਜਾਣਦੇ ਨਹੀਂ ਕੈਸੀ ਤੁਹਾਡੇ ਵਿਚ ਸ਼ਕਤੀ ਹੈ ਤੁਸੀਂ ਸਿਧ ਸਾਧ ਸਭ ਨਿੰਦ ਦਿੱਤੇ ਕੈਸੇ ਬੋਲਦੇ ਹੋ ਗੰਦੀ ਮਿੱਟੀ ਵਾਲੇ, ਏਹ ਆਂਦਰਾ ਆਦਿ ਧੋ ਲੈਂਦਾ ਹੈ ਏਸ ਕਰਕੇ ਕਹਿੰਦਾ ਹੈ, ਕੇਹੜੀ ਤੁਸੀਂ ਵਡਿਆਈ ਪਾਈ ਹੈ ਜਗ ਦੀਆਂ ਜੀਆਂ ਜੂਨਾਂ ਵਿਚ ਭਾਉਂਦੇ ਆਏ ਜਾਂਦੇ ਹੋ (੩੯) (ਆਦਿ ਸ਼ਿਵਬਿੰਦ ਹੂੰ ਤੇ) ਆਦਿ

ਪੈਦਾਇਸ ਅੰਸ ਜਦ ਮੋਹਣੀ ਰੂਪ ਧਾਰਿਆ ਸੀ ਗੋਹੇ ਵਿਚ ਸ਼ਿਵ ਨੇ ਹੱਥ ਮਲੇ ਸੀ ਓਸ ਤੋਂ (ਕਹੋ ਗੰਦੇ ਕੇ ਅਮਲ) ਕਹਿ ਗੰਦੇ ਤੱਤ ਹਨ ਕਿ (ਅਮਲ) ਕਰਮ ਹਨ ਜੇ ਤੱਤ ਗੰਦੇ ਹਨ ਤਾਂ ਸਭ ਦੇ ਸਰੀਰ ਏਨਾਂ ਤੋਂ ਬਣੇ ਹਨ, ਅਸਲ ਗੰਦੇ ਕਰਮ ਹਨ ਜਿਨ੍ਹਾਂ ਕਰਕੇ ਜੀਵ ਪਾਪੀ ਪੁਨੀ ਬਣਦਾ ਹੈ ਵਾ ਕਹਿਣਾ ਕਰ ਤੱਤ ਗੰਦੇ ਹਨ (ਕੈ) ਅਥਵਾ ਉਜਲ ਹਨ ਜੇ ਉਜਲ ਤਾਂ ਸਾਰਿਆਂ ਵਿਚ ਤੱਤ ਹੀ ਹਨ ਤਾਂ ਅਸੀਂ ਵੀ ਉਜਲ ਹਏਾਂ, ਜੇ ਮੈਲੇ ਹਨ ਤਾਂ ਸਾਰੇ ਹੀ ਮੈਲੇ ਹਨ ਤੂੰ ਭੀ ਮੈਲਾ ਹੈਂ ਇਕ ਦੇ ਕੀਤੇ ਹੋਏ ਪੁਰਖ ਹਨ, ਪੁਰਖ (੩੯) (ਮਾਨ ਕੀਨੇ ਹਾਨ ਪੁਰਸ਼ੋਤਮ ਭਗਤ ਹੈ) ਜੋ ਭਗਤ ਹਨ ਸੋ ਉਤਮ ਹਨ ਜੋ ਮਾਨੀ ਹਨ ਸੋ ਮਾਨ ਦੇ ਨਾਸ ਕੀਤੇ ਹੀਣੇ ਹਨ, ਸਿਧ ਬੋਲਦਾ ਹੈ ਕਹਿੰਦਾ ਜੋਗ ਦੀ ਜੁਗਤੀ ਕਰਕੇ ਤੁਸੀਂ ਮੁਕਤੀ ਕੈਸੇ ਪਾਉਣੀ ਹੈ, ਜਦੋਂ ਜੋਗ ਨਿਖੇਧ ਕਰਕੇ ਏਸ ਤੋਂ ਵੱਡਾ ਹੋਰ ਕਿਸ ਨੂੰ ਠਹਿਰਾਉਗੇ (੪੦) (ਜਰਾ ਜਾਇਗੋ ਅਲਗ) ਬੁਢੇਪਾ ਅਲੱਗ ਭੱਜ ਜਾਏਗਾ ਵਾ ਬੁਢੇਪੇ ਤੋਂ ਅਲੱਗ ਹੋ ਜਾਉਗੇ, ਜਿਸ ਪ੍ਰਮੇਸ਼ਰ ਨੇ ਪਾਪੀ ਉਧਾਰੇ ਹਨ ਜਿਨ੍ਹਾਂ ਵਾਸਤੇ ਦੈਂਤ ਮਾਰੇ ਮੋਹ ਨੂੰ ਨਾਸ਼ ਕਰਨ ਵਾਲਾ ਉਸਦਾ ਨਾਮ ਹੈ ਰਿਦੇ ਮੇਂ ਧਾਰਿਆ ਹੈ, ਤੇ ਨਾਮ ਗਿਆਨ ਦੇ ਦੇਣ ਵਾਲਾ ਹੈ (੪੧) (ਔਰ ਆਨ ਨਹਿਂ ਜਾਨ ਕੋ) (ਆਨ) ਦ੍ਵੈਤ ਕਰਕੇ ਹੋਰ ਕਿਸੇ ਦੇ ਤਾਈਂ ਨਾ ਜਾਨਣਾ ਕਰ (੪੨) (ਨਹੀ ਮਾਨਤਿ ਮਨਾਯੋ) ਮਨਾਏ ਹੋਇ ਮੰਨਦੇ ਨਹੀਂ ਮੰਗਲ ਨਾਥ ਕਹਿੰਦਾ ਹੈ ਮੈਂ ਨਹੀਂ ਕਹਿੰਦਾ ਉਹ ਕੈਸੇ ਹੈ, ਉਹ ਕੈਸੇ ਹੈ, ਉਹ ਜੈਸੇ ਹਨ ਤੈਸੇ ਹੀ ਹਨ (੪੬) (ਜੋਗੀ ਜੋਗ ਨਾਹੀਂ) ਮੰਗਲ ਨਾਥ ਨੇ ਕਿਹਾ ਹੈ ਜੋਗੀ ਏਹ ਜੋਗ ਨਹੀਂ ਹੈ ਉਹ ਜੋਗੀ ਜੋਗ ਦੇ ਜੋਗ ਨਹੀਂ ਹੈ (ਹੋਇ ਭਲੋ ਤਾਕੋ ਬੁਰੋ ਭਾਖੈ) ਜੇ ਤੈਨੂੰ ਸ਼ੰਕਾ ਹੈ ਤਾਂ ਸਿਧਾਂ ਨੂੰ ਪੁਛਕੇ ਦੇਖ ਲੈ, ਉਹ ਭਲਾ ਕਹਿੰਦੇ ਹਨ ਜੋ ਤੂੰ ਚੇਲੇ ਬਣਨ ਬਾਬਤ ਕਹਿੰਦਾ ਹੈ, ਜਿੰਨੇ ਜਨਮ ਧਾਰੀਏ ਸਾਰਿਆਂ ਵਿਚ ਲੇਚੇ ਹੋਈਏ (ਚੋਰ ਚੋਰ ਮਾਨਿਯੇ) ਚੋਰ ਅੱਗੇ ਚੋਰ ਨਿਓਂਦਾ ਮੰਨੀਂ ਦਾ ਹੈ ਐਸੀ ਗੱਲ ਕਰਨੇ ਕਰਕੇ ਪੂਰਾ ਜੋਗ ਨਹੀਂ ਪਛਾਣਿਆ ਜਾਂਦਾ (੪੭) (ਸ਼ਰੀਕਤ) ਬਰਾਬਰੀ (੪੭) (ਤੋ ਕੇ ਲਘੁ ਹੋਇ) ਜੇ ਤੇਰੇ ਨਾਲੋਂ ਛੋਟੇ ਹੋਵਣ ਗੁਰੂ ਜੀ ਫੇਰ ਤੁਸੀਂ ਜਾ ਕੇ ਹਟਾਵੋ (੪੮) (ਜੋ ਉਚੈ ਸਭ ਜਾਨੈ) ਮੈਂ ਜੋ ਸਭ ਤੋਂ ਊਚਾ ਆਪ ਨੂੰ ਜਾਨਣਾ ਓਸ ਜਸ ਅਹੰਕਾਰ ਰੂਪੀ ਅੱਗ ਵਾ ਜੋ ਗੁੱਸੇ ਰੂਪੀ ਹੈ ਉਸ ਵਿਚ ਮਨ ਨੂੰ ਸਾੜ ਰਿਹਾ ਹੈ (੫੧) (ਮਾਨ ਰਹੈ ਮਨ ਮਾਨਾ ਘਨੋਂ) ਮੰਨ ਰਹੇ ਹਨ ਮਨ ਦੇ ਅੰਦਰ ਮਾਣ ਘਣਾਂ ਨਹੀਂ ਜਾਣਦੇ ਕਿ ਹੋਰ ਕੋਈ ਨਹੀਂ ਜਾਣਦੇ ਆਪਣੇ ਸਮਾਨ (ਤਬ ਪਾਵਤ ਯਾ ਗਤਿ) ਇਸ ਪ੍ਰਕਾਰ ਉਹ ਮੁਕਤੀ ਪਾਉਂਦਾ ਹੈ ਹੋਰ ਕੋਈ ਨਹੀਂ ਪ੍ਰਿਯਾਇ ਸ਼ਬਦ ਦੇ। (ਮਹਲਾ ੧)

ਜੋਗੀ ਪੂਰਬ ਸਿਧ ਗੋਸਟ ਵਿਚ ਆਏ ਸੀ ਉਨ੍ਹਾਂ ਸਿਧਾਂ ਦੇ ਨਾਮ ਏਥੇ ਸੰਛੇਪ

ਸੇਨਿਰੂਪਨ ਕੀਤੇ ਹੈਂ ਯਥਾ ਇਕ ਈਸਰ ਨਾਮ ਦੇ ਸਿਧ ਨੇ ਪ੍ਰਸ਼ਨ ਕੀਤਾ ਗ੍ਰਹਿਸਤੀ ਕਿਸਕੋ ਕਹੇ ਹੈ ਅਰਥਾਤ ਗ੍ਰਿਸਤੀ ਕੀ ਰੀਤ ਗਿਆ ਹੈ ? ਗੁਰੂ ਜੀ ਉੱਤਰ ਦਿੰਦੇ ਹਨ। (ਸੋ ਗਿਰਹੀ ਜੋ ਨਿਗ੍ਰਹੁ ਕਰੈ॥ ਜਪੁ ਤਪੁ ਸੰਜਮ ਭੀਖਿਆ ਕਰੈ)॥ ਗ੍ਰਹਿਸਤੀ ਸੋ ਹੈ ਜੋ ਪਰਾਈ ਇਸਤ੍ਰੀ ਵੱਲੋਂ ਇੰਦ੍ਰੀਆਂ ਦਾ ਦਮਨ ਕਰੇ ਔਰ ਜਪੁ ਤਪੁ ਸੰਜਮ ਕਰਨ ਰੂਪ ਭਿਖਿਆ ਮੰਗਣਾ ਕਰੇ (ਵਾ) ਗ੍ਰਹਿਸਤੀ ਕੋ ਇਹ ਚਾਹੀਏ ਜੋ ਮਹਾਤਮਾਂ ਇੰਦ੍ਰਿਆਂ ਕੋ ਨਿਗ੍ਰਹਿ ਕਹੀਏ ਦਮਨ ਕਰੇ ਹੈ ਜਪ ਤਪ ਸੰਜਮ ਇਤਆਦੀ ਕਰਨੇ ਰੂਪੀ ਭਿਖਿਆ ਕਰਦੇ ਹੈਂ ਵਾ ਤਿਨਕੋ ਭਿਖਯਾ ਦੇਵਣੀ ਕਰੇ ਸੋ ਗ੍ਰਹਿਸਤੀ ਨਿਗ੍ਰਹ ਘਰ ਵਿਚ ਰਹਿੰਦਾ ਹੀ ਘਰ ਤੋਂ ਨਿਰਲੇਪ ਰਹੇ ਸਮਝੇ (ਪੁੰਨ ਦਾਨ ਕਾ ਕਰੇ ਸਰੀਰ॥) (ਸੋ ਗਿਰਹੀ ਗੰਗਾ ਕਾ ਨੀਰ॥) ਸਰੀਰ ਕੋ ਭੀ ਪੁੰਨ ਦਾਨ ਕਾ ਕਰ ਦੇਵੇ ਵਾ ਜਬ ਤਕ ਸਰੀਰ ਹੈ ਤਬ ਤੱਕ ਪੁੰਨ ਦਾਨ ਕਰੇ ਸੋ ਗ੍ਰਹਿਸਤੀ ਮਾਨੋ ਗੰਗਾ ਕੇ ਪਾਣੀ ਵਤ ਉਜਲ ਹੈ। (ਬੋਲੈ ਈਸਰੁ ਸਤ ਸਰੂਪ॥) (ਪਰਮ ਤੰਤ ਮਹਿ ਰੇਖ ਨ ਰੂਪ॥) ਸਤਿਗੁਰ ਦੇਵ ਜੀ ਬੋਲੇ ਹੈ ਹੇ ਈਸਰ ਨਾਥ ਸਤ ਸਰੂਪ ਜੋ ਪਰਮ ਤਤ ਸਿਧਾਂਤ ਜਿਸਕਾ ਰੇਖ ਰੂਪ ਨਹੀਂ ਹੈ। ਉਹ ਗ੍ਰਹਿਸਤੀ ਉਸਕਾ ਸਰੂਪ ਹੀ ਹੋ ਗਯਾ ਹੈ।

## ਪ੍ਰਿਯਾਇ ਸ਼ਬਦਾਂ ਦੇ ਅਧਿਆਇਹ ੬੩

(ਮਹਲ ੧) ਗੋਰਖ ਨੇ ਪ੍ਰਸ਼ਨ ਕੀਆ ਅਬਧੂਤੀ ਕੌਣ ਹੈ ਤਿਸ ਪਰ ਗੁਰੂ ਜੀ ਕਹਿਤੇ ਹੈਂ (ਸੋ ਅਉਧੂਤੀ ਜੋ ਧੂਪੇ ਆਪ) ਸੋ ਅਵਧੂਤ ਹੈ ਜੋ ਆਪਾ ਭਾਵ ਕੋ ਧੂਪੈ ਨਾਮ ਧੁਖਾਵੇ ਯਾਨੇ ਸਾੜੇ (ਭਿਖਿਆ ਭੋਜਨ ਕਰੈ ਸੰਤਾਪ) ਭਿਛਸਾ ਮੰਗ ਕਰ ਭੋਜਨ ਕਰੇ ਅਤੇ (ਸੰ) ਭਲੀ ਪ੍ਰਕਾਰ (ਤਾਪ) ਤਪ ਕਰੇ (ਅਉ ਹਟ ਪਟਣ ਮਹਿ ਭੀਖਿਆ ਕਰੈ) ਆਉ ਬਹੁੜੋ ਸਰੀਰ ਰੂਪੀ ਪਟਣ ਸ਼ਹਿਰ ਮੇਂ ਜੋ ਹਿਰਦਾ ਰੂਪੀ ਹਟ ਉਸ ਮੇਂ ਨਾਮ ਕੀ ਭਿਖਸਾ ਕਰੇ॥ (ਮਹਲਾ ੧ ਸੋ ਉਦਾਸੀ ਜੇ ਪਾਲੇ ਉਦਾਸੁ॥) ਵੋ ਉਦਾਸੀ ਹੈ ਜੋ ਉਦਾਸੀਨ ਕੋ ਪਾਲੇ ਵਾ ਉਦਾਸ ਕੋ ਪਾਲੇ ਅਰਥਾਤ ਧਾਰੇ (ਅਰਧ ਉਰਧ ਕਰੇ ਨਿਰੰਜਨੁ ਵਾਸੁ) ਲੋਕ ਪ੍ਰਲੋਕ ਵਿਚਿ ਵਾ ਅਰਧ ਉਰਧ ਨਿਰੰਜਨ ਕੋ ਜਾਨੇ ਉਸ ਮੇ ਵਾਸਾ ਆਪ ਕਰੇ ਵਾ ਅਰਧ ਨੀਚੇ ਕੋ ਮੋ ਪ੍ਰਾਣ ਜਾਤ ਹੈਂ ਅਤੇ ਉਨਕੋ ਅਤੇ ਜੋ ਉਰਧ ਦਸਮ ਦੁਆਰ ਹੈ ਉਸ ਮੇਂ ਨਿਰੰਜਨ ਕੇ ਨਾਮ ਸਹਿਤ ਨਾਮ ਵਸਾਵਣਾ ਕਰੇ (ਵਾ) ਆਉਂਦੇ ਜਾਂਦੇ ਸੁਆਸਾਂ ਵਿਚ ਨਿਰੰਜਨ ਨੂੰ ਬਸਾਉਣਾ ਕਰੇ (ਗੰਢ) ਮਿਲਾਪ (ਪੜ੍ਹੈ) ਡਿਗਣਾ (ਗੰਢ) ਮਿਲਾਪ (ਕੁੰਧ) ਸਰੀਰ (ਮਹਲਾ ੧॥ ਸੋ ਪਖੰਡੀ ਜਿ ਕਾਇਆ ਪਖਾਲੈ॥)

ਸੋ ਪਖੰਡੀ ਭੇਖੀ ਹੈ ਜੋ ਕਾਇਆਂ ਕੋ ਤੀਰਥਾਂ ਮੇਂ ਪਖਾਲੈ ਧੋਵੇ ਵਾ ਚਾਹੀਦਾ

ਹੈ ਕਾਇਆਂ ਬੁਧੀ ਕੋ ਨਾਮ ਜਲ ਮੇਂ ਪਖਾਲੇ (ਕਾਇਆਂ ਕੀ ਅਗਨਿ ਬ੍ਰਹਮ ਪਰ ਜਾਲੈ) ਬ੍ਰਹਮ ਦ੍ਰਿਸ਼ਟੀ ਰੂਪੀ ਅਗਨੀ ਕਰਕੇ (ਕਾਇਆਂ) ਦੇ ਅਧਿਆਸ ਰੂਪੀ ਲਕੜੀਆਂ ਨੂੰ ਭਲੀ ਪ੍ਰਕਾਰ ਸਾੜੇ, ਬ੍ਰਹਮ ਅਭਿਆਸ ਰੂਪੀ ਅਗਨੀ ਕਰਕੇ ਦੇਹ ਕਾ ਅਧਿਯਾਸ ਸਾੜਨਾ ਕਰੇ (ਬਿੰਦ) ਵਾ ਨਾਮ ਬ੍ਰਿਤੀ ਕੋ ਸੰਸਾਰ ਰੂਪੀ ਸੁਪਨੇ ਮੈਂ ਝਰ ਨਾਮ ਲਗਣੇ ਨਾ ਦੇਵੇ ਵਾ ਸੰਸਾਰ ਸੁਪਨੇ ਮੇਂ ਫੁਰਨਾ ਰੂਪ ਬਿੰਦ ਨਾ ਝਰਨ ਦੇਵੇ (ਉਲਟੈ) ਲਗੈ, ਵਾ ਜੋ ਆਪਣੇ ਮਨ ਨੂੰ ਸੰਸਾਰ ਵੱਲੋਂ ਉਲਟਾਕੇ ਬ੍ਰਹਮ ਵਿਚ ਜੋੜੇ (ਗਗਨ ਮੰਡਲ ਮਹਿ ਰੋਪੈ ਥੰਮ) ਗਗਨ ਮੰਡਲ ਦਸਮ ਦੁਆਰ ਮੇਂ ਥੰਮ ਨਾਮ ਪਰਾਣਾ ਰੋਕੇ ਵਾ ਦੁਤੀ ਗਗਨ ਮੰਡਲ ਨਾਮ ਰਿਦੇ ਮੇਂ (ਥੰਮ) ਮਨ ਕੋ ਰੋਕੇ ਵਾ ਤ੍ਰਿਤੀ ਚੇਤਨ ਤਿਸ ਮੇਂ ਜੀਵ ਕੋ ਰੋਪੋ ਰੋਕੇ ਵਾ ਗਗਨ ਚੇਤਨ ਰੂਪੀ ਮੰਡਲ ਅਸਥਾਨ ਸੇ ਨਿਸਾ ਰੂਪੀ ਥੰਮਾਂ ਰੋਕੇ (ਸਮਾਨ) ਉਹ ਵੈਰਾਗੀ ਸਤ ਸਰੂਪ ਦੇ ਸਦਰਸ ਹੈ ਵਾ ਸਤ ਸਰੂਪ ਮੇ ਸਮਾ ਗਇਆ, (ਕਉਨ ਸੋ ਅਖਰ ਜਿਤ ਰਹੈ ਹਿਆਉ॥) ਉਹ ਕਉਨ ਅਖਰ ਹੈ ਜਿਸ ਕਰਕੇ ਹਿਆਉ ਕਹੀਏ ਹਿਰਦਾ ਇਸਥਿਤ ਵਾ ਸਨਮੁਖ ਪ੍ਰਮੇਸ਼ਰ ਕੇ ਰਹੇ (ਨਾਸਤਿ ਨਾਉ) ਨਾਮ ਰੂਪ ਪ੍ਰਪੰਚ ਕੋ ਨਾਸ ਜਾਨਣਾ ਇਉਂ ਮੰਦ ਸੁਭਾਵ ਕੋ ਮਾਰੇ (ਆਸਓ ਏਕੋ) ਇਕ ਨਾਮ ਦਾ ਆਸਤਕਿ ਹੋਵੇ। (ਛਿਅ ਵਰਤਾਰੇ ਵਰਤਹਿ ਪੂਤੁ ਨਾ ਸੰਸਾਰੀ ਨਾ ਅਉਧੂਤੁ॥) ਛੇ ਵਰਤਾਰੇ ਖਟ ਦਰਸਨ ਵਾ ਛੇ ਵਰਤਾਰੇ ਪੰਜ ਗਿਆਨ ਇੰਦ੍ਰ ਇਕ ਮਨ ਇਨ੍ਹਾਂ ਵਿਚ ਪੂਤ ਕਹੀਏ ਪਵਿੱਤ੍ਰ ਹੋ ਕੇ ਵਰਤੇ। ਨਾ ਤਾਂ ਸੰਸਾਰ ਕ੍ਰਿਆ ਦਾ ਅਭਿਮਾਨੀ ਹੋਵੇ ਨਾ ਅਉਧੂਤ ਪਨੇ ਕਾ ਅਭਮਾਨੀ ਹੋਵੇ ਦੋਨੋਂ ਤੇ ਰਹਿਤ ਹੋ ਕੇ ਇਹ ਸਮਤਾ ਰੂਪੀ ਭਿਖਯਾ ਖਾਵੈ (ਤਾ ਨਾਨਕੁ ਆਖੈ ਗੁਰ ਕੌ ਕਹੈ॥ ਧੂਪ ਛਾਵ ਜੇ ਸਮ ਕਰਿ ਸਹੈ॥) ਜਾਂ ਕਹੇ ਹੋਇ ਗੁਰੂ ਕੇ ਉਪਦੇਸ਼ ਕੋ ਉਚਾਰੇ, ਗੁਰਾਂ ਦਾ ਕਹਿਆ ਹੋਇਆ ਜਸ ਉਚਾਰੇ ਧੂਪ ਛਾਂਵ ਪ੍ਰਤੱਖ ਵਾ ਹਰਖ ਸੋਗ ਵਿਚ ਇਸਥਿਤ ਸਨਮੁਖ ਰਹੇ ਇਸ ਪ੍ਰਕਾਰ ਕ੍ਰਮਵਾਰ ਸੇ ਉਤਰ ਦੇਣੇ।

## ਪੂਰਬਾਰਧ ਅਧਿਆਇ ੬੪

(੮) (ਇਕ ਮਾਈ ਕੇ ਪੂਤ) ਪਾਰਬਤੀ ਦੇ ਪੁਤ੍ਰ (੯) (ਜੋਗ ਜੁਗਤ ਕੇ ਚੇਲੇ ਮਾਨੀ) ਜੋ ਜੋਗ ਦੀ ਜੁਗਤੀ ਧਾਰਨ ਵਾਲੇ ਹਨ, ਸਭ ਤੁਹਾਡੇ ਚੇਲੇ ਮੰਨੇ ਜਾਂਦੇ ਹਨ (੧੦) (ਭੰਡਾਰ) ਲੋਕਾਂ ਤੋਂ ਭੰਡਾਰੇ ਕਰਾਵੋ (੧੧) (ਬਨਯੋ ਬਨਾਇ) ਬਨਿਆ ਬਣਾਇਆ ਹੋਇਆ (ਸ੍ਰੀ ਮੁਖ ਵਾਕ)॥ (ਮੁੰਦਾ) ਮਨ ਜੋਗੀ ਹੈ ਸੰਕਲਪ ਵਿਕਲਪ ਇਸਦੇ ਕੰਨ ਹਨ ਵਿਚਾਰ ਰੂਪੀ ਛੁਰੀ ਨਾਲ ਪਾੜ ਕੇ ਸੰਤੋਖ ਤੇ (ਸਰਮੁ) ਵੈਰਾਗ ਦੀਆਂ ਮੁੰਦਰਾਂ ਪਾਈਆਂ ਹਨ (ਪਤੁ) ਵਿਚਾਰ ਦਾ ਪਾਤ੍ਰ ਹੈ (ਝੋਲੀ) ਸ਼ਰਧਾ ਦੀ (ਕਾਇਆ) ਦੇਹ ਨੂੰ ਜੋ ਕਾਲ ਤੋਂ ਕੁਆਰੀ ਰੱਖਣਾ ਹੈ ਏਹ ਖਫਨੀ ਹੈ

ਵਾ ਕਾਲ ਦੀ ਕੁਆਰੀ ਬੁਰਕੀ ਹੈ (ਡੰਡਾ) ਜੋ ਭਰੋਸੇ ਸਹਿਤ ਪ੍ਰਮੇਸ਼ਰ ਮੇਂ ਜੁੜਨਾ ਹੈ ਏਹੀ ਡੰਡਾ ਹੈ (ਆਈ ਪੰਥੀ) ਸਾਰਿਆਂ ਵਿਚ ਪ੍ਰਮੇਸ਼ਰ ਦੀ ਜੋਤ ਆਈ ਹੋਈ ਜਾਨਣੀ ਹੈ ਏਹੀ ਸਾਡੀ ਪੰਥ ਹੈ (ਸਗਲ ਜਮਾਤੀ) ਜੋ ਸਾਰਿਆਂ ਵਿਚ ਪ੍ਰਮੇਸ਼ਰ ਨੂੰ ਵਿਆਪਕ ਜਾਨਣਾ ਹੈ ਏਹੀ ਸਾਡੀ ਜਮਾਤ ਹੈ (ਅਨੀਲੁ) ਗਿਣਤੀ ਰਹਿਤ ਵਾ ਕਲੰਕ ਰਹਿਤ (ਵੇਸੁ) ਸਰੂਪ ਹੈ (ਭੁਗਤਿ) ਗਿਆਨ ਰੂਪੀ ਭੋਜਨ ਹੈ ਚੂਰਮਾਂ ਹੁੰਦਾ ਹੈ। (ਅਵਰਾ ਸਾਦ) ਹੋਰਾਂ ਨੂੰ ਸੁਆਦਿ ਹਨ ਏਨਾ ਦੇਤਾ ਵਾ ਹੋਰ ਹੀ ਸੁਆਦਿ ਹਨ ਆਪ ਨੂੰ ਕੋਈ ਲਾਭ ਨਹੀਂ ਹੁੰਦਾ (ਸੰਜੋਗੁ) ਰਸਤਾ ਲਿਆਉਣਾ ਵਾਲਾ (ਵਿਜੋਗ) ਵਰਤਾਵਾ ਹੈ (ਲੇਖੇ) ਜੈਸੇ ਕਰਮ ਲਿਖੇ ਹਨ ਓਸਾ (ਭਾਗ) ਛਾਂਦਾ (ਆਵਹਿ) ਪ੍ਰਾਪਤ ਹੋ ਜਾਂਦਾ ਹੈ ਜੁਗਤਿ ਵਿਆਈ ਜਦ ਈਸ਼ਰ ਦੇ ਨਾਲ ਜੁੜੀ ਕਲਪਤਿ ਦਾ ਤਮ ਸਬੰਧ ਕੀਤਾ ਤਾਂ (ਵਿਆਈ) ਪ੍ਰਸੂਤਾ ਭਾਵ ਨੂੰ ਪ੍ਰਾਪਤ ਹੋਈ, ਤਿੰਨ ਚੇਲੇ ਹੋਏ ਬ੍ਰਹਮਾ ਵਿਸ਼ਨੂੰ ਸ਼ਿਵਜੀ ਜਾਂ ਗੁਣ ਤਿੰਨ॥ (ਲੋਇ ਲੋਇ) ਲੋਕਾਂ ੨ ਵਿਚ ਜਿਸ (ਲੋਇ) ਪ੍ਰਕਾਸ਼ ਸਰੂਪ ਦਾ ਆਸਣ ਲਾਇਆ ਹੋਇਆ ਹੈ ਉਸਦੀ ਪ੍ਰਾਪਤੀ ਕੀਤੀ ਹੈ ਇਹੀ ਸਾਡਾ ਭੰਡਾਰਾ ਹੈ।

## ਸ਼ਬਦ ਅਰੰਭ ਹੋਇਆ

ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਨਹੀਂ ਹੈ। ਆਸਾ ਮਹਲਾ ੧॥ (ਗਿਆਨ ਧਿਆਨ ਕੀ ਲਾਹਣ ਮਾਂਡੀ, ਕਰਣੀ ਕੀ ਕਸ ਪਾਈ॥) ਗਿਆਨ ਤੇ ਧਿਆਨ ਦੀ (ਲਾਹਣ) ਪੂਰੀ ਹੋਈ ਮਟੀ ਵਾ ਖਮੀਰ ਨਾਲ ਉਠੀ ਹੋਈ ਮਟੀ (ਮਾਂਡੀ) ਬਣਾਈ ਹੈ। ਭਗਤੀ ਰੂਪ ਕਿੱਕਰ ਦੀ ਛਿਲ ਪਾਈ ਹੈ॥ (ਭਾਉ ਭਾਠੀ ਮੈ ਪ੍ਰੇਮ ਸਮਾਣਾ ਬ੍ਰਹਮ ਕੀ ਅਗਨਿ ਜਲਾਈ॥੧॥) ਸ਼ਰਧਾ ਰੂਪ ਭੱਠੀ ਵਿਚ ਨਾਮ ਰੂਪੀ ਜਲ, ਪੋਚਾ ਪ੍ਰੇਮਾ ਰੂਪੀ ਫੇਰਿਆ ਹੈ॥ ਬ੍ਰਹਮ ਅਭਿਆਸ ਦੀ ਅਗਨਿ ਜਲਾਈ ਹੈ॥ (ਸਿਧੋ ਹਮ ਮਦ ਕੇ ਮਾਤੇ ਨਾਹੀ)॥ ਹੇ ਸਿਧੋ ! ਅਸੀਂ ਥੋੜੀ ਪ੍ਰਤੱਖ ਸ਼ਰਾਬ ਦੇ ਵਿਚ ਮਸਤ ਹੋਣ ਵਾਲੇ ਨਹੀਂ। (ਜੋ ਮਤ ਵਾਲੇ ਮਦ ਕੇ ਮਾਤੇ ਕਿਨ ਮਤਵਾਲਿਓ ਮਾਹੀ॥੧॥ਰਹਾਉ॥) ਜੋ ਸ਼ਰਾਬ ਵਿਚ ਮਸਤ ਹੋਇ (ਮਤਵਾਲੇ) ਕਮਲੇ ਹੋਏ ਹੈਂ ਉਹ ਕਿਹੜੇ ਅਕਲ ਵਾਲਿਆਂ ਵਿਚੋਂ ਹਨ ਭਾਵ ਝੂਠੇ ਹਨ॥ (ਸੁਰਤਿ ਨਲੀ ਭਾਉ ਬਾਸਨ ਕੀਨਾ ਅੰਤਰ ਧਾਰ ਚੁਆਈ)॥ ਬ੍ਰਿਤੀ ਦਾ ਪ੍ਰਮੇਸ਼ਰ ਵਿਚ ਲਾਉਣਾ ਰੂਪ ਨਾਲੀ ਹੈ ਰਿਦੇ ਦਾ ਪ੍ਰੇਮ ਭਾਂਡਾ ਕੀਤਾ ਹੈ। ਵਿਗਿਆਨ ਰੂਪ ਅੰਤਰ ਬ੍ਰਿਤੀ ਕਰਕੇ ਅੰਮ੍ਰਿਤ ਰਸ ਨਾਮ ਦੀ ਧਾਰ ਚੁਆਈ ਹੈ॥ (ਦਇਆ ਸੁਰਾਹੀ ਸਹਜ ਪਿਆਲਾ ਗੁਰਮਤਿ ਪੀਵਹੁ ਭਾਈ)॥੨॥ ਦਇਆ ਸੁਰਾਹੀ ਹੈ ਭਾਵ ਝੰਜਰ ਹੈ, ਸ਼ਾਂਤੀ ਦਾ ਪਿਆਲਾ ਹੈ ਗੁਰਾਂ ਦੀ ਮਤ (ਸਿਖਿਆ) ਕਰਕੇ ਹੇ ਭਾਈ ਪੀਣਾ ਕਰੋ॥ (ਗੁਰਮਤਿ ਨਾਮ ਫਿਰੈ ਮਤਵਾਲਾ ਏਕ ਰੰਗ ਮਹਿ ਖੇਲੈ)॥ ਜੋ ਗੁਰਾਂ ਦੀ

ਸਿਖਿਆ ਕਰਕੇ ਨਾਮ ਵਿਚ ਮਸਤਾਨਾ ਹੋਇਆ ਫਿਰਦਾ ਹੈ, ਇਕ ਪ੍ਰਮੇਸ਼ਰ ਦੇ ਰੰਗ ਵਿਚ ਖੇਲਦਾ ਹੈ। (ਜਹ ਦੇਖਾ ਤਹ ਏਕ ਸਰੂਪੀ ਮਾਰਗ ਪਾਇਆ ਚੇਲੈ)॥ ੩॥ ਜਿਥੇ ਵੇਖੀਦਾ ਹੈ, ਉਥੇ ਅਦ੍ਵੈਤ ਰੂਪ ਵਾਹਿਗੁਰੂ ਹੈ ਮਨ ਰੂਪੀ ਚੇਲੇ ਨੇ ਤਿਸ ਦੇ ਗਿਆਨ ਦਾ ਰਸਤਾ ਪਾਇਆ ਹੈ। (ਨਿਬਹੀ ਖੇਪ ਹਮਾਰੀ ਸਿਧੋ ਆਠ ਪਹਿਰ ਲਿਵ ਲਾਗੀ॥) ਹੇ ਸਿਧੋ ! ਸਾਡੀ ਨਾਮ ਰੂਪ ਪੂੰਜੀ ਸਿਰੇ ਚੜ੍ਹ ਗਈ ਹੈ। ਆਠ ਪਹਿਰ ਲਿਵ ਲਗੀ ਰਹਿੰਦੀ ਹੈ॥ (ਨਾਨਕ ਦਾਸ ਤਹਾਂ ਮਤਵਾਲਾ ਜਹ ਏਕੰਕਾਰ ਬਿਰਾਗੀ)॥੪॥ ਸ੍ਰੀ ਗੁਰੂ ਸਾਹਿਬ ਜੀ ਕਹਿੰਦੇ ਹਨ (ਮੈਂ) ਸੇਵਕ ਤਿਸ ਸਰੂਪ ਦੇ ਵਿਚ ਮਸਤਾਨਾ ਹੋਇਆ ਹਾਂ ਜਿਸ ਥਾਂ ਇਕ ਓਅੰਕਾਰ ਸੰਸਾਰ ਤੋਂ ਉਪਰਾਮ ਅਵੱਸਥਾ ਵਿਚ ਇਸਥਿਤ ਹੈ॥

ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ। ਸਿੱਧਨ ਵਾਚ :- (ਸਿਧਾਂ) ਵੱਲੋਂ ਮਨ ਦੇ ਟਿਕਾਅ ਲਈ ਬਚਨ। ਗੁਰੂ ਜੀ ਉੱਤਰ ਦਿੰਦੇ ਹਨ॥ (ਧਨ ਜੋਬਨ ਕੀ ਕਰੇ ਨ ਆਸਾ॥) ਧਨ ਤੇ ਜੁਆਨੀ ਦੀ ਆਸਾ ਨ ਕਰੇ॥ (ਪਰ ਤ੍ਰਿਯ ਅੰਗ ਨ ਲਾਵੈ ਪਾਸਾ)॥ ਪਰਾਈ ਇਸਤ੍ਰੀ ਦਾ ਸੰਗ ਨ ਕਰੇ। (ਨਾਦ ਬਿੰਦ ਘਟ ਭੀਤਰ ਧਰੈ॥) ਜੋਗ ਅਭਿਆਸ ਦੇ ਸ਼ਬਦਾਂ ਨੂੰ ਤੇ ਧਾਂਤ ਨੂੰ ਸਰੀਰ ਦੇ ਅੰਦਰ ਹੀ ਰਖੇ॥ (ਤਿਸ ਕੀ ਸੇਵਾ ਪਰਬਤ ਕਰੈ)॥ ਐਸੇ ਪੁਰਸ਼ਾਂ ਦੀ ਪਰਬਤ ਨਾਥ ਕਹਿੰਦਾ ਹੈ ਮੈਂ ਸੇਵਾ ਕਰਦਾ ਹਾਂ॥ (ਬੋਲੇ ਪਰਬਤ ਸਤ ਸਰੂਪ)॥੧॥ ਪਰਬਤ ਨਾਥ ਜੀ ਬੋਲਦਾ ਹੈ ਬ੍ਰਹਮ ਤਾਂ ਸਤ ਸਰੂਪ ਹੈ॥ (ਪਰਮ ਤੱਤ ਮਹਿ ਰੇਖ ਨ ਰੂਪ)॥ ਪਰਮ ਤਤ ਸਰੂਪ ਦੇ ਵਿਚ ਰੂਪ ਰੇਖ ਕੋਈ ਨਹੀਂ॥ ਈਸ਼ਰ ਨਾਥ ਸਿਧ ਨੇ ਗੁਰੂ ਸਾਹਿਬ ਪਾਸੋਂ ਗ੍ਰਿਹਸਤੀ ਦੇ ਲੱਛਣ ਪੁੱਛੇ ਤਾਂ ਗੁਰੂ ਸਾਹਿਬ ਨੇ ਉੱਤਰ ਦਿੱਤਾ॥ (ਅੰਗ ੯੫੨) (ਮ: ੧॥ ਸੋ ਗਿਰਹੀ ਜੋ ਨਿਗ੍ਰਹੁ ਕਰੈ ॥) ਸੋ ਗ੍ਰਿਹਸਤੀ ਹੈ ਜੋ ਆਪਣੇ ਆਪ ਨੂੰ ਘਰ ਦੀ ਮੇਰ ਤੇਰ ਤੋਂ ਰਹਤ ਕਰੇ॥ (ਜਪੁ ਤਪੁ ਸੰਜਮੁ ਭੀਖਿਆ ਕਰੈ॥) ਜਪ ਕਰਨਾ, ਤਪ ਕਰਨਾ ਤੇ ਇੰਦਰਿਆਂ ਨੂੰ ਰੋਕਣਾ ਮਾੜਿਉਂ ਪਾਸਿਉਂ ਇਹ ਗੁਣਾਂ ਦੀ ਗੁਰਾਂ ਤੋਂ ਭਿਖਿਆ ਮੰਗਣਾ ਕਰ। (ਪੁੰਨ ਦਾਨ ਕਾ ਕਰੇ ਸਰੀਰੁ॥ ) ਪੁੰਨ ਦਾਨ ਕਰਦਾ ਹੋਇਆ ਸਰੀਰ ਭੀ ਨਾਲ ਹੀ ਦਾਨ ਕਰ ਦੇਵੇ॥ (ਸੋ ਗਿਰਹੀ ਗੰਗਾ ਕਾ ਨੀਰੁ ॥) ਸੋ ਐਸਾ ਗ੍ਰਿਹਸਤੀ ਗੰਗਾ ਦੇ ਜਲ ਸਮਾਨ ਨਿਰਮਲ ਹੈ। (ਬੋਲੈ ਈਸਰੁ ਸਤਿ ਸਰੂਪੁ ॥) ਗੁਰੂ ਸਾਹਿਬ ਜੀ ਕਹਿੰਦੇ ਹਨ "ਹੇ ਈਸ਼ਰ ਨਾਥ" ਸਤ ਸਰੂਪ ਹਰੀ ਹੀ ਹੈ॥ (ਪਰਮ ਤੰਤ ਮਹਿ ਰੇਖ ਨ ਰੂਪੁ ॥ ੨॥) ਪਰਮ ਤਤ ਸਰੂਪ ਦੇ ਵਿਚ ਰੂਪ ਰੇਖ ਆਦਿਕ ਕੋਈ ਨਹੀਂ॥ ਗੋਰਖ ਨੇ ਬ੍ਰਿਕਤ ਸਾਧੂ ਦੇ ਲੱਛਣ ਪੁੱਛੇ॥ (ਮਃ ੧ ॥ ਸੋ ਅਉਧੂਤੀ ਜੋ ਧੂਪੈ ਆਪੁ ॥) ਸੋ (ਅਉਧੂਤ) ਬ੍ਰਿਕਤ ਸਾਧੂ ਹੈ, ਜੋ ਸਾਧਨਾ ਦੇ ਵਿਚ ਆਪਣੇ ਆਪ ਨੂੰ (ਧੂਪੇ)

ਹਵਨ ਕਰਦਾ ਹੈ। (ਭਿਖਿਆ ਭੋਜਨੁ ਕਰੈ ਸੰਤਾਪੁ ॥) ਭਿਖਿਆ ਦਾ ਭੋਜਨ ਖਾ ਕੇ ਭਲੀ ਪ੍ਰਕਾਰ ਆਪ ਨੂੰ ਤਪ ਨਾਲ ਤਪਾਉਣਾ ਕਰੇ॥ (ਅਉਹਠ ਪਟਣ ਮਹਿ ਭੀਖਿਆ ਕਰੈ ॥) ਅਉ=ਪੁਨਾ, ਹਠ=ਹਿਰਦੇ ਰੂਪੀ, ਪਟਣ=ਸ਼ਹਿਰ ਵਿਚੋਂ ਨਾਮ ਦੀ ਭਿਖਿਆ ਪ੍ਰਾਪਤ ਕਰੇ॥ (ਸੋ ਅਉਧੂਤੀ ਸਿਵ ਪੁਰਿ ਚੜੈ॥) ਸੋ ਸਾਧੂ ਕਲਿਆਣ ਸਰੂਪ ਵਿਚ ਬਿਰਤੀ ਚਾੜ ਲੈਂਦਾ ਹੈ॥ (ਬੋਲੈ ਗੋਰਖੁ ਸਤਿ ਸਰੂਪੁ॥) ਗੁਰੂ ਸਾਹਿਬ ਕਹਿੰਦੇ ਹਨ ਹੇ ਗੋਰਖ ਨਾਥ ਅਕਾਲ ਪੁਰਖ ਤਾਂ ਸਤ ਸਰੂਪ ਹੈ॥ (ਪਰਮ ਤੰਤ ਮਹਿ ਰੇਖ ਨ ਰੂਪ ॥ ੩ ॥) ਪਰਮ ਤਤ ਸਰੂਪ ਵਿਚ ਰੂਪ ਰੇਖ ਕੋਈ ਨਹੀਂ ਹੈ ਗੋਪੀ ਚੰਦ ਨੇ ਉਦਾਸੀ ਦੇ ਲਛਣ ਪੁੱਛੇ:-

(॥ ਮਃ ੧ ॥ ਸੋ ਉਦਾਸੀ ਜਿ ਪਾਲੇ ਉਦਾਸੁ ॥) ਉਹ ਉਦਾਸੀ ਹੈ ਜੋ ਉਦਾਸ ਦੇ ਗੁਣਾਂ ਨੂੰ ਰਿਦੇ ਅੰਦਰ ਪਾਲ ਹੈ॥ (ਅਰਧ ਉਰਧ ਕਰੇ ਨਿਰੰਜਨ ਵਾਸੁ ॥) (ਅਰਧ) ਨੀਚੇ ਜਾਂਦੇ ਸ੍ਵਾਸ ਵਿਚ (ਉਰਧ) ਉਚੇ ਬਾਹਰ ਆਉਂਦੇ ਸ੍ਵਾਸਾਂ ਵਿਚ ਨਿਰੰਜਨ ਦੇ ਨਾਮ ਦਾ ਵਾਸਾ ਕਰੇ॥ (ਚੰਦ ਸੂਰਜ ਕੀ ਪਾਏ ਗੰਢਿ ॥) (ਚੰਦ ਸੂਰਜ) ਬੈਰਾਗ ਤੇ ਵਿਵੇਕ ਨਾਲ ਮਨ ਦੀ ਪ੍ਰੀਤੀ ਰੂਪ ਗੰਢ ਮੇਲ ਲਵੇ॥ (ਤਿਸੁ ਉਦਾਸੀ ਕਾ ਪੜੈ ਨ ਕੰਧੁ ॥) ਉਸ ਉਦਾਸੀ ਦਾ ਸਰੀਰ ਕਾਲ ਕਰਕੇ ਡਿੱਗਦਾ ਨਹੀਂ ਵਾ-ਸਰੀਰ ਜੂਨਾਂ ਵਿਚ ਨਹੀਂ ਪੈਂਦਾ॥ (ਬੋਲੈ ਗੋਪੀ ਚੰਦੁ ਸਤਿ ਸਰੂਪੁ ॥) ਗੁਰੂ ਸਾਹਿਬ ਜੀ ਕਹਿੰਦੇ ਹਨ ਹੇ ਗੋਪੀ ਚੰਦ ! ਵਾਹਿਗਰੂ ਸਤ ਸਰੂਪ ਹੈ॥ (ਪਰਮ ਤੰਤ ਮਹਿ ਰੇਖ ਨ ਰੂਪੁ ॥ ੪ ॥) ਪਰਮ ਤਤ ਸਰੂਪ ਅਕਾਰ ਦੇ ਵਿਚ ਕੋਈ ਲਕੀਰ ਨਹੀਂ ਹੈ॥ ਚਰਪਟ ਨੇ ਪਖੰਡੀ ਮੱਤ ਦੇ ਸਾਧੂ ਦੇ ਲਛਣ ਪੁਛੇ॥ (ਮਃ ੧ ॥ ਸੋ ਪਾਖੰਡੀ ਜਿ ਕਾਇਆ ਪਖਾਲੇ ॥) ਸੋ ਪਾਪਾਂ ਨੂੰ ਖੰਡਨ ਵਾਲਾ ਪਖੰਡੀ ਮੱਤ ਦਾ ਸਾਧੂ ਹੈ ਜੇ ਆਪਣੀ ਦੇਹ ਨੂੰ ਸਾਧਨਾ ਰੂਪੀ ਜਲ ਨਾਲ ਧੌਣਾ ਕਰੇ॥ (ਕਾਇਆ ਕੀ ਅਗਨਿ ਬ੍ਰਹਮੁ ਪਰਜਾਲੇ ॥) ਬ੍ਰਹਮ ਅਭਿਆਸ ਦੀ ਅਗਨੀ ਨਾਲ ਦੇਹ ਦਾ ਅਭਿਮਾਨ ਨੂੰ ਵਿਸ਼ੇਸ਼ ਕਰਕੇ ਸਾੜ ਦੇਵੇ (ਸੁਪਨੈ ਬਿੰਦੁ ਨ ਦੇਈ ਝਰਣਾ ॥) ਸੁਪਨੇ ਵਿਚ ਭੀ ਫੁਰਨੇ ਵਾ=ਬੀਰਜ ਧਾਤੂ ਰੂਪ ਬਿੰਦ ਨੂੰ ਗਿਰਨ ਨ ਦੇਵੇ॥ (ਤਿਸੁ ਪਾਖੰਡੀ ਜਰਾ ਨ ਮਰਣਾ ॥) ਐਸੇ ਪਾਖੰਡੀ ਸਾਧੂ ਨੂੰ ਬੁਢੇਪਾ ਤੇ ਮਰਨੇ ਦਾ ਡਰ ਨਹੀਂ ਹੁੰਦਾ (ਬੋਲੈ ਚਰਪਟੁ ਸਤਿ ਸਰੂਪੁ ॥) ਗੁਰੂ ਜੀ ਕਹਿੰਦੇ ਹੇ ਚਰਪਟ ਨਾਥ ਜੀ ! ਪਾਰਬ੍ਰਹਮ ਤਾਂ ਸਤ ਸਰੂਪ ਹੈ॥ (ਪਰਮ ਤੰਤ ਮਹਿ ਰੇਖ ਨ ਰੂਪੁ ॥ ੫ ॥) ਪਰਮ ਤਤ ਸਰੂਪ ਵਿਚ ਰੂਪ ਰੇਖਾ ਨਹੀਂ। ਭਰਥਰੀ ਨੇ ਬੈਰਾਗੀ ਦੇ ਲੱਛਣ ਪੁੱਛੇ :- (ਮਃ ੧ ॥ ਸੋ ਬੈਰਾਗੀ ਜਿ ਉਲਟੇ ਬ੍ਰਹਮੁ ॥) ਉਹ ਬੈਰਾਗਵਾਨ ਬੈਰਾਗੀ ਹੈ ਜੋ ਸੰਸਾਰ ਵੱਲੋਂ ਬਿਰਤੀ ਨੂੰ ਉਲਟਾ ਕੇ ਬ੍ਰਹਮ ਵਿਚ ਜੁੜ ਜਾਵੇ॥ (ਗਗਨ ਮੰਡਲ ਮਹਿ ਰੋਪੈ ਥੰਮੁ ॥) (ਗਗਨ ਮੰਡਲ) ਦਸਵੇਂ ਦਵਾਰ ਦੇ ਵਿਚ ਪਰਾਣਾਂ ਨੂੰ ਰੋਕ

ਕੇ ਭਾਵ ਪ੍ਰਵੇਸ਼ ਕਰਕੇ (ਥੰਮ) ਰੋਕਣਾ ਕਰੇ ਭਾਵ ਟਿਕਾਉਣਾ ਕਰੇ॥ (ਅਹਿਨਿਸਿ ਅੰਤਰਿ ਰਹੈ ਧਿਆਨਿ ॥) ਰਾਤ ਦਿਨ ਅੰਤਰ ਮੁੱਖ ਧਿਆਨ ਵਿਚ ਰਹੇ॥ (ਤੇ ਬੈਰਾਗੀ ਸਤ ਸਮਾਨਿ ॥) ਸੋ ਪੁਰਸ਼ ਬੈਰਾਗੀ ਹੈ ਜੋ ਸਤ ਦੇ ਸਰੂਪ ਵਿਚ ਸਮਾਵਨਾ ਕਰਦਾ ਹੈ॥ (ਬੋਲੈ ਭਰਥਰਿ ਸਤਿ ਸਰੂਪੁ ॥) ਗੁਰੂ ਜੀ ਕਹਿੰਦੇ ਹਨ ਹੇ ਭਰਥਰੀ ਜੀ, ਬ੍ਰਹਮ ਤਾਂ ਸਤ ਸਰੂਪ ਹੈ॥ (ਪਰਮ ਤੰਤ ਮਹਿ ਰੇਖ ਨ ਰੂਪੁ ॥ ੬ ॥) ਤਿਸ ਪਰਮ ਤੱਤ ਦੇ ਵਿਚ ਅਕਾਰ ਤੇ ਲਕੀਰ ਕੋਈ ਨਹੀਂ॥ ਸਾਰੇ ਸਿੱਧਾਂ ਨੇ ਇਕੱਠੇ ਪ੍ਰਸਨ ਕੀਤੇ॥ (ਮਃ ੧ ॥ ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ ॥) ਮੰਦਾ ਸੁਭਾਵ ਕਿਸ ਤਰ੍ਹਾਂ ਮਰੇ॥ ਅਤੇ ਜੀਵ ਦੇ ਮੁਕਤ ਹੋਣ ਦੀ ਕਿਆ ਜੁਗਤੀ ਹੈ (ਕੰਨ ਪੜਾਇ ਕਿਆ ਖਾਜੈ ਭੁਗਤਿ ॥) ਕੰਨਾਂ ਨੂੰ ਪੜਵਾ ਕੇ ਜੋਗੀ ਨੂੰ ਕਿਹੜਾ ਭੋਜਨ ਖਾਣਾ ਚਾਹੀਦਾ ਹੈ॥ (ਆਸਤਿ ਨਾਸਤਿ ਏਕੋ ਨਾਉ ॥) ਉਤਰ ਇਕ ਪਰਮੇਸ਼ਰ ਦਾ (ਆਸਤਿ) ਸ਼ਰਧਾਲੂ ਹੋਵੇ, ਨਾਮ ਰੂਪ ਪਰਪਚੰ ਜਗਤ ਨੂੰ (ਨਾਸਤਿ) ਨਾਸਵੰਤ ਜਾਣੇ ਇਉ ਮੰਦਾ (ਸੁਭਾਅ) ਮਰਦਾ ਹੈ॥ (ਕਉਣੁ ਸੁ ਅਖਰੁ ਜਿਤੁ ਰਹੈ ਹਿਆਉ ॥) ਉਹ ਕਿਹੜਾ ਅੱਖਰ ਜਾਂ ਮੰਤ੍ਰ ਯਾ (ਉਪਦੇਸ਼) ਹੈ ਜਿਸ ਕਰਕੇ ਮਨ ਹਿਰਦੇ ਵਿਚ ਇਸਥਿਤ ਰਹੇ॥ ਇਸ ਦਾ ਉੱਤਰ ਨਾਲ ਦੀਆਂ ਪੰਕਤੀਆਂ ਵਿਚ ਹੈ॥ (ਧੂਪ ਛਾਵ ਜੇ ਸਮ ਕਰਿ ਸਹੈ ॥) ਧੂਪ-ਦੁੱਖ, ਛਾਵ=ਸੁੱਖ ਨੂੰ ਸਮਾਨ ਬ੍ਰਿਤੀ ਕਰਕੇ ਸਹਾਰਨਾ ਕਰੇ॥ (ਤਾ ਨਾਨਕੁ ਆਖੈ ਗੁਰੁ ਕੋ ਕਹੈ ॥) ਸ੍ਰੀ ਗੁਰੂ ਨਾਨਕ ਦੇਵ ਜੀ ਆਖਦੇ ਹਨ—ਗੁਰੂ ਜੀ ਦੇ ਦੱਸੇ ਹੋਏ ਨਾਮ ਉਚਾਰਨਾ ਕਰੇ ਤਾਂ ਹਿਰਦੇ ਵਿਚ ਮਨ ਇਸਥਿਤ ਰਹਿੰਦਾ ਹੈ॥ (ਛਿਅ ਵਰਤਾਰੇ ਵਰਤਹਿ ਪੂਤ ॥) ਪ੍ਰਸ਼ਨ ਦਾ ਉੱਤਰ॥ ਛੇ ਜੋ ਦਰਸ਼ਨਾਂ ਦੇ ਵਰਤਾਰੇ ਹੈਨ (ਜੋਗੀ, ਜੰਗਮ, ਸ੍ਰੇਵੜੇ, ਸੰਨਿਆਸੀ ਔ ਦਰਵੇਸ਼। ਛੇਵਾ ਜਾਮਾ ਬ੍ਰਿਪ ਕਾ ਜਾ ਮਹਿ ਮੀਨ ਨ ਮੇਖ। ਏਹਨਾਂ ਤੋਂ (ਪੂਤ) ਪਵਿੱਤਰ ਹੋ ਕੇ ਵਰਤੇ ਭਾਵ ਇਹਨਾਂ ਭੇਖਾਂ ਵਿਚ ਨ ਫਸੇ॥ (ਨਾ ਸੰਸਾਰੀ ਨਾ ਅਉਧੂਤ ॥) ਨ ਤਾਂ (ਸੰਸਾਰੀ) ਗ੍ਰਿਸਤ ਦੇ ਮੋਹ ਵਿਚ ਮਨ ਫਸਿਆ ਹੋਵੇ ਨਾ (ਅਉਧੂਤ) ਬ੍ਰਿਕਤ ਪੁਣੇ ਦਾ ਹੰਕਾਰ ਹੋਵੇ, ਜਿਵੇਂ ਵਾਹਿਗੁਰੂ ਰੱਖੇ ਨਿਰ ਹੰਕਾਰ ਹੋ ਕੇ ਵਰਤੇ ਇਹ ਜੀਵਨ ਮੁਕਤ ਹੋਣ ਦੀ ਜੁਗਤੀ ਹੈ॥ (ਨਿਰੰਕਾਰਿ ਜੋ ਰਹੈ ਸਮਾਇ ॥) ਪ੍ਰਸ਼ਨ ਦਾ ਉੱਤਰ॥ ਨਿਰੰਕਾਰ ਦੇ ਵਿਚ ਜੋ ਪੁਰਸ਼ ਸਮਾਇਆ ਰਹਿੰਦਾ ਹੈ॥ (ਕਾਹੇ ਭੀਖਿਆ ਮੰਗਣਿ ਜਾਇ ॥ ੭ ॥) ਉਹ ਫਿਰ ਕਿਸ ਵਾਸਤੇ ਭਿਖਿਆ ਮੰਗਣ ਜਾਵ॥ ਭਾਵ ਅਕਾਲ ਪੁਰਖ ਤਾਂ ਸਦਾ ਤ੍ਰਿਪਤ ਹੈ ਉਸ ਵਿਚ ਮਿਲੇ ਹੋਏ ਨੂੰ ਕਿਸੇ ਤਰ੍ਹਾਂ ਦੀ ਭੁੱਖ ਨਹੀਂ ਰਹਿੰਦੀ ਉਹ ਤਾਂ ਸਦਾ ਤ੍ਰਿਪਤ ਰਹਿੰਦਾ ਹੈ॥ (ਨਾਨਕ ਬੋਲੈ ਸਤਿ ਸਰੂਪ॥) ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਅਕਾਲ ਪੁਰਖ ਸਤ ਸਰੂਪ ਹੈ॥ (ਪਰਮ ਤੰਤ ਮਹਿ ਰੇਖ ਨ ਰੂਪੁ॥) ਪਰਮ ਤੱਤ

ਵਾਹਿਗੁਰੂ ਵਿਚ ਰੂਪ ਰੇਖ (ਆਦਿਕ) ਕੋਈ ਨਹੀਂ ਹੈ। ਨੋਟ ਇਹ ਦੋਵੇ ਤੁਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹਨ।

**ਅਗਲੀਆਂ ਪਉੜੀਆਂ ਜਪੁ ਜੀ ਸਾਹਿਬ ਦੀਆਂ ਹਨ। (ਅੰਗ ੬) (ਮੁੰਦਾ ਸੰਤੋਖੁ ਸਰਮੁ ਪਤੁ ਝੋਲੀ)॥** ਸੰਤੋਖ ਦੀਆਂ ਮੁੰਦਰਾਂ, ਵੈਰਾਗ ਦਾ ਪਾਤਰ ਭਾਵ ਭਾਂਡਾ ਸ਼ਰਧਾ ਦੀ ਝੋਲੀ, **(ਧਿਆਨ ਕੀ ਕਰਹਿ ਬਿਭੂਤਿ॥)** ਧਿਆਨ ਦੀ ਬਿਭੂਤੀ ਲਾਉਣਾ ਕੀਤੀ ਹੈ॥ **(ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥)** ਕਾਲ ਤੋਂ ਜੋ ਕਾਇਆ ਦੇ ਤਾਈਂ (ਕੁਆਰੀ) ਅਸੰਗ ਰੱਖਣਾ ਹੈ ਵਾ ਕਾਲ ਦੀ (ਕੁਆਰੀ) ਬੁਰਕੀ ਜਾਣਨਾ ਹੈ ਕਾਇਆ ਨੂੰ ਖਫਣੀ ਜਾਨਣਾ ਹੈ॥ ਗੁਰਾਂ ਦੀ ਜੁਗਤੀ ਤੇ ਜੋ ਪ੍ਰਤੀਤ ਕਰਨੀ ਹੈ ਇਹ ਡੰਡਾ ਹੈ॥ **(ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥)** ਸਾਰਿਆਂ ਜੀਆਂ ਵਿਚ ਜੋ ਆਈ ਹੋਈ ਚੇਤਨ ਸਤਾ ਜੋ ਸਾਰੇ ਜਾਣਨੀ ਹੈ ਇਹ ਸਾਡਾ ਆਈ ਪੰਥ ਹੈ।॥ ਜੋ ਸਾਰੇ ਸੰਸਾਰ ਵਿਚ ਬਿਆਪਕ ਪਰਮੇਸ਼ਰ ਨੂੰ ਜਾਣਦੇ ਹਨ ,ਸਿੱਖ ਸੰਤ ਇਹ ਸਾਡੀ ਜਮਾਤ ਹੈ ਮਨ ਦੇ ਜਿਤਣੇ ਕਰਕੇ ਸਾਰੇ ਜਗਤ ਤੇ ਜਿੱਤ ਪਾਈ ਹੈ॥ **(ਆਦੇਸੁ ਤਿਸੈ ਆਦੇਸੁ ॥)** ਨਮਸਕਾਰ ਹੈ ਤਿਸ ਆਦਿ ਪਰਮੇਸ਼ਰ ਤਾਈਂ॥ **(ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥ ੨੮ ॥)** ਜੋ ਸਰਬ ਜਗਤ ਦੇ ਆਦਿ ਵਿਚ ਹੈ ਗਿਣਤੀ ਤੋਂ ਰਹਿਤ ਹੈ, ਆਪ ਆਦਿ ਤੋਂ ਰਹਿਤ ਅਨਾਦੀ ਹੈ, ਨਾਸ ਤੋਂ ਰਹਿਤ ਹੈਂ, ਚਾਰ ਜੁਗਾਂ ਵਿਚ ਇਕੋ ਹੀ (ਵੇਸ) ਸਰੂਪ ਹੈ॥ **(ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ ॥)** ਗਿਆਨ ਰੂਪ ਭੋਜਨ ਚੂਰਮਾ ਛਕਦੇ ਹਾਂ। ਦਇਆ ਭੰਡਾਰੇ ਵਾਲੀ ਭੰਡਾਰਣ ਹੈ। ਘਟਾਂ ਘਟਾਂ ਵਿਚ ਜੋ (ਨਾਦ) ਸਬਦ ਸਤਿਨਾਮ ਹੈ ਇਹੋ ਹੀ ਨਾਦ ਵਜ ਰਿਹਾ ਹੈ॥ **(ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ॥)** ਆਪ ਸਰਬ ਜਗਤ ਦਾ ਮਾਲਕ ਵਾਹਿਗੁਰੂ ਹੈ। ਸਾਰੀ ਸ੍ਰਿਸ਼ਟੀ ਉਸ ਦੇ (ਨਾਥੀ) ਅਧੀਨ ਹੈ। ਇਹਨਾਂ ਰਿੱਧੀਆਂ ਸਿੱਧੀਆਂ ਦਾ ਹੋਰਨਾਂ ਨੂੰ ਹੀ ਸੁਆਦ ਹੈ। ਆਪ ਨੂੰ ਕੁਛ ਨਹੀਂ॥ **(ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥)** ਸੰਜੋਗ ਤੇ ਵਿਜੋਗ ਦੋਨੋ ਕੁਠਾਰੀ ਤੇ ਭੰਡਾਰੀ ਹਨ। ਜਗਤ ਦੀ ਕਾਰ ਚਲਾਉਣਾ ਕਰਦੇ ਹਨ॥ ਲੇਖੇ ਅਨੁਸਾਰ (ਭਾਗ) ਛਾਂਦੇ ਆ ਕੇ ਪ੍ਰਾਤੀ ਹੁੰਦੇ ਹਨ॥ **(ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥ ੨੯॥ )** ਜੋ ਸਾਰਿਆਂ ਦੇ ਆਦਿ ਰੂਪ ਪ੍ਰਮੇਸ਼ਰ ਤਾਂਈ ਨਮਸਕਾਰ ਹੈ। ਜੋ ਸਾਰਿਆਂ ਦਾ ਆਦਿ ਰੂਪ ਗਿਣਤੀ ਤੋਂ ਰਹਿਤ ਹੈ।੨੯। ਅਨਾਦੀ ਤੇ ਨਾਮ ਰਹਿਤ ਚਾਰੇ ਜੁਗਾਂ ਵਿਚ ਜੋ ਇਕ ਸਰੂਪ ਹੈ। **(ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥)** ਇਕ ਮਾਇਆ ਮਾਈ ਹੈ। ਪਰਮੇਸ਼ਰ

ਦੇ ਸਾਥ ਕਲਪ ਤਦਾਦਮ ਸਬੰਧ ਰੂਪ ਹੋ ਕੇ ਜੁੜੀ ਅਤੇ (ਵਿਆਈ) ਪ੍ਰਸੂਤ ਹੋਣ ਤੇ ਉਤਪੰਨ ਕੀਤੇ ਤਿੰਨ ਗੁਣ ਰੂਪ ਵਾ ਤਿੰਨ ਦੇਵਤੇ ਰੂਪ ਚੇਲੇ ਪਰਵਾਣ ਹਨ॥ (ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥) ਇਕ ਰਜੋ ਗੁਣੀ ਬ੍ਰਹਮਾ ਸੰਸਾਰ ਦੀ ਉਤਪਤੀ ਕਰਦਾ ਹੈ॥ ਇਕ ਸਤੋ ਗੁਣੀ ਵਿਸ਼ਨੂੰ ਸੰਸਾਰ ਦੀ ਪਾਲਣਾ ਕਰਣ ਰੂਪ ਭੰਡਾਰੀ ਹੈ ਤੇ ਇਕ ਤਮੋ ਗੁਣੀ ਸ਼ਿਵ ਜੀ ਜਿਸ ਨੂੰ ਸੰਸਾਰ ਲੈਅ ਕਰਣ ਦੀ ਆਦਤ ਹੈ॥ (ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥) ਜਿਵੇਂ ਤਿਸ ਪਰਮੇਸ਼ਰ ਨੂੰ ਭਾਉਂਦਾ ਹੈ ਤਿਵੇਂ ਇਹਨਾਂ ਦੇਵਤਿਆਂ ਤੇ ਸੰਸਾਰ ਨੂੰ ਚਲਾਉਂਦਾ ਹੈ, ਜਿਵੇਂ ਤਿਸ ਦਾ ਹੁਕਮ ਹੁੰਦਾ ਹੈ ਤਿਵੇਂ ਸਾਰੇ ਕਰਦੇ ਹਨ॥ (ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥) ਉਹ ਪ੍ਰਮੇਸਰ ਵੇਖਦਾ ਹੈ ਉਹਨਾਂ ਦੇਵਤਿਆਂ ਤੇ ਜੀਵਾਂ ਨੂੰ ਨਦਰਿ ਨਹੀਂ ਆਉਂਦਾ ਇਹ ਬਹੁਤ ਹੀ ਅਸਚਰਜ ਹੈ॥ ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥ ੩੦ ॥ ਸਾਰਿਆਂ ਦੇ ਆਦਿ ਰੂਪ ਪ੍ਰਮੇਸ਼ਰ ਨੂੰ ਨਮਸ਼ਕਾਰ ਹੈ ਜੋ ਸਾਰਿਆਂ ਦਾ ਮੁੱਢ ਰੂਪ ਗਿਣਤੀ ਰਹਿਤ, ਨਾਸ ਹੋਣ ਤੋਂ ਰਹਿਤ ਹੈ, ਸਾਰਿਆਂ ਜੁਗਾਂ ਜੁਗਾਂ ਵਿਚ ਇਕ ਸਰੂਪ ਹੈ। (ਆਸਣੁ ਲੋਇ ਲੋਇ ਭੰਡਾਰ॥) ਲੋਕਾਂ ਵਿਚ ਆਸਣ ਹੈ॥ ਸਾਰਿਆਂ ਲੋਕਾਂ ਵਿਚ ਭੰਡਾਰਾ ਹੈ॥ (ਜੋ ਕਿਛੁ ਪਾਇਆ ਸੁ ਏਕਾ ਵਾਰ ॥) ਜੋ ਕੁਝ ਪ੍ਰਾਪਤ ਕੀਤਾ ਹੈ ਜੀਆਂ ਨੂੰ ਪਰਾਲਬਧ ਦੇ ਅਨੁਸਾਰ ਇਕੋ ਵਾਰੀ ਪ੍ਰਾਪਤ ਹੋ ਗਿਆ ਹੈ॥ (ਕਰਿ ਕਰਿ ਵੇਖੈ ਸਿਰਜਣਹਾਰੁ ॥) ਜਗਤ ਨੂੰ ਪੈਦਾ ਕਰਕੇ ਕਰਤਾਰ ਹੀ ਵੇਖਦਾ ਹੈ॥ (ਨਾਨਕ ਸਚੇ ਕੀ ਸਾਚੀ ਕਾਰ ॥) ਸ੍ਰੀ ਗੁਰੂ ਨਾਨਕ ਦੇਵ ਜੀ ਉਚਾਰਦੇ ਹਨ ਸੱਚੇ ਪ੍ਰਮੇਸ਼ਰ ਦੀ ਭਗਤੀ ਰੂਪ ਕਾਰ ਸੱਚੀ ਹੈ॥ (ਆਦੇਸੁ ਤਿਸੈ ਆਦੇਸੁ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੩੧॥) ਇਸ ਦਾ ਅਰਥ ਪਿਛੇ ਹੋ ਚੁੱਕਾ ਹੈ।

## ਪ੍ਰਿਯਾਇ ਅਰੰਭ ਅਧਿਆਇ ੬੫

(ਕਿਤਨੇ ਸਿੱਧ ਭੇਦ ਦੇ) ਸਿਧਾਂ ਦੇ ਨਾਮਾਂ ਦੇ ਕਿਤਨੇ ਭੇਦ ਹਨ॥ (ਪਹੁੰਚਾਏ) ਛੱਡਣ ਜਾਣ ਲਈ॥ (ਸਬਦ :-) ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰ, ਇਹ ਸ਼ਬਦ ਪੜ੍ਹਿਆ ਸੀ॥ (੨੬) (ਜੁਗ ਸਹੰਸ੍ਰ ਬੀਤੈਂ ਜਬਹਿ) ਜਦੋਂ ਹਜ਼ਾਰ ਚੌਕੜੀ ਬੀਤ ਜਾਂਦੀ ਹੈ ਜੁਗਾਂ ਦੀ॥ ਆ ਕੇ ਲੰਘ ਜਾਂਦੀ ਹੈ॥ (੨੭) (ਸਹਸ ਬਰਖ) ਸੌ ਸਾਲ॥ (੩੭) (ਲਘੁ) ਗੁਰੂ ਜੀ ਨੂੰ ਛੋਟਾ ਜਾਣ ਕੇ॥ (੩੪) (ਗਿਰੀਸ਼) ਸ਼ਿਵ॥ (ਦ੍ਰੋਹ) ਵੈਰ॥ (ਸ਼ਾਸਨਾ) ਤਾੜਨਾ॥ (ਕਿਤ) ਕਿਤਨਾ ਹੀ॥ (੪੬) (ਸ੍ਰਾਪ ਸੁ ਬਰ) ਸ੍ਰਾਪ ਵੀ ਤੇ ਵਰ ਵੀ।

(੪੭) (ਅਪਨ ਮਨੋਰਥ) ਕਿ ਮੈਂ ਸਰਗੁਣ ਦਾ ਉਪਾਸ਼ਕ ਹਾਂ॥ (ਪੱਛਨ ਸਹਿਤ) ਪੱਖਵਾਦ ਸਹਿਤ॥ (ਗਯਾਨ) ਬ੍ਰਹਮ ਗਿਆਨ॥ (੫੮) (ਸਭਿ ਜਗ ਸੰਨਯਾਸਾ) ਸਾਰੇ ਜਗ ਵਿਚ ਸੰਨਿਆਸ ਮਤ ਪ੍ਰਗਟ॥ (੬੦) (ਗੁਨ ਗੁਨਹਿ ਪ੍ਰਬੀਨਾ) ਗਿਆਨ ਆਦਿ ਗੁਣਾਂ ਦੀ ਵਿਚਾਰ ਵਿਚ ਚਤਰ॥ (ਮਤਿ) ਕੈਸਾ ਮਤ ਹੈ ਏਹ ਜਾਣ ਲਈਦਾ ਹੈ॥ (੬੭) (ਘਟ) ਹਿਰਦਾ ਸ੍ਰੀਰ॥ (70) (ਕੁੰਡਲ ਕਟਿਕਾਦਿਕ) ਜੀਵਾਂ ਰੂਪ ਗਹਿਣਿਆਂ ਦੀ ਦ੍ਰਿਸ਼ਟੀ ਤਿਆਗ ਕੇ ਬ੍ਰਹਮ ਰੂਪ ਸ੍ਵਰਨ ਹੀ ਜਾਨਣਾ ਹੈ, ਜੋ ਕੰਚਨ ਵਤ ਸਰਬ ਕਾ ਆਧਾਰ ਹੈ॥ (੭੨) (ਮਨ ਭਾਵਨ) ਮਨ ਭਾਉਂਦੇ ਗੁਰੂ ਜੀ ਦਾ॥

## ਪੂਰਬਾਰਧ ਅਧਿਆਇ ੬੬

(੧੩) (ਤਪ ਤਾਪਨ (ਤਪ) ਪਾਠ ਹੈ :-) ਜੋ ਤਨ ਦੇ ਨਾਲ ਤੱਪ ਕੀਤਾ ਹੈ ਇਸ॥ (ਤਾਵਨ) ਤਾਉਣੀ ਨਾਲ ਤਾਇਆ ਹੈ। (੧੬) (ਮਮ ਚਾਹੀ) ਮੇਰੀ ਇੱਛਾ ਕਰਕੇ (੪੨) (ਕਰਤਾ ਹੇਤੁ) ਹਿੱਤ ਦੀ ਕਰਨ ਵਾਲੇ ਹੋ (੪੭) (ਦਿਬਯ ਬਰਖ) ਸਾਡੇ ਮਾਤ ਲੋਕ ਦੇ ਇਕ ਸਾਲ ਦਾ ਉਨ੍ਹਾਂ ਦੇਵਤਿਆਂ ਦਾ ਦਿਨ ਰਾਤ ਹੁੰਦਾ ਹੈ॥ ਬ੍ਰਹਮਾ ਦਾ ਤਾਂ ਵੱਡਾ ਹੈ ਇਸ ਤੋਂ (ਪ੍ਰੀਨਿ ਰੁ ਪਾਪੀ :) ਪਾਪ ਪੁੰਨ ਦੀ ਵਿਚਾਰ ਜੋ ਵੇਦ ਮੇਂ ਕਹੀ ਜਾਏ।

## ਪੂਰਬਾਰਧ ਅਧਿਆਇ ੬੮

(੩੧) (ਮਾਤਾ ਕੋ ਜਬ ਕੀ) ਜਦੋਂ ਮੇਰੀ ਮਾਤਾ ਨੂੰ ਖਬਰ ਨਹੀਂ ਰਹੀ ਹੈ, ਉਦੋਂ ਦੀ ਮੈਂ ਭਗਤੀ ਰਿਦੇ ਮੇਂ ਧਾਰੀ ਹੈ ਰਿਖੀਆਂ ਪਾਸੋਂ॥ ਵਾ ਮਾਤਾ ਦੇ ਗਰਭ ਵਿਚ ਹੀ ਮੈਂ ਉਪਦੇਸ਼ ਸੁਣ ਕੇ ਭਗਤੀ ਧਾਰ ਲਈ ਸੀ। ਉਦੋਂ ਦੀ ਮਾਤਾ ਨੂੰ ਖਬਰ ਨਹੀਂ ਰਹੀ ਹੈ ਕਿ ਏਸ ਨੇ ਪੇਟ ਵਿਚ ਹੀ ਭਗਤੀ ਧਾਰ ਲਈ ਹੈ॥ (੩੨) (ਖਟ ਬਿਕਾਰ) ਜੋ ਹੋਰ ਪੁਸਤਕਾਂ ਵਿਚ ਖੱਟ ਵਿਕਾਰ ਕਹੇ ਹਨ ਉਹ ਤਾਂ ਤਿੰਨ ਚੀਜ਼ਾਂ ਵਿਚ ਵੰਡੇ ਹਨ, ਹਰਖ ਸੋਗ ਮੰਨਦੇ ਹਨ, ਭੁੱਖ ਤੇਹ ਪ੍ਰਾਣਾਂ ਦਾ ਹੈ॥ ਜੰਮਣ ਮਰਣ ਸਰੀਰ ਦਾ ਧਰਮ ਹੈ॥ ਏਥੇ ਖੱਟ ਵਿਕਾਰ ਫਰਕ ਨਾਲ ਹਨ, ਏਹ ਕੱਲੇ ਸਰੀਰ ਵਿਚ ਹੀ ਮੰਨੇ ਹਨ॥ ਇਹ ਆਤਮਾਂ ਵਿਚ ਨਹੀਂ ਹਨ, ਸਾਰੇ ਸਰੀਰ ਵਿਚ ਹੀ ਹਨ॥ ਜੰਮਣਾ ਤੇ (ਅਸਤ) ਬਾਲ ਅਵਸਥਾ ਮੇਂ ਇਸਥਿਤ ਹੋਣਾ, ਵਧਣਾ ਬਦਲਵਾਂ ਕ੍ਰਿਸ ਹੋਣਾ ਤੇ ਮਰਨਾ, ਦੁੱਖਾਂ ਦਾ ਘਰ ਏਹ ਖੱਟ ਵਿਕਾਰ ਹਨ॥ ਆਤਮਾ ਏਨ੍ਹਾਂ ਤੋਂ ਨਿਆਰਾ ਹੈ॥ ਜੈਸੇ ਕਮਲ ਦੇ ਪੱਤੇ ਜਲ ਤੋਂ ਨਿਰਲੇਪ ਹਨ॥ ਅਤਾਮਾ ਸ਼ੁੱਧ ਹੈ॥ ਦੇਹ ਅਸ਼ੁੱਧ ਹੈ (ਨਵੇਂ ਸੋਤ ਸਭ ਢਿੱਲਾ) ਆਤਮਾ ਬਿਆਪਕ ਹੈ ਸਾਰੇ, ਦੇਹ ਇਕ ਜਗ੍ਹਾ ਹੈ॥ ਦੇਹ ਅੰਗਾਂ ਵਾਲੀ ਹੈ ਆਤਮਾ (ਅਵਯਯ) ਅੰਗਾਂ ਤੋਂ ਰਹਿਤ ਹੈ

ਸਾਰੇ ਸਰੀਰਾਂ ਦਾ ਆਸਰਾ ਹੈ॥ ਉਹ ਸਤ ਹੇ ਸਦਾ ਰਹਿਣ ਵਾਲਾ ਹੈ ਅਨੰਦ ਸਰੂਪ ਹੈ ਉਪਮਾ ਤੋਂ ਰਹਿਤ॥ ਦੇਹ ਆਦਿ ਸਾਰੇ ਪਦਾਰਥ ਨਾਸਵੰਤ ਹਨ॥ (ਮੈਂ) ਦੇਹ ਦੀ (ਮੇਰ) ਪਦਾਰਥਾਂ ਦੀ ਸਾਰੀ ਛੱਡ ਦੇ॥ (੩੫) (ਪ੍ਰਕ੍ਰਿਤਿ ਮੂਲ ਮਹਿਤੱਤ ਉਪਾਵਾ) ਸਾਂਖ ਮੱਤ ਅਨੁਸਾਰ ਕਹਿੰਦੇ ਹਨ, ਦੁੱਧ ਹਰੇਕ ਦੀ ਗਊ ਦਾ ਲੈ ਲਈਦਾ ਹੈ॥ ਸਾਂਖੀ ਚਵੀ ਤੱਤਵਾਦੀ ਹਨ ਪੱਚੀਵਾਂ ਪੁਰਖ ਮੰਨਦੇ ਹਨ, ਪਰ ਪੁਰਖ ਨਾਨਾ ਮੰਨਦੇ ਹਨ (ਪ੍ਰਕ੍ਰਿਤ ਮੂਲ) ਮੁਢ ਰੂਪ ਤਾਂ ਪ੍ਰਕ੍ਰਿਤੀ ਹੈ ਪਹਿਲਾਂ ਇਹ ਰਚੀ ਹੈ ਫੇਰ (ਮਹਿਤਤ) ਸੂਖਮ ਹੰਕਾਰ ਪੈਦਾ ਕੀਤਾ ਹੈ (ਮਹੀਤੱਤ) ਜੋ ਤਿੰਨਾਂ ਗੁਣਾਂ ਦੀ ਅੰਕੁਰ ਅਵੱਸਥਾ ਹੈ, ਤੇ ਵਿਚ ਤਾਂ ਪੰਖੜੀਆਂ ਸੂਖਮ ਰੂਪ ਸੇ ਡੋਡੀ ਮੇਂ ਬਣੀਆਂ ਹੀ ਹੁੰਦੀਆਂ ਹਨ॥ ਉਸਨੂੰ ਮਹਿਤੱਤ ਕਹਿੰਦੇ ਹਨ।

(ਅਹੰਕਾਰ :-) ਤ੍ਰਿਧਾ ਹੰਕਾਰ ਰਾਜਸੀ ਤਾਮਸੀ ਸਾਂਤਕੀ ਤ੍ਰਿਗੁਣ ਰੂਪ ਜੋ ਤਿੰਨ ਗੁਣ ਪੂਰੇ ਵਜੂਦ ਵਿਚ ਹਨ, ਇਕ ਦੀ ਗਿਣਤੀ ਵਿਚ ਹੀ ਹਨ॥ (ਤਨ ਮਾਤ੍ਰ ਬਨਾਵਾਂ :-) ਪੰਜ ਸੂਖ ਤੱਤ ਬਣਾਏ, ਸਬਦ, ਸਪਰਸ ਰੁਪ ਰਸ ਗੰਧ ਆਦਿ, ਦਸ ਇੰਦ੍ਰੇ ਤੇ ਮਨ ਗਿਆਰਾਂ (ਪੰਚ ਭੂਤ) ਪੰਜ ਸਥੂਲ ਤੱਤ ਇਹ ਸਾਰਾ ਪਸਾਰਾ ਏਨ੍ਹਾਂ ਸੇ ਰਚਿਆ ਹੈ॥ (੩੭) (ਤੀਨ ਅਵਸਥਾ ਤਾਂਹਿ ਨ ਕੋਈ) ਤਿਸ ਆਤਮਾ ਵਿਚ ਜਾਗ੍ਰਤ ਸੁਪਨ ਸਖੋਪਤ ਆਦਿ ਤਿੰਨ ਅਵਸਥਾ ਕੋਈ ਨਹੀਂ ਹਨ, ਜਾਗ੍ਰਤ ਅਵਸਥਾ ਸਤੋਗੁਣ ਰੂਪ ਹੈ, ਸੁਪਨ ਅਵਸਥਾ ਰਜੋ ਗੁਣ ਰੂਪ ਹੈ, ਸਖੋਪਤੀ ਤਮੋਗੁਣ ਰੂਪ ਹੈ, ਓਸ ਮੈਂ ਤਿੰਨ ਗੁਣ ਨਹੀਂ ਹਨ॥ ਤਿੰਨਾਂ ਅਵਸਵਾਂ ਦਾ ਜੋ ਪ੍ਰਕਾਸ਼ਤਾ ਹੈ॥ ਜਾਗ੍ਰਤ ਵਿਚ ਸਥੂਲ ਬ੍ਰਿਤੀ ਨਾਲ ਮਿਲ ਕੇ ਪ੍ਰਕਾਸ਼ਦਾ ਹੈ, ਸੁਪਨ ਵਿਚ ਸੂਖਮ ਬ੍ਰਿਤੀ ਨਾਲ ਮਿਲ ਕੇ ਪ੍ਰਕਾਸ਼ਦਾ ਹੈ, ਉਹ ਜੋ ਸਾਖੀ ਤੁਰੀ ਇਨ੍ਹਾਂ ਦਾ ਪ੍ਰਕਾਸ਼ਤਾ ਜਿਸ ਵਿਚ ਤਿੰਨੇ ਅਵਸਥਾਂ ਬਦਲਣ ਵਾਲੀਆਂ ਹਨ, ਤੇ ਉਹ ਇਕ ਰਸ ਹੈ ਏਨ੍ਹਾਂ ਮੈਂ (ਅਹੈ ਤੁਰੀ) ਚੌਥੀ ਅਵਸਥਾ ਹੈ। ਸਾਖੀ ਦ੍ਰਿਸਟਾ ਹੈ ਉਹ ਆਤਮਾ ਪ੍ਰਕਾਸ਼ਤਾ, ਅਸਤੁ ਵਾ ਪਤਿ ਭੂਮਿਕਾ ਵਾਲੇ ਨੂੰ ਜਾਗ੍ਰਤ ਵਤ ਸਾਰਾ ਗਿਆਨ ਹੁੰਦਾ ਹੈ, ਅਸੰਸਕਤ ਵਾਲੇ ਨੂੰ ਸੁਪਨ ਅਵਸਥਾ ਵੱਤ ਗਿਆਨ ਹੁੰਦਾ ਹੈ ਸੰਸਾਰ ਦਾ॥ ਪਦਾਰਥਾ ਭਾਵਨੀ ਵਾਲੇ ਨੂੰ ਬਹੁਤ ਗਾਹੜੀ ਅਵਸਥਾ ਹੋ ਜਾਣ ਦੇ ਕਾਰਨ ਸਖੋਪਤੀ ਅਵਸਥਾ ਵੱਤ ਸੰਸਾਰ ਦਾ ਗਿਆਨ ਹੁੰਦਾ ਹੈ॥ ਤੁਰੀਆ ਵਿਚ ਹੋਣਾ ਤੇ ਨ ਹੋਣਾ ਗਿਆਨ ਦਾ ਕਹਿਣ ਨਹੀਂ ਬਣਦਾ॥ (੩੮) (ਮਾਨਾ) ਮਾਣ ਹੰਗਤਾ ਕਰਕੇ ਪਾਪ ਪੁੰਨ ਕਰਦਾ ਹੈ ਅਤੇ ਅਗਿਆਨ ਕਰਕੇ, ਤਾਂ ਅਗੇ ਪਾਪ ਪੁੰਨ ਸੇ ਸਰੀਰ ਧਾਰਦਾ ਹੈ ਜੰਮਦਾ ਮਰਦਾ ਹੈ॥ ਵਾਸ਼ਨਾ ਦੇ ਅਨੁਸਾਰ ਨਾਨਾ ਜੂਨਾਂ ਮੇਂ ਜਾਂਦਾ ਹੈ। ਜਿਤ ਲਾਗੋ ਮਨ ਵਾਸਨਾ॥ (੪੦) (ਪਗ ਮਾਂਹੀ) ਮਗਰ ਕੀਤੇ ਕਰਮ ਅਰਪਣ ਨਾਲੋਂ, ਪਹਿਲੇ ਹੀ ਅਸਲ ਵਿਚ ਨਿਸਕਾਮੀ ਹੋ ਕੇ ਕਰੇ, ਏ ਚੰਗੇ ਗੱਲ

ਹੈ॥ (੪੯) (ਤਿਹ ਪ੍ਰਸਾਦਿ) ਜੋ ਮਨ ਤਨ ਇੰਦ੍ਰੀਆਂ ਵਿਚ ਬਲ ਹੈ ਇਹ ਉਸ ਦੀ ਕ੍ਰਿਪਾ ਹੈ ਚੰਗੀ ਤ੍ਰੀਕੇ ਨਾਲ ਜਾਣੋ (੫੦) (ਤਜਹੁ ਸਭਾਉ ਅਸੁਰ ਨਿਜ ਜਾਤੀ) ਜੋ ਆਪਣੀ ਜਾਤ ਦਾ ਦੈਂਤਾਂ ਵਾਲਾ ਸੁਭਾਅ ਹੈ ਉਸਨੂੰ ਛੱਡ ਦਿਉ।

## ਪੂਰਬਾਰਧ ਅਧਿਆਇ ੬੯

(੧) (ਬੇਰੀ) ਹੰਗਤਾ ਦੀ ਬੇੜੀ (ਨਿਜ ਬੇਰੀ ਪਰ ਚਾਰਿ) ਆਪਣੀ ਭਗਤੀ ਦੀ ਬੇੜੀ ਉੱਪਰ (ਇਸ ਬੇਰੀ) ਏਸੇ ਮਾਨੁੱਖ ਬਾਰੀ ਵਿਚ (ਬੇਰੀ) ਦੇਰ ਨਾ ਕਰ (੫) (ਪਿਖੋਂ ਨਾ ਸੂਨਾ) ਕਿਸੇ ਨੂੰ ਓਸ ਤੋਂ ਬਿਨਾਂ ਖਾਲੀ ਨਾ ਜਾਨ (੮) (ਕੋਪ) ਗੁੱਸੇ ਨਾਲ ਥੰਮ੍ਹ ਦੀ ਤਰਫ ਤਕਿਆ (੧੧) (ਮਾਰਨ) ਮੇਰੇ ਤਲਵਾਰ ਮਾਰਨ ਵਾਸਤੇ (੨੨) (ਲਖਤਿ ਨ) ਦੇਵਤੇ ਜਾਣਦੇ ਨਹੀਂ ਕਿ ਵਿਸ਼ਨੂੰ ਜੀ ਖੇਲਣ ਦੇ ਚੋਜ ਕਰ ਰਹੇ ਹਨ (੨੩) (ਦਾਰੁਣ) ਭਿਆਨਕ ਧੁਨੀ ਕੀਤੀ (੨੪) (ਫਰਫਰਾਤਿ) ਹੱਥ ਪੈਰ ਮਾਰਦਾ ਹੈ, ਛੁੱਟਣ ਵਾਸਤੇ ਭੁੜਕਦਾ ਹੈ (੨੮) (ਸੁਰੰਗਾ) ਲਾਲ ਰੰਗ। (੩੩) (ਜੱਖ) ਨਿਰਤਕਾਰੀ ਕਰਨ ਵਾਲੇ (੩੮) (ਉਪਸ਼ਮ) ਤਿਆਗ ਕਰੇ ਏਸ ਕ੍ਰੋਧ ਦਾ (੪੭) (ਅਪਰਾ) ਉਪਨਿਸ਼ਦਾਂ ਵਿਚ ਦੋ ਤਰ੍ਹਾਂ ਦੀ ਵਿਦਿਆ ਲਿਖੀ ਹੈ—ਇਕ ਪਰਾ, ਦੂਜੀ ਅਪਰਾ। ਬ੍ਰਹਿਮ ਆਤਮਾ ਨੂੰ ਕਥਨ ਕਰੇ ਸੋ : ਪਰਾ : ਜੋ ਸਾਰੀਆਂ ਵਿਦਿਆ ਹਨ ਸੰਸਾਰ ਨੂੰ ਕਥਨ ਕਰਨ ਵਾਲੀਆਂ ਸੋ : ਅਪਰਾ : ਵਿਦਿਆ ਹਨ (੫੨) (ਸਰਬੰਗਾ) ਸਾਰੇ ਅੰਗਾਂ ਕਰਕੇ (੫੫) (ਤਦਪਿ ਮੋਹਿ ਤੋਖਨ ਹਿਤ ਲਾਗੀ) ਤਾਂ ਭੀ ਮੈਨੂੰ ਪ੍ਰਸੰਨ ਕਰਨ ਵਾਸਤੇ ਮੰਗਣ ਹਿੱਤ ਵਿੱਚ ਲਗ। ਮੈਨੂੰ ਉਦਾਰ ਲਖਣਾਂ ਕਰ ਹੇ ਭਗਤ (ਭਗਤਨ) ਤੇ ਹੋਰਾਂ ਭਗਤਾਂ ਨਾਲੋਂ ਪ੍ਰਹਿਲਾਦਿ ਭਗਤੀ ਦੀ ਤਰ੍ਹਾਂ ਭਗਤੀ ਕਰ।

## ਪੂਰਬਾਰਧ ਅਧਿਆਇ ੭੦

(੬) (ਸੌਤ) ਕਦ੍ਰੂ ਤੋਂ ਸੱਪ ਆਦਿ, ਬਨਤਾ ਤੋਂ ਗਰੜਾਦਿ ਪੁਤ੍ਰ, ਅਦਿਤੀ ਤੋਂ ਦੇਵਤੇ, ਦਿਤੀ ਤੋਂ ਦੈਂਤ ਏਹ ਚਾਰ ਇਸਤ੍ਰੀਆਂ ਸਨ ਸੰਤਾਨ ਦੀ ਸਮਗ੍ਰੀ ਵਾਲੀਆਂ ਵੇਖਕੇ (੮) (ਆਤੁਰ) ਅਧੀਨ ਹੋ ਕੇ ਵਾ ਆਤਰ ਪਾਠ ਭੀ ਹੈ ਦੁੱਖੀ ਹੈ ਕਿ (੧੧) (ਭੂਤ ਪ੍ਰਚਰਜਾ) ਪ੍ਰਾਣੀਆਂ ਦੀ (ਪ੍ਰਚਰਜਾ) ਦੇਖ ਭਾਲ ਵਾਸਤੇ ਕਿ ਕੀ ਕਰ ਰਹੇ ਹਨ (੧੨) (ਅਗਨਿ ਤਰਨਿ ਸ਼ਸ਼ਿ) ਸਜਾ ਨੇਤ੍ਰ ਸੂਰਜ ਖਬਾ ਚੰਦਾ ਦਾ ਸਿਰ ਵਿਚਲਾ ਅੱਗ ਦਾ ਨੇਤ੍ਰ ਹੈ (੧੩) (ਤਯੋਂ ਇਹ ਸੰਧਯਾ ਦੋਖ ਪ੍ਰਮਾਨਹੁ) ਏਵੇਂ ਹੀ ਏ ਸੰਧਿਆਂ ਦੇ ਵਕਤ ਵਿਚ ਦੋਖ ਲੱਗਦਾ ਹੇ ਮੰਨਦਣਾ ਕਰੋ (੧੬) (ਤ੍ਰਿਪੁਟੀ) ਤਿੰਨਾਂ ਪਦਾਂ ਦੇ ਪੈਰਾਂ ਵਾਲੀ ਗਾਇਤ੍ਰੀ ਦੇ ਜਾਪ ਵਿਚ (੨੧) (ਭਗਤ ਪ੍ਰਧਾਨਾ) ਮੁੱਖੀ ਭਗਤ ਹੋਵੇਗੀ (੨੪) (ਸਤ) ਸੌ ਸਾਲ ਪਿਛੋਂ ਬਚਾ ਪੈਦਾ ਹੁੰਦਾ

ਸੀ (੨੫) (ਲੋਕੇਸ) ਬ੍ਰਹਿਮਾ (੨੮) (ਕੂਜ) ਬੋਲਣਾ ਬਹੁਤੀ ਸੁਗੰਧੀ ਪਰ (੩੨) (ਚੌਕੀ) ਡਿਓਢੀ ਦਾਰ ਦਾ ਨਾਮ ਹੈ (੩੮) (ਸਹਿ ਕਰਿ ਸ੍ਰਾਪ) ਸ੍ਰਾਪ ਨੂੰ ਸਹਾਰ ਕੇ ਦੈਂਤ ਦਾ ਸਰੀਰ ਪਾਉਣਾ ਕੀਤਾ (੩੯) (ਤੀਨ ਜਨਮ) ਸਤਿਜੁਗ ਵਿਚ ਹਿਰਨਾਛ ਤੇ ਹਿਰਨਾਖਸ਼ ਤ੍ਰੇਤੇ ਵਿਚ (੨) ਰਾਵਣ ਤੇ ਕੁੰਭ ਕਰਣ ਸਤਿਜੁਗ ਵਿਚ ਕੰਸ ਤੇ ਕੇਸੀ (੪੦) (ਪਰਮਹੰਸ) ਨਾਮ ਰੂਪ ਪਾਣੀ ਦਾ ਬਾਧ ਕਰਕੇ ਜੋ ਅਸਤੀ ਭਾਂਤੀ ਪ੍ਰਿਅਤਾ ਰੂਪ ਦੁਧ ਨੂੰ ਗ੍ਰਹਿਣ ਕਰਨ ਵਾਲਾ (੪੨) (ਬਨਮਾਲਾ) ਕਲਪ ਬ੍ਰਿਛਾਂ ਦੇ ਫੁਲਾਂ ਦੀ ਗੋਡਿਆਂ ਤੱਕ ਲੰਬੀ ਮਾਲਾ ਹੁੰਦੀ ਹੈ (੪੭) (ਮੁਖ ਛਬਿ ਪੂਰਾ) ਮੁੱਖ ਸੋਭਾ ਦੇ ਨਾਲ ਪੂਰਿਆ ਹੋਇਆ ਹੈ, ਕ੍ਰੋੜਾਂ ਚੰਦ ਤਿਸ ਜੈਸੇ ਨਹੀਂ ਹੋ ਸਕਦੇ ਨੰਗੇ ਚਰਣ ਦਿਖਾਏ ਭਗਵਾਨ ਨੇ ਕ੍ਰੋਧ ਨੂੰ ਮੇਟਣ ਵਾਸਤੇ (੫੦) (ਲੇ ਬੈਸਾਰੇ) ਸਨਕ ਆਦਿ ਨੂੰ ਦੇਖਕੇ ਸੁੱਖ ਪਾਉਂਦੇ ਹਨ (੫੩) (ਉਲਕਾਪਾਤ) ਤਾਰੇ ਇਓਂ ਟੁੱਟਦੇ ਹਨ ਮਾਨੋਂ ਉਲਕਾਪਾਤ ਚੁਆਤੀਆਂ ਮੱਚ ਰਹੀਆਂ ਬੋਦੀ ਵਾਲਾ ਤਾਰਾ ਚੜ੍ਹ ਗਇਆ ਹਨ੍ਹੇਰਾ ਪੈ ਗਇਆ ਹੈ। (੫੯) (ਨਿਪੁੰਸਕ) ਕਾਇਰ (੬੧) (ਜਯੋਂ ਬ੍ਰਿਤਿ ਕੋ ਪੁਰਹੂਤ ਗਿਰਾਵਾ) ਜਦ ਮਾਂਧਾਤਾ ਜੱਗ ਕਰਕੇ ਸੁਰਗ ਮੇਂ ਗਇਆ ਸੀ ਇੰਦ੍ਰ ਨੇ ਅੱਧਾ ਸਿੰਘਾਸਣ ਦਿੱਤਾ ਏਸ ਨੇ ਕਾਰਨ ਪੁੱਛਿਆ ਇੰਦ੍ਰ ਨੇ ਕਹਿਆ ਅਜੁੱਧਿਆ ਵਿਚ ਲਵਣਾਸਰ ਦੈਂਤ ਰਹਿੰਦਾ ਹੈ ਉਹ ਤੈਥੋਂ ਨਹੀਂ ਜਿਤਿਆ ਗਇਆ। ਫੇਰ ਉਸਨੂੰ ਜਿੱਤਣ ਵਾਸਤੇ ਗਇਆ, ਓਸ ਪਾਸ ਸ਼ਿਵ ਦਾ ਤ੍ਰਿਸ਼ੂਲ ਸੀ, ਜਿਸਦੇ ਪਾਸ ਸ਼ਿਵਜੀ ਦਾ ਤ੍ਰਿਸ਼ੂਲ ਹੋਵੇ ਤਾਂ ਓਸਨੂੰ ਕੋਈ ਨਹੀਂ ਜਿੱਤ ਸਕਦਾ ਸੀ, ਮਾਂ ਧਾਤਾ ਨੂੰ ਉਸ ਨੇ ਮਾਰ ਦਿੱਤਾ।

ਦੈਂਤ ਦੇ ਮਾਰਨ ਦੀ ਇੱਛਾ ਹੋਣੇ ਤੇ ਬ੍ਰਿਤਾਸਰ ਦੈਂਤ ਮਾਂਧਾਤਾ ਬਣਿਆ ਸੁਰਗ ਵਿਚ ਜਾ ਜੰਗ ਕੀਤਾ। ਦਧੀਚ ਮੁਨੀ ਦੀਆਂ ਹੱਡੀਆਂ ਦਾ ਧਨੁੱਖ ਬਣਾ ਕੇ ਏਸ ਨੂੰ ਮਾਰਿਆ ਸੀ ਇੰਦ੍ਰ ਲਵਣਾਸਰ ਭਰਥ ਨੇ ਮਾਰਿਆ ਸੀ। ਰਾਮ ਨੇ ਭੇਦ ਦੱਸਿਆ ਸੀ ਕਿ ਜਦ ਤ੍ਰਿਸ਼ੂਲ ਕੋਲ ਨਾ ਹੋਵੇ ਓਦੋਂ ਮਾਰੀ (ਧਰੀ) ਪਕੜੀ।

## ਪੂਰਬਾਰਧ ਅਧਿਆਇ ੭੧

(੧੧) (ਉਦਧਿ ਖਟਾਈ) ਏਸਦਾ ਰਾਤ ਨੂੰ ਚਾਨਣ ਕਰਨ ਵਾਸਤੇ ਇਕ ਰੱਥ ਉੱਚਾ ਅਕਾਸ਼ ਵਿਚ ਚੜ੍ਹਾ ਦਿੰਦਾ ਏਸਦਾ ਸਾਰੇ ਰਾਜ ਵਿਚ ਪ੍ਰਕਾਸ਼ ਰਹਿੰਦਾ। ਸੂਰਜ ਨੇ ਈਰਖਾ ਨਾਲ ਥੱਲੇ ਸਿੱਟ ਦਿੱਤਾ ਇਉਂ ਸਤ ਸਿੱਟ ਦਿੱਤੇ। ਰਾਜੇ ਨੂੰ ਵੈਰਾਗ ਹੋ ਗਿਆ ਤੇ ਤੱਪ ਕਰਨ ਲੱਗਾ। ਪ੍ਰਮੇਸ਼ਰ ਨੇ ਖੁਸ਼ ਹੋ ਕਿ ਕਿਹਾ ਅਫਸੋਸ ਨਾ ਕਰ, ਜਿਥੇ ਰੱਥ ਡਿੱਗੇ ਹਨ ਉਥੇ ਤੇਰੇ ਨਾਮ ਪਰ ਸੱਤ ਸਮੁੰਦਰ ਹੋ ਜਾਣਗੇ (੩੩) (ਲੇਨ ਚਹਹੁ ਤਿਹ ਵਡੋ ਅੰਦੇਸ਼ਾ) ਉਸ ਪ੍ਰਮੇਸ਼ਰ ਦੇ ਤਾਈ ਤੂੰ ਲੈਣਾ

ਚਾਹੁੰਦਾ ਹੈਂ ਜੋ ਤੇਰੀ ਮਾਤਾ ਨੇ ਤੈਨੂੰ ਉਪਦੇਸ਼ ਦਿੱਤਾ ਉਸਦੇ ਲੈਣ ਵਿਚ ਬੜਾ ਸੰਸਾ ਹੈ (੩੬) (ਗਡਾਤੀ) ਖੰਭ ਦੀ ਥਾਵੇਂ ਮੈਂ ਭੰਜਨ ਗੜਨ ਦੇ ਸਮਰੱਥਨ ਨਹੀਂ ਖੋਟਾ ਪੁਰਖ ਹਾਂ (੩੮) (ਪਿਤਾਮਾਂ) ਸੰਭੂ ਮੁਨ ਉਸਦੀ ਪਦਵੀ ਦੀ ਪ੍ਰਾਪਤੀ ਦਾ ਰਸਤਾ ਆਪ ਕਾ ਗਿਆਨ ਸੂਰਜ ਦੇ ਸਦਰਸ ਹੈ ਪ੍ਰੇਮਾ ਭਗਤੀ ਦੀ ਭਾਰੀ ਸੁੱਖ ਲੈਣ ਵਾਸਤੇ ਆਪਣੇ ਹੱਥ ਮੇਂ ਬੀਨ ਧਾਰੀ ਹੈ (ਅਹੋ) ਅਸਚਰਜ (੪੧) (ਧਰਮ) ਰਿਦੇ ਸੰਸਕਾਰਾਂ ਦਾ ਨਾਮ ਧਰਮ ਹੈ (ਅਰਥ) ਪਦਾਰਥ (ਕਾਮ) ਕਾਮਨਾਵਾਂ ਪੂਰੀਆਂ ਹੋ ਜਾਣਗੀਆਂ ਅਤੇ ਮੁਕਤੀ (ਜਿਹ ਨਰ) ਏਨਾਂ ਪਦਾਰਥਾਂ ਨੂੰ ਜੇਹੜਾ ਪੁਰਸ਼ ਬਿਨਾਂ ਦੋਸ਼ਾਂ ਤੋਂ ਪਾਉਣਾ ਚਾਹੁੰਦਾ ਹੈ (ਗਦਾ) ਕਮੁਦਨੀ ਗਦਾ (ਮਨਿ) ਕਉਸਤਕ ਮਲੀ (੪੭) (ਮੰਤ੍ਰ ਗੁਰਬਾਣੀ ਦੀ ਉਗਾਹੀ ਵੱਡੀ ਹੈ। ਨੌਵੇਂ ਗੁਰਾਂ ਨੇ ਲਿਖਿਆ ਹੈ (੫੦) (ਨਾਰਦ) (ਨਾਰਦ ਕਹਤ ਸੁਨਤ ਧ੍ਰੂਅ ਬਾਰਿਕ ਭਜਨ ਮਾਹਿ ਲਪਟਾਨੋਂ) ਮੰਤ੍ਰ ਕੋਈ ਨਹੀਂ ਜਪੇ। ਰਾਮ ਜਪਉ ਜੀਅ ਐਸੇ ਐਸੇ। ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ॥ (ਜਪੈ ਕਰਣ) ਕੰਨ ਆਦਿਕ ਇੰਦ੍ਰੀਆਂ (ਪਰ) ਵਿਸ਼ੇਸ਼ ਕਰਕੇ (੫੨) (ਤਿਯ ਦੀਨਾ) ਇਸਤ੍ਰੀਆਂ ਦੇ ਅਧੀਨ ਹੋ ਕੇ ਓਸ ਵਿਚ ਹੀ ਸਦਾ ਲਪਟਿਆ ਰਹਿੰਦਾ ਹੈ (੫੫) (ਲੋਕਪਾਲ) ਇੰਦ੍ਰ ਕੁੰਬੇਰਾਦਿ ਤੋਂ ਉਚੀ ਪਦਵੀ ਦਾ ਹੱਕਦਾਰ ਹੋਵੇਗਾ (੫੬) (ਤਜਯੋ ਰਾਜ ਨਿਤ ਸੋਚ ਰਜਾਨਾ) ਰਾਜੇ ਨੇ ਧ੍ਰੂਅ ਦੇ ਜਾਣ ਦੀ ਚਿੰਤਾ ਸੀ ਮੇਰੇ ਰਾਜ ਦਾ ਕੰਮ ਕਉਣ ਕਰੇਗਾ। ਜਦ ਨਾਰਦਿ ਮੁਨੀ ਨੇ ਕਹਿ ਦਿੱਤਾ ਕਿ ਥੋੜ੍ਹੇ ਦਿਨਾਂ ਵਿਚ ਹੀ ਆ ਜਾਵੇਗਾ। ਨਿਜ ਆਪਣਾ ਰਾਜ ਸੰਭਾਲਣ ਦੀ ਚਿੰਤਾ ਸੀ ਏਹ ਤਿਆਗ ਦਿੱਤੀ ਆਪੇ ਸਾਂਭ ਲਵੇਗਾ (੫੮) (ਨੀਰ ਪਰਨ) ਪਾਣੀ ਤੇ ਪਤੇ ਭੀ ਨੌਵੇਂ ਦਿਨ ਮੁੱਖ ਵਿਚ ਪਾਉਂਦਾ ਹੈ (੬੦) (ਜੋ ਮਹਿਦਾਦਿਕ ਬਹੁਰ ਪ੍ਰਧਾਨਾ) ਜੋ ਪ੍ਰਕ੍ਰਿਤੀ (ਮਹੱਤਤ ਸੂਖਮ ਅਹੰਕਾਰ) ਤ੍ਰਿਧਾ ਅਹੰਕਾਰ, ਤਿੰਨ ਗੁਣ, ਏਹ ਇਕ ਇਕ ਗਿਣਤੀ ਵਿਚ ਹੈ, ਪੰਜ ਤਨ ਮਾਤ੍ਰਾ, ਸ਼ਬਦ, ਸਪ੍ਰਸ਼ ਰੂਪਰਸ, ਗੰਧ, ਜੋ ਜਗਤ ਦੇ ਪ੍ਰਧਾਨ ਮੂਲ ਕਾਰਨ ਹਨ ਰਚਨ ਦੇ ਏਨਾਂ ਨਵਾਂ ਦੀ (ਬਸਾਰੇ) ਵਸਨ ਵਾਲੇ ਘਰ (ਸੂਛਮ) ਤੁਛਮਾਤੁਰ (ਪੁਰਿਮਾਂਹੀ) ਆਗਰਾ ਰਾਜਧਾਨੀ ਸੀ ਧ੍ਰੂ ਦੀ।

## ਅਧਿਆਇ ੭੨

(੬) (ਬੰਦਤਿ ਗਰ ਲਯੋ ਮਤਿਵੰਤਾ) ਧ੍ਰੂ ਨੇ ਰਾਜੇ ਨੂੰ ਬੰਦਨਾ ਕੀਤੀ ਰਾਜੇ ਨੇ ਗਲ ਨਾਲ ਲਾਇਆ ਧ੍ਰੂਅ ਨੂੰ (੭) (ਬਿਹਬਲ ਹੋਇ ਉਤਕੰਠਾ ਭੂਰੀ) ਮਿਲਣ ਦੀ ਇਤਨੀ ਇੱਛਾ ਵਧੀ, ਸਰੀਰ ਬਿਹਬਲ ਹੋ ਗਿਆ ਚੇਤਾ ਭੁੱਲ ਗਿਆ ਸਰੀਰ ਦਾ ਵਾ ਕਹਿੰਦੇ ਜਦ ਧ੍ਰੂ ਨੇ ਸਰੁਚੀ ਨੂੰ ਪਹਿਲੇ ਮੱਥਾ ਟੇਕਿਆ ਤਾਂ ਸ਼ਰਮ ਨਾਲ ਓਸਦਾ ਸਿਰ ਝੁਕ ਗਿਆ। ਉਸ ਨੇ ਆਖਿਆ ਮਾਤਾ ਜੀ ਕੋਈ ਵਿਚਾਰ ਨਾ ਕਰੋ।

ਜੇ ਤੁਸੀਂ ਮੈਨੂੰ ਨਾ ਘੂਰਦੇ ਮੈਂ ਕਿਥੇ ਬਨ ਵਿਚ ਤਪੱਸਿਆ ਕਰਨੀ ਸੀ (੧੧) (ਤੋਰਨ) ਝਾਲਰਾਂ (੧੩) (ਜਹਿਂ ਰਵਨਾ) ਜਿਥੇ ਘਰਾਂ ਵਿਚ ਸੁੰਦਰ ਸੋਨੇ ਦੇ ਤੇ ਮਣੀਆਂ ਦੀ ਜੜਤੀ ਕੀਤੀ ਹੋਈ ਹੈ (੧੪) (ਪ੍ਰਜਾ ਮਿਲਾਈ ਸਰਬ ਸਮਾਜੂ) ਸਾਰੇ ਸਮਾਜ ਦੇ ਸਹਿਤ ਸਾਰੀ ਪਰਜਾ ਧ੍ਰੂ ਦੇ ਸਾਥ ਮਿਲਾ ਦਿੱਤੀ ਕਿ ਹੁਣ ਮੇਰੀ ਜਗ੍ਹਾ ਰਾਜਾ ਹੈ (੧੬) (ਜੋ ਸਿਸੁਮਾਰ ਪ੍ਰਜਾਪਤਿ ਆਹੀ) ਜੋ ਅਕਾਸ਼ ਦੇ ਅੰਦਰ (ਸਿਸੁਮਾਰ) ਚੱਕਰ ਦੀ ਗੰਢ ਮੰਨੀ ਹੈ ਜਿਸਦੇ ਆਸਰੇ ਧਰਤੀ ਤੇ ਅਕਾਸ਼ ਖੜੇ ਹਨ, ਜੈਸੇ ਧੁੰਨੀ ਆਲੇ ਦੁਆਲੇ ਪਾਨ ਤੇ ਅਪਾਨ ਵਾਯੂ ਦੀ ਗੰਢ ਹੈ ਏਸ ਦੇ ਖੁੱਲ੍ਹਣ ਤੋਂ ਆਦਮੀ ਮਰ ਜਾਂਦਾ ਹੈ ਐਸੇ ਉਹ ਗੰਢ ਹੈ ਜਿਸ ਦੇ ਉਪਰ ਹੇਠਲੀ ਵਸਤੂ ਉੱਪਰ ਨਹੀਂ ਜਾ ਸਕਦੀ ਅਤੇ ਉਤਲੀ ਹੇਠਾਂ ਨਹੀਂ ਆ ਸਕਦੀ, ਓਸ ਸਿਸਮਾਰ ਚੱਕਰ ਦੀ ਗੰਢ ਦੇ ਪਾਸ ਪ੍ਰਜਾਪਤਿ ਰਾਜ ਕਰਦਾ ਮੰਨਿਆ ਹੈ (੧੯) (ਉੱਤਰ ਦਿਸ਼ਾ) ਪਹਾੜ ਦੀ ਤਰਫ ਏਹ ਵੈਰੀ ਨੂੰ ਸਾਵਧਾਨ ਕਰਦਾ ਹੈ ਕਰਨ ਵਾਸਤੇ ਹੁੰਦਾ ਹੈ (੨੨) (ਭਸੁੰਡੀ) ਗੰਡਾਸਾ (ਪਰਘ) ਕੁਹਾੜਾ (੨੩) (ਸਭਿ ਡਾਰੇ) ਸਭ ਨੇ ਧ੍ਰੂ ਪਰ ਸਿਟੇ (੨੫) (ਨੀਹਾਰਹਿ) ਧੁੰਦ ਨੂੰ (ਮਾਯਾ) ਜਛਾਂ ਨੇ ਮਾਇਆ ਪਸਾਰੀ (ਨਾਰਾਯਨ) (ਸਰ) ਏਹ ਮੰਤ੍ਰੇ ਹੋਇ ਤੀਰ ਹੁੰਦੇ ਹਨ (੩੬) (ਅਵਾਸੂ) ਜੋ ਪਦਵੀਆਂ ਮਿਲੀਆਂ ਹੋਈਆਂ ਸੀ ਓਸ ਘਰ ਮੇਂ (੩੮) (ਮੈ ਅਰ ਮੋਰ ਤੋਰ ਜੇ ਜਾਨਤ) ਆ ਮੇਰੀ ਚੀਜ਼ ਹੈ ਆ ਤੇਰੀ ਚੀਜ਼ ਹੈ ਜੋ ਇਉਂ ਜਾਣਦੇ ਹਨ (੪੧) (ਏਵ ਮਸਤ) (ਏਵ) ਐਸੇ ਹੀ (ਮਸਤ) ਅਸਤ ਹੈ ਐਸੇ ਹੀ ਹੋਵੇਗਾ (੪੬) (ਪ੍ਰਭਾਵਾ) ਪ੍ਰਕਾਸ਼ ਦਾ ਪ੍ਰਭਾਵ (੫੨) (ਸਰਬ ਰਿਖਨਿ) ਗੰਗਾ ਦੇ ਕਿਨਾਰੇ ਤਪ ਕਰਦੇ ਸਨ (੫੩) (ਪੁਨ ਬਿਮਾਨ ਪੂਜਾ) ਫੁਲ ਆਦਿ ਚੜ੍ਹਾਏ ਜੈਸੇ ਗਦੀ ਦੀ ਪੂਜਾ ਕਰੀਦੀ ਹੈ (ਗਣਨ) ਪਾਰਖਦ ਜੋ ਵਿਸ਼ਨੂੰ ਪਾਸ ਰਹਿੰਦੇ ਹਨ। (ਤਿਹ ਜੋਰ) ਭਗਤੀ ਕੀਤੀ ਉਸ ਜ਼ੋਰ ਨਾਲ (੬੪) (ਸਪੂਰਨ) ਪੂਰੀ ਭਗਤੀ ਕੀਤੀ ਹੈ (੬੬) (ਲੋਚਨ ਗੋਚਰ ਸਫਲੀ ਕੀਨੰ) ਨੇਤ੍ਰਾਂ ਦੀ (ਗੋਚਰ) ਦ੍ਰਿਸ਼ਟੀ ਸਫਲੀ ਕੀਤੀ ਹੈ ਮੈਂ ਸਾਹਮਣੇ ਦਰਸ਼ਨ ਦੇਖਕੇ।

## ਅਧਿਆਇ ੭੩

(੧) (ਬਾਇਸ ਤੇ ਪਿਕ) ਸੰਗਤ ਨਾਲ ਮਿਲਕੇ (ਪਹਿਲਾਂ) ੧੧ ਘੜੀਐ ਸਬਦ ਸਚੀ ਟਕਸਾਲ, ਮਿਲੇ ਵਚਨ ਬੋਲਣਾ ਸਿਖੀਦਾ ਹੈ, ਏਹ ਕਾਂ ਤੋਂ ਕੋਇਲ ਹੋਣਾ ਹੈ, (ਬਕ ਤੇ ਹੰਸ) ਪਖੰਡੀ ਤੋਂ ਤੱਤ ਬੇਤੇ ਹੰਸ ਬਣਾ ਦਿੰਦੇ ਹਨ। ਇਉਂ ਸਰੀਰ ਤਾਂ ਓਨ੍ਹਾਂ ਦੇ ਨੀਲੀ ਸਿਲ ਤਰ੍ਹਾਂ ਹਨ ਜੋ ਕੁੰਡਲ ਹਨ, ਉਹ ਧੁੱਪ ਦੀ ਤਰ੍ਹਾਂ ਸੋਹ ਰਹੇ ਹਨ (੨੨) (ਰੁਚਿਰਤਾ) ਸੁੰਦਰ ਤਾਂ (ਸਬਜ) ਹਰੇ ਰੰਗਈਆਂ (੨੪) (ਘਨ ਘਟਾ ਸਹੇਟੀ) ਮਾਨੋ ਬਦਲਾਂ ਦੀਆਂ ਘਟਾਂ (ਸਹੇਟੀ) ਇਕੱਤ੍ਰ ਕੀਤੀਆਂ

ਹੋਈਆਂ ਸਮੂੰਹ ਬਿਜਲੀਆਂ ਦਾ ਸਹੇਟੀ ਇਕੱਤ੍ਰ ਕੀਆ ਹੋਈਆਂ ਦਾ (ਛਟਾ) ਪ੍ਰਕਾਸ਼ ਚਮਕ ਰਿਹਾ ਹੈ ਭਾਵ ਜੋ ਸਿੰਘਾਸਣ ਹੈ ਉਹ ਤਾਂ ਹੀਰੇ ਮਣੀਆਂ ਸੇ ਪ੍ਰਕਾਸ਼ ਰਿਹਾ ਹੈ ਜੋ ਪ੍ਰਮੇਸ਼ਰ ਦਾ ਸਰੂਪ ਹੇ ਉਹ ਸੰਘਣੀਆਂ ਬਦਲੀਆਂ ਦੀਆਂ ਘਟਾਂ ਦੀ ਤਰ੍ਹਾਂ ਸੌਲ੍ਹੇ ਰੰਗ ਦਾ (੨੬) (ਮੁਨੀ ਮਨ ਜੋਗੀ) ਮਨੀਆਂ ਤੇ ਜੋਗੀਆਂ ਦੇ ਮਨ ਵਿਚ (੨੭) (ਜੋਤੀ) ਪ੍ਰਕਾਸ਼ ਰਹੀ ਹੈ ਮਨੀਆਂ ਰੂਪ ਸੰਖ ਦੀ ਤਰ੍ਹਾਂ ਗਰਦਨ ਉਪਰ (੩੪) (ਕੁੰਤਲ ਘੁੰਘਰਾਰੇ) ਕੁੰਡਲ ਚੀਕਨੇ ਕੇਸ ਛਲਿਆਂ ਵਾਲੇ (੩੮) (ਅਜਾ) ਅਜਨਮੀ ਮਾਯਾ (ਸਭ ਮਹਿਂ ਅਸ ਕਰਤਾ) ਤਿੰਨ ੨ ਦੇਵਤੇ ਸਾਰੇ ਬ੍ਰਹਿਮੰਡਾਂ ਵਿਚ ਹੀ ਏਸ ਪ੍ਰਕਾਰ ਉਤਪਤੀ (ਬ੍ਰਹਮਾਂ), ਪਾਲਣਾ (ਵਿਸ਼ਨੂੰ), ਲੈਇਤਾ (ਸਿਵਾ) ਕਰਦੇ ਹਨ। ਬੇਅੰਤ ਬ੍ਰਹਿਮਾ ਵਿਸ਼ਨ ਸ਼ਿਵ ਹਨ॥ (੪੨) (ਸਮੀਰਾ) ਕਲਜੁਗ ਦੇ ਸਮੇਂ ਦੀ ਖੋਟੀ ਚਾਲ ਰੂਪ ਪੌਣ (੪੩) (ਕੀਰਤਿ ਗਾਏ) ਏਹ ਰਾਜ ਪੈਂਦੀ ਹੈ (ਘਨਸੁਰ ਸਮ) ਅਕਾਲ ਪੁਰਖ ਨੇ ਐਸੀ ਬਾਣੀ ਬੋਲੀ :

## ਸ਼ਬਦ ਅਰੰਭ

(ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ) ਪਹਿਲੇ ਪ੍ਰਸ਼ਲ ਬਣਾਵੋ ਜਿਸ ਘਰ ਦੇ ਦਰ ਵਿਚ (ਬਹਿ) ਪ੍ਰਾਪਤ ਹੋ ਕੇ ਸਾਰਿਆਂ ਨੂੰ ਸੰਭਾਲਦਾ ਹੈ ਵਾ ਸੋਦਰ ਕੇਹੜਾ ਹੈ ਸਰਗੁਣ ਦਾ ਸੰਗਤ ਰੂਪ, ਸੋ ਘਰ ਕੇਹੜਾ ਹੈ ਬੈਕੁੰਠ ਰੂਪੀ ਵਾ ਸਾਰਿਆਂ ਦੇ ਮੁਖਾਂ ਰੂਪੀ, ਦਰ, ਅੰਤਸ਼ ਕਰਨ ਰੂਪ ਘਰ ਅਤੇ ਸੰਗਤ ਰੂਪੀ ਘਰ ਜਿਸ ਵਿਚ ਬੈਠ ਕੇ ਤੈਨੂੰ ਸਾਰੇ ਸੰਭਾਲਦੇ ਹਨ ਵਾ ਸੋ ਦਰ ਕੇਹਾ ਨਿਰਗੁਣ ਦਾ ਗਿਆਨ ਰੂਪੀ ਦਰ ਅਤੇ ਸਰੂਪ ਰੂਪੀ ਘਰ ਹੈ ਜਿਸ ਵਿਚ ਸਾਰੇ ਨਾਮ ਨੂੰ ਸੰਭਾਲਣ ਵਾਲੇ, ਅਖੀਰ ਨੂੰ (ਬਹਿ) ਪ੍ਰਾਪਤ ਹੋ ਕੇ ਮਿਲਦੇ ਹਨ (ਲਿਖਿ ਲਿਖਿ) ਜਿਨ੍ਹਾਂ ਦੇ ਲੇਖੇ ਲਿਖੇ ਹੋਇ ਹਨ ਤੇ ਅੰਗ ਧਰਮ ਰਾਜਾ ਵਿਚਾਰ ਕਰਦਾ ਹੈ (ਲਿਖ ਜਾਣਿਨ) ਜੋ ਲਿਖ ਕੇ ਸਭ ਦੇ ਪਾਪਾਂ ਦੇ ਪੁੰਨਾਂ ਨੂੰ ਜਾਣਦੇ ਹਨ (ਦੇਵੀ) ਨੌਂ ਕ੍ਰੋੜ ਦੇਵੀ (ਮੰਡਲ) ਦੇਸ ਵਾ ਦੀਪਾਂ ਦੇ ਜੀਵ (ਕਰਿ ਕਰਿ ਰਖੇ ਤੇਰੇ ਧਾਰੇ) ਜੋ ਉਤਪਤੀ ਪਾਲਣਾ ਕਰਕੇ ਤੇਰੇ (ਧਾਰੇ) ਆਸਰੇ ਰਖੇ ਹੋਇ ਹਨ (ਸੋਈ ਸੋਈ ਸਦਾ ਸਚੁ ਸਾਹਿਬ) ਤਿੰਨਾਂ ਕਾਲਾਂ ਵਿਚ ਸਚਾ ਸਾਹਿਬ ਹੈ ਉਹ ਆਪ ਭੀ ਸੱਚਾ ਹੈ ਉਸਦੀ (ਨਾਈ) ਮਹਿਮਾਂ ਦਾ ਅਵਾਜ ਵਾ ਮਾਯਾ (ਜਾਇ) ਪੈਦਾ ਨ (ਜਾਸੀ) ਜਾਂਦਾ ਹੈ (ਵਾ) ਰਚਨਾ ਜਾਸੀ ਜਿਨ ਰਚਾਈ ਨਾ (ਰੰਗੀ ਰੰਗੀ) ਇਕ ੨ ਰੰਗ ਦੀ ਜੈਸੇ ਕਾਲੇ ਹੀ ਹਨ (ਭਾਤੀ) ਤਰ੍ਹਾਂ ੨ ਦੇ ਮਿਸਰਤ ਰੰਗ ਮੋਰ ਆਦਿ ਦੇ (ਜਿਨਸੀ) ਜੋ ਜਿਨਸਾਂ ਹਨ ਘੋੜੇ ਵੱਖਰੇ ਖੱਚਰਾਂ ਆਦਿ ਮਾਇਆ ਦੁਆਰਾ ਜਿਸਨੇ ਸ੍ਰਿਸ਼ਟੀ ਰਚੀ ਹੈ, ਵਾਰ ਮਾਯਾ ਜਿਨ ਮਤਾ ਕਹੋ, ਉਸਨੇ ਪੈਦਾ ਕੀਤੇ ਏਹ ਤਾਂ ਅਜਨਮੀ ਹੈ (ਫਿਰ ਹੁਕਮ ਨ ਕਰਨਾ ਜਾਈ) ਫੇਰ ਉਸ ਉਪਰ ਹੁਕਮ ਨਹੀਂ ਕੀਤਾ ਜਾਂਦਾ ਹੈ ਐਸੇ

## ਸ਼ਬਦ ਅਰੰਭ

(ਸੋ ਦਰੁ ਰਾਗੁ ਆਸਾ ਮਹਲਾ ੧ ੧ੴ ਸਤਿਗੁਰ ਪ੍ਰਸਾਦਿ॥ ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥) ਸੋ ਹੇ ਪ੍ਰਮੇਸ਼ਰ ਜੀ ਆਪ ਦਾ (ਦਰ) ਸਤ ਸੰਗਤ ਕਹੀਤਾ ਹੇ ਅਤੇ ਸੋ ਆਪਦਾ ਘਰ ਸੰਸਾਰ ਕਹੀਦਾ ਹੈ॥ ਜਿਸ ਸਤਸੰਗਤ ਦੇ ਵਿਚ ਸਾਰੇ ਭਗਤ ਆਪ ਨੂੰ ਚੇਤੇ ਕਰਦੇ ਹਨ ਅਤੇ ਜਿਸ ਸੰਸਾਰ ਰੂਪੀ ਘਰ ਵਿਚ ਬੈਠਕੇ ਆਪ ਸਾਰਿਆਂ ਨੂੰ ਸੰਭਾਲਦੇ ਹੋ॥ (ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥) ਅਨੇਕਾਂ ਹੀ ਤੇਰੇ ਦਰ ਵਿਚ ਵਾਜੇ ਹਨ, ਅਣਗਿਣਤ ਈ ਓਹਨਾਂ ਦੇ ਸ਼ਬਦ ਹਨ। ਕਿਤਨੇ ਹੀ ਤੇਰੇ ਵਾਜਿਆਂ ਨੂੰ ਵਜਾਵਣ ਵਾਲੇ ਹਨ॥ (ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥) ਕਿਤਨੇ ਹੀ ਰਾਗਾਂ ਰਾਗਣੀਆਂ ਸਮੇਤ ਤੇਰੇ ਜਸ ਨੂੰ ਆਖਦੇ ਹਨ। ਕਿਤਨੇ ਤੇਰੇ ਗਾਵਣ ਵਾਲੇ ਰਾਗਾਂ ਨੂੰ ਗਾਉਣ ਵਾਲੇ ਹਨ॥ (ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥) ਆਪਦੇ ਤਾਂਈ, ਪਉਣ ਦੇਵਤਾ, ਪਾਣੀ ਦੇਵਤਾ, ਅਗਨੀ ਦੇਵਤਾ ਗਾਉਂਦੇ ਹਨ। ਧਰਮਰਾਜਾ ਆਪਦੇ ਦੁਆਰੇ ਖੜਾ ਗਾਂਵਦਾ ਹੈ॥ (ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ॥) ਆਪ ਜੀ ਨੂੰ ਚਿਤ੍ਰ ਗੁਪਤ ਦੇਵਤਾ ਗਾਉਂਦਾ ਹੈ ਜੋ ਜੀਆਂ ਦੇ ਕਰਮਾਂ ਨੂੰ ਲਿਖਣ ਜਾਣਦਾ ਹੈ ਜਿਨ੍ਹਾਂ ਦੇ ਲੇਖਾਂ ਅਨੁਸਾਰ ਧਰਮ ਰਾਜਾ ਵਿਚਾਰ ਕਰਦਾ ਹੈ॥ (ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥) ਆਪ ਜੀ ਗਾਉਂਦੇ ਹਨ ਸਿਵਜੀ, ਬ੍ਰਹਮਾ ਤੇ ਦੇਵੀਆਂ ਜੋ ੯ ਕਰੋੜ ਹਨ ਜੋ ਤੇਰੇ ਸਵਾਰਨ ਕਰਕੇ ਸਦਾ ਸੋਂਹਦੇ ਹਨ। (ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥ ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ॥) ਆਪ ਗਾਉਂਦੇ ਹਨ ਇੰਦ੍ਰ ਪਦਵੀ ਤੇ ਬੈਠੇ ਹੋਏ ਇੰਦ੍ਰ ਦੇਵਤਿਆਂ ਦੀ ਫੌਜ ਦੇ ਨਾਲ। ਇਹ ਸਭ ਸਿੱਖ ਲੋਭ ਭੀ ਸਮਾਧੀਆਂ ਅੰਦਰ ਟਿਕ ਕੇ ਆਪ ਜੀ ਦੇ ਜਸ ਨੂੰ ਗਾਂਵਦੇ ਹਨ, ਵਿਚਾਰਵਾਨ ਸਾਧੂ ਭੀ ਤੇਰੀ ਕੀਰਤੀ ਗਾਉਂਦੇ ਹਨ। (ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥) ਆਪ ਜੀ ਨੂੰ ਗਾਉਂਦੇ ਹਨ ੬ ਜਤੀ=ਭੀਸ਼ਮ ਪਿਤਾਮਾ, ਦੱਤਾ ਤ੍ਰੇਇ, ਲਛਮਣ, ਹਨੂਮਾਨ, ਭੈਰੋ, ਗੋਰਖ ਇਹ ਜਤੀ ਹਨ ਅਤੇ ਸਤਵਾਦੀ ਹਰੀ ਚੰਦ, ਬਲਰਾਜਾ, ਜਸਰਥ ਆਦਿਕ ਤੇ ਸੰਤੋਖੀ ਚਣਕ ਰਿਖੀ ਆਦਿਕ ਆਪ ਨੂੰ ਗਾਉਂਦੇ ਹਨ, ਬਵੰਜਾ ਬੀਰ ਕਰਾਰੇ ਆਪ ਨੂੰ ਗਾਉਂਦੇ ਹਨ॥ ਸਿਧ ਸਮਾਧੀ ਅੰਦਰ ਇਸਥਿਤ ਹੋ ਕੇ ਗਾਉਂਦੇ ਹਨ ਸਾਧੂ ਵਿਚਾਰ ਵਾਲੇ॥ (ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ॥) ਆਪ ਨੂੰ ਗਾਉਂਦੇ ਹਨ ਪੰਡਿਤ ਲੋਕ ਪੜਨ ਵਾਲੇ ਵਿਦਿਆਰਥੀ (ਰਖੀਸੁਰ) ਬੇਦਾਂ ਦੀਆਂ ਰਿਚਾ ਦਾ ਟੀਕਾ ਕਰਨ

ਵਾਲੇ ਜੁਗਾਂ-ਜੁਗਾਂ ਦੇ ਵੇਦਾਂ ਦੇ ਮਹਾਤਮ ਨਾਲ॥ (ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥) ਆਪ ਨੂੰ ਗਾਉਂਦੀਆਂ ਹਨ (ਮੋਹਣੀਆਂ) ਇਸਤ੍ਰੀਆਂ ਜੋ ਜੀਆਂ ਦੇ ਮਨਾਂ ਨੂੰ ਮੋਹਤ ਕਰਨ ਵਾਲੀਆਂ ਸੁਰਗ ਦੀਆਂ ਅਪਛਰਾਂ॥ (ਮਛੁ) ਮਾਤ ਲੋਕ ਦੀਆਂ ਪਦਮਣੀਆਂ, ਪਾਤਾਲ ਦੀਆਂ ਨਾਗਣੀਆਂ (ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥) ਆਪ ਨੂੰ ਗਾਉਂਦੇ ਹਨ ਰਤਨ ਪੈਦਾ ਕੀਤੇ ਹੋਏ ਅਤੇ (੬੮) ਤੀਰਥ ਆਪ ਮਹਾਤਮ ਦੇ ਨਾਲ॥ ਵਾ ੬੮ ਤੀਰਥਾਂ 'ਤੇ ਰਹਿਣ ਵਾਲੇ ਸੰਤ ਲੋਕ ਜਸ ਗਾਉਂਦੇ ਹਨ। ਤੀਰਥਾਂ(ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ॥) ਆਪ ਨੂੰ ਗਾਉਂਦੇ ਹਨ (ਜੋਧ) ਰਥੀ ੧੦੦ ਨਾਲ ਜੰਗ ਕਰਨ ਵਾਲਾ, (ਮਹਾਬਲ) ੧੦੦੦੦ ਨਾਲ ਜੰਗ ਕਰਨ ਵਾਲਾ, (ਸੂਰਾ) ਦੇ ਜੀਵ॥ (ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥) ਆਪ ਨੂੰ ਗਾਉਂਦੇ ਹਨ, ਨਵਾਂ ਖੰਡਾਂ ਦੇ ਜੀਵ (ਮੰਡਲ) ਦੇਸਾਂ ਦੇ, ਦੀਪਾਂ ਦੇ, ਦੀਪਾਂ ਦੇ ਬ੍ਰਹਮੰਡਾਂ ਦੇ ਜੀਵ ਉਤਪਨ ਕਰਕੇ ਜੋ ਤੇਰੇ ਆਪ ਦੇ ਆਸਰੇ ਦੇ ਆਸਰੇ ਧਾਰਨ ਕਰਕੇ ਰੱਖੇ ਹੋਏ ਹਨ॥ (ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥) ਉਹ ਆਪ ਦੇ ਤਾਂਈ ਗਾਉਂਦੇ ਹਨ ਜੋ ਆਪਦੇ ਮਨ ਨੂੰ ਭਾਉਂਦੇ ਹਨ। ਤੇਰੇ ਭਗਤ ਰੰਗੇ ਹੋਏ ਰਸਾ ਦੇ ਘਰ ਹਨ॥ (ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥) ਹੋ ਕਿਤਨੇ ਹੀ ਆਪ ਨੂੰ ਗਾਉਂਦੇ ਹਨ ਉਹ ਮੇਰੇ ਚਿੱਤ ਵਿਚ ਨਹੀਂ ਆਉਂਦੇ। ਸਤਿਗੁਰੂ ਜੀ ਕਹਿੰਦੇ ਹਨ ਆਪ ਜੀ ਦੀ ਕਿਹੜੀ-ਕਿਹੜੀ ਵਿਚਾਰ ਕਰਕੇ ਕਹੀਏ॥ (ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥) ਸੋ ਤੂਹੇ ਪਰਮੇਸ਼ਰ ਸਦਾ ਸਚਾ ਸਾਹਿਬ ਸਰਗੁਣ ਸਰੂਪ ਭੀ ਆਪ ਹੈਂ ਸੋ ਹੇ ਵਾਹਿਗੁਰੂ ਸੱਚੀ ਮਹਿਮਾ ਵਾਲਾ ਤੂੰ ਆਪ ਸੱਚਾ ਸਦਾ ਨਿਰਗੁਣ ਸਰੂਪ ਭੀ ਆਪ ਹੈ॥ (ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ॥) ਵਰਤਮਾਨ ਸਮੇਂ ਵਿਚ ਵੀ ਸਤਿ ਸਰੂਪ ਹੈਂ (ਭੀ) ਨਿਸਚੇ ਕਰਕੇ ਭੂਤ ਕਾਲ ਵਿਚ ਵੀ ਤੂੰ ਆਪ ਸੀ (ਹੋਸੀ) ਭਵਿੱਖਤ ਸਮੇਂ ਵਿਚ ਵੀ ਤੂੰ ਹੋਵੇਂਗਾ॥ ਆਪ ਨਾ ਤੂੰ ਜਨਮ ਧਾਰਿਆ ਹੈ ਨਾ ਤੂੰ ਕਾਲ ਵਸ ਹੋ ਕੇ ਜਾਵੇਂਗਾ। ਜਿਸ ਆਪਣੇ ਇਹ ਸੰਸਾਰ ਦੀ ਰਚਨਾ ਬਣਾਈ ਹੋਈ ਹੈ (ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥) ਰੰਗਾਂ-ਰੰਗਾਂ ਦੇ ਕਾਂ ਕਾਲੇ ਤੋਤੇ ਸਾਵੇ ਇਕ ਇਕ ਰੰਗ ਤੇ ਤਰ੍ਹਾਂ-ਤਰ੍ਹਾਂ ਦੇ ਆਪੋ-ਆਪਣੇ ਰੰਗ ਆਦਿਕ ਦੇ ਫਰਕ ਕਰਕੇ ਤੇ ਵੱਖ-ਵੱਖ ਜਿਨਸਾਂ ਦੀ ਭਿੰਨ-ਭਿੰਨ ਜੂਨਾਂ ਦੇ ਨਿਰਖ ਕਰਕੇ ਖੱਚਰ, ਘੋੜੇ ਆਦਿਕ ਮਾਇਆ ਦੁਆਰਾ ਜਿਸ ਤਰ੍ਹਾਂ ਅਪਨੇ ਐਸੀ ਸ੍ਰਿਸ਼ਟੀ ਪੈਦਾ ਕੀਤੀ ਹੈ॥ (ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ॥) ਉਤਪੰਨ ਪਾਲਦਾ ਕਰਕੇ ਵੇਖਦਾ

ਹੈਂ ਕੀਤਾ ਹੋਇਆ ਆਪ ਦਾ ਸੰਸਾਰ ਜਿਵੇਂ (ਤਿਸ) ਆਪ ਦੀ (ਵਡਿਆਈ) ਇੱਛਾ ਹੈ, ਵਾ ਜਿਵੇਂ ਕਰਦਾ ਹੈ, ਤਿਵੇਂ ਹਰ ਤਰ੍ਹਾਂ ਆਪ ਦੀ ਵਡਿਆਈ ਹੈ॥ (ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥) ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥ ੨੭ ॥ ਜੋ (ਤਿਸ) ਆਪ ਦੇ ਤਾਈਂ ਭਾਉਂਦਾ ਹੈ ਸੋਈ ਆਪ ਤਿੰਨਾਂ ਕਾਲਾਂ ਵਿਚ ਕਰਦੇ ਹੋ। ਆਪ ਦਾ ਹੁਕਮ ਫੇਰਨਾ ਨਹੀਂ ਕੀਤਾ ਜਾਂਦਾ ਵਾ ਇਸ ਵਿਚ ਮੁੜ ਕੇ ਹੁਕਮ ਨਹੀਂ ਕੀਤਾ ਜਾਂਦਾ। ਸੋ ਆਪ ਪ੍ਰਮੇਸ਼ਰ ਸ਼ਾਹੂਕਾਰ ਇੰਦ੍ਰ ਤੇ ਕੁਬੇਰ ਆਦਿਕਾਂ ਦੇ ਪਾਤਸ਼ਾਹ ਬ੍ਰਹਮਾ ਆਦਿਕਾਂ ਦੀ ਪੱਤ ਦੇ ਮਾਲਕ ਹੋ। ਸ੍ਰੀ ਗੁਰੂ ਜੀ ਕਹਿੰਦੇ ਹਨ ਆਪ ਦੀ ਆਗਿਆ ਵਿਚ ਹੀ ਰਹਿਣਾ ਕਰਦੇ ਹਾਂ॥

ਨਹੀਂ ਐਸੇ ਕਰਨਾ ਸੀ ਵਾ ਉਸਦੇ ਹੁਕਮ ਨੂੰ ਵੀ ਫੇਰਨਾ ਨਹੀਂ ਕੀਤਾ ਜਾਂਦਾ ਵਾ ਆਪ ਦੇ ਹੁਕਮ ਮੰਨਣ ਵਲੋਂ ਨਾਂਹ ਨਹੀਂ ਕੀਤੀ ਜਾਂਦੀ। ਉਸਦੀ ਰਜ਼ਾ ਵਿਚ ਚੱਲਦਾ ਚਾਹੀਦਾ ਹੈ। (੫੭) (ਬਿਨੈ ਕਰਿ ਰਚਨਾ) ਬੇਨਤੀ ਵਾਲੇ ਬਚਨਾਂ ਦੀ ਰਚਨਾ ਕਰਕੇ

ਸ੍ਰੀ ਗੁਰੂ ਨਾਨਕ ਪ੍ਰਕਾਸ਼ ਪ੍ਰਬੋਧ ਪੂਰਬਾਰਧ ਸਮਾਪਤ ਹੋਇਆ॥

ਵਾਹਿਗੁਰੂ ਜੀ ਕਾ ਖਾਲਸਾ

ਵਾਹਿਗੁਰੂ ਜੀ ਕੀ ਫਤਹ॥



ੴ ਸਤਿਗੁਰ ਪ੍ਰਸਾਦਿ॥

# ਸ੍ਰੀ ਗੁਰ ਨਾਨਕ ਪ੍ਰਕਾਸ਼ ਪ੍ਰਬੋਧ

## ਉਤਰਾਰਧ ਅਰੰਭ ਹੋਇਆ

ੴ ਸਤਿਗੁਰ ਪ੍ਰਸਾਦਿ॥

# ਸ੍ਰੀ ਗੁਰ ਨਾਨਕ ਪ੍ਰਕਾਸ਼ ਪ੍ਰਬੋਧ

## ਉਤਰਾਰਧ ਅਰੰਭ ਅਧਿਆਇ ੧

੨ (ਸ਼ਰਾਬਾ) ਜੋ ਗੁਰੂ ਜੀ ਪਖੰਡ ਦੇ ਸ਼ੋਰ-ਸ਼ਰਾਬੇ ਰੌਲੇ-ਗੌਲੇ ਸਾਰੇ ਨੂੰ ਖੰਡਣ ਵਾਲੇ ਹਨ, (ਸਹਾਬਾ) ਸੰਸਾਰ ਵਾ ਸਰੀਰ ਨੂੰ ਝੂਠਾ ਜਾਣਕੇ ਕਸੁੰਭੇ ਰੰਗ ਦੀ ਤਰ੍ਹਾਂ (ਰੰਕ ਧਨੀ) ਪ੍ਰਤੱਖ ਵਾ ਸ਼ੁਭ ਗੁਣਾਂ ਸਹਿਤ ਧਨੀ ਕਰ ਦਿੱਤਾ, (੩) (ਮਨ ਮਾਨਕ) ਮਨ ਵਿਚ ਵਾ ਮਣੀਆਂ ਤੇ ਮਾਣਕਾਂ ਦੀ ਤਰ੍ਹਾਂ ਨਾਮ ਹੈ ਜੋ (੭) (ਨਿਰਬਾਨੀ) ਦੁੱਖਾਂ ਤੋਂ ਰਹਿਤ, (੯) (ਬਿਨ ਜੌਨਾਂ) ਜੂਨਾਂ ਵਿਚ ਆਉਣ ਤੋਂ ਬਿਨਾਂ, (੨੬) (ਨਟਕਾ ਚਪਟਾ) ਏਹ ਬੰਦਰਗਾਹ ਹਨ, (੪੫) (ਬਾਧਾ) ਪੀੜਾ ਮੋਹ ਦੀ, (੫੩) (ਦਰਸ ਕਰਤਿ ਭੀ ਭਾਵਨ ਮੋਹੀ) ਓਸ ਤੋਂ ਸੁਣ ਕੇ ਆਪ ਕੇ ਦਰਸ਼ਨ ਕਰਨ ਦੀ ਸ਼ਰਧਾ ਹੋਈ ਮੇਰੇ ਤਾਈਂ ਵਾ ਆਪ ਕੇ ਦਰਸ਼ਨ ਕਰਕੇ ਮੇਰੀ (ਭਾਵਨ) ਕਾਮਨਾ ਪੂਰੀ ਹੋ ਗਈ ਹੈ, (੬੨) (ਜਿਓ ਰਘੁਬਰ ਰਿਖਿਰਾਇ) ਅਗਸਤ ਮੁਨੀ ਦੇ ਆਸ਼ਰਮ 'ਤੇ ਜਾ ਕੇ ਜਦ ਰਿਖੀਆਂ ਨੇ ਰਾਮਚੰਦ੍ਰ ਜੀ ਦੇ ਦਰਸ਼ਨ ਕੀਤੇ ਤਾਂ ਰਾਮ ਚੰਦ੍ਰ ਜੀ ਨੇ ਸਭ ਰਿਖੀਆਂ ਦੇ ਚਰਨਾਂ 'ਤੇ ਬੰਦਨਾ ਕੀਤੀ (੭੬) (ਤਰੰਗ) ਪ੍ਰੇਮ ਰੂਪ ਲਹਿਰਾਂ ਪਰ ਤਾਂ ਵੀ ਇਸ਼ਨਾਨ ਕਰਨ ਦਾ ਕਾਰਨ ਹੈ (ਵਾਹਿਗੁਰੂ)।

## ਉਤਰਾਰਧ ਅਧਿਆਇ ੨

(੧) (ਚੰਡ ਪ੍ਰਚੰਡ) ਤਿਖਾ ਜੋ ਅਗਿਆਨ ਹੈ ਉਸਨੂੰ ਗੁਰਬਾਣੀ ਚੇਤਨ ਸਤਾ ਚੰਡਣ ਵਾਲੀ, (ਅਖੰਡ) ਕੱਟਣ ਤੋਂ ਰਹਿਤ ਜਗਤ ਨੂੰ ਰਚਣ ਵਾਲੀ ਅਤੇ ਮੂਰਖਾਂ ਦੇ ਸੁਭਾਵਾਂ ਨੂੰ ਨਾਸ ਕਰਨ ਵਾਲੀ (ਭੁਜ) ਉਤਕ੍ਰਿਸਟ ਹੈ ਦੰਡ ਦੇਣ ਵਾਸਤੇ ਅਧਰਮੀ ਲੋਕਾਂ ਨੂੰ ਧਰਮ ਰੂਪ (ਕੁਦੰਡ) ਧਾਰਿਆ ਹੈ, (੭) (ਤਿਹਾਰੇ) ਆਪ ਤਾਈਂ ਵਾ ਜੋ ਆਪ ਦੇ ਧੀਆਂ ਪੁੱਤ੍ਰ ਹਨ ਉਹ ਆਪ ਨੂੰ ਮਿਲਣਾ ਚਾਹੁੰਦੇ ਹਨ ਜੋ ਤੂੰ ਚਾਹੁਦਾ ਹੈ ਮੈਂ ਛੇਤੀ ਘਰ ਨੂੰ ਜਾਵਾਂ ਤੂੰ ਘਰ ਨੂੰ ਜਾਹ ਅਸੀਂ ਛੇਤੀ ਘਰ ਪੁਚਾ ਦਿੰਦੇ ਹਾਂ, (੧੩) (ਜੰਬੂ ਦੀਪਾ) ਜੰਬੂ ਦੀਪ ਵਿਚ, (੧੬) (ਕੋਟਿਕ) ਕੋਟ ਸ਼ੇਰਾਂ ਦੇ ਉਦਾਲੇ ਚਾਰ ਚੁਫੇਰੇ ਪਹਾੜੀ ਸੀ। ਭਾਵ ਸ਼ੇਰ ਬਹੁਤੇ ਇਕੱਠੇ ਰਹਿੰਦੇ ਸਨ, ਪਰ ਫੇਰ ਭੁੱਖੇ ਆਪਸ ਵਿਚ ਮਾਰ ਕੇ ਖਾਣ ਲੱਗ ਪਏ ਸਨ। ਪੰਡਤ ਰਵਿੰਦ੍ਰ ਸਿੰਘ ਨੇ ਦਸਾਂ ਗੁਰਾਂ ਦੀ ਤਵਾਰੀਖ਼ ਬਣਾਈ ਹੈ, ਦਸ ਗੁਰ ਜੋਤ ਦਿਵਾਕਰ ਉਸ ਵਿਚ

ਲਿਖਿਆ ਹੈ ਕਿ ਏਹ ਸਾਰੇ ਸ਼ੇਰਾਂ ਨੇ ਮਰ ਕਰ ਚੂੜਕਾਣਾਂ ਮੰਡੀ ਤੋਂ ਉਤਲੇ ਇਲਾਕੇ ਵਿਚ ਜਨਮ ਧਾਰਿਆ ਅਤੇ ਦੂਜੇ ਸਤਿਗੁਰਾਂ ਦੇ ਪਾਸ ਆ ਕੇ ਸਿੱਖੀ ਗ੍ਰਹਿਣ ਕੀਤੀ ਅਤੇ ਮੁਕਤ ਹੋਇ, (੩੩) (ਆਤੁਮ ਪੁਰਾਣ) ਵਿਚ ਲਿਖਿਆ ਹੈ ਕਿ ਜਿਸ ਦੇ ਮੂਲ ਦੁਆਰੇ ਥਾਈਂ ਪਰਾਣ ਨਿਕਲਣ, ਉਹ ਜਮ ਲੋਕ ਨੂੰ ਜਾਂਦਾ ਹੈ (ਵਾ) ਟੇਡੀਆਂ ਜੂਨਾਂ ਵਿਚ ਪੈਂਦਾ ਹੈ, ਜਿਸਦੇ ਕਾਮ ਕੁੰਡੇ ਥਾਈਂ ਨਿਕਲਣ ਉਹ ਹਾਥੀ ਦੀ ਜੂਨ ਵਿਚ ਪੈਂਦਾ ਹੈ। ਜਿਸਦੇ ਨਾਭੀ ਥਾਈਂ ਨਿਕਲਣ, ਉਹ ਗੰ੍ਧਬ ਲੋਕ ਵਿਚ ਜਨਮ ਦਾ ਹੈ। ਜਿਸਦੇ ਮੁੱਖ ਥਾਂਈਂ ਨਿਕਲਣ, ਉਹ ਮੱਛੀ ਦੀ ਜੂਨ, ਨਾਸਾਂ ਥਾਣੀ ਭੌਰੇ ਦੀ ਜੂਨ ਵਿਚ, ਕੰਨਾਂ ਥਾਣੀ ਹਰਨ ਦੀ ਜੂਨ ਮੇਂ (ਵਾ) ਅਜਾਨ ਦੇਵਤਾ ਦੀ ਮੇਂ ਜਿਸਦੇ ਅੱਖਾਂ ਥਾਂਈ ਉਹ ਪਤੰਗ ਵਾ ਸੂਰਜ ਲੋਕ ਮੇਂ ਜਾਂਦਾ ਹੈ ਜਿਸਦੇ ਦਸਮ ਦੁਆਰ ਦੀ ਬ੍ਰਹਮ ਰੰਧਰ ਨਾੜੀ ਨੂੰ ਭੰਨ ਕੇ ਨਿਕਲਣ, ਉਹ ਬ੍ਰਹਮ ਲੋਕ ਨੂੰ ਜਾਂਦਾ ਹੈ। ਇਸ ਤਰ੍ਹਾਂ ਮੰਨਿਆ ਹੈ ਪੁਰਾਣਕ ਮੱਤ ਅਨੁਸਾਰ। ਇਹ ਪ੍ਰਸੰਗ ਆਤਮ ਪੁਰਾਣ ਗ੍ਰੰਥ ਦਾ ਹੈ, ਇਸ ਦਾ ਗੁਰਮਤਿ ਨਾਲ ਕੋਈ ਸੰਬੰਧ ਨਹੀਂ ਹੈ। ਗੁਰਮਤਿ ਸਿਧਾਂਤ ਨੂੰ ਅਗਲੀਆਂ ਪੰਗਤੀਆਂ ਸਪੱਸ਼ਟ ਕਰਦੀਆਂ ਹਨ। ਗੁਰਮਤਿ ਅਨੁਸਾਰ ਜਨਮ ਵਾਸ਼ਨਾਂ ਅਨੁਸਾਰ ਮਿਲਦਾ ਹੈ। (ਜਿਤ ਲਾਗੋ ਮਨ ਵਾਸਨਾ ਅੰਤ ਸਾਈ ਪ੍ਰਗਟਾਨੀ॥ ਮਨ ਵਾਸਨਾ) ਦੁਨੀ ਚੰਦ ਦਾ ਪਿਤਾ ਬੰਦਾ ਬਹਾਦਰ ਦਾ ਗੁਰੂ। ਅਜਾਮਲ (ਪੁਤ੍ਰ ਹੇਤਿ ਨਾਰਾਇਣੁ ਕਹਿਓ ਜਮ ਕੰਕਰ ਮਾਰਿ ਬਿਦਾਰੇ॥) ਇਓਂ ਗੋਲਕ ਥਾਈਂ ਪ੍ਰਾਣ ਨਿਕਲਣ, ਉਹ ਵਾਸ਼ਨਾ ਸੇ ਜੂਨਾਂ ਮੇਂ ਜਾਤਾ ਹੈ, (੪੫) (ਪਠਾਯਾ) ਆਦਮੀ ਭੇਜ ਕੇ ਬੁਲਾ ਲਿਆ। ਲੜਕੇ ਨੇ ਭੀ ਕਿਹਾ ਜੇਕਰ ਸੰਤ ਦੀ ਸੇਵਾ ਵਿਚ ਸਰੀਰ ਲੱਗ ਜਾਇ ਤਾਂ ਇਸ ਤੋਂ ਹੋਰ ਕਿਹੜੀ ਚੰਗੀ ਗੱਲ ਹੈ, (੫੧) (ਮੰਗਲ) ਖੁਸ਼ੀਆਂ, (੬੦) (ਬੋਲ ਪਠਾਵਤਿ) ਸਦ ਭੇਜਿਆ ਹੈ ਹੁਕਮ ਕਰਕੇ ਏਸੇ ਵਾਸਤੇ ਗੁਰਮਤਿ ਵਿਚ ਜਨਮ ਅਤੇ ਮਰਨ ਵਕਤਿ ਵੀ ਤੇਰਾ ਕੀਆ ਮੀਠਾ ਲਾਗੈ, ਭਾਣਾ ਮੰਨਣ, ਨਾਮ ਲਿਵ ਲਾਵਣ, ਹਉਮੈ ਤਜਣ ਪੰਥ ਏਹ ਪਾਵਨ (੬੫) (ਰੋਵੈਂ ਹਸੈਂ) ਰੋਂਦਾ ਹੈ ਈਸ਼ਵਰ ਨਾਲੋਂ ਵਿਛੜਦਾ ਹੈ ਅਤੇ ਹੱਸਦੇ ਹਾਂ ਈਸ਼ਵਰ ਨਾਲ ਜਾ ਮਿਲਦੇ ਹਨ, ਇਹ ਰੋਣ ਹੱਸਣ ਦੀ ਰੀਤੀ ਜਾਨਣਾ ਕਰੋ (੬੯) (ਜਬੈ ਆਤਮਾਂ ਅਸ ਭ੍ਰਮ ਭਨਾਂ) ਆਤਮਾ ਮਨ ਦਾ ਜਦੋਂ ਇਸ ਪ੍ਰਕਾਰ ਭਰਮ ਭੰਨ ਦਿੱਤਾ, ਫੇਰ ਸੁੱਧ ਸਰੂਪ ਚੇਤਨ ਪ੍ਰਮਾਤਮਾ ਦਾ ਰੂਪ ਹੀ ਹੋ ਗਿਆ (੭੦) (ਅਨਾਤਮਾ) ਜੜ (੭੧) (ਬਿਛੁਰੈ ਤੌਂ ਕਤ ਨਾਂਹਿ ਨਿਰਾਰੈ) ਵਿਛੜੇ ਤਾਂ ਜੇ ਕਿਤੇ ਨਾ ਦੇਖੀਏ। ਉਹ ਸਰਬ ਵਿਆਪਕ ਹੈ ਅਕਾਸ਼ ਵਤ ਫੇਰ ਕੀ ਵਿਛੜਨਾ ਹੈ (੭੨) (ਦੋਇ) ਮਿਲਣਾ ਤੇ ਵਿਛੜਨਾ (੭੨) (ਘਟ ਉਪਾਧਿ ਵਤ ਮਾਯਾ ਭਾਸਾ) ਜੈਸੇ ਘੜੇ ਦੀ ਉਪਾਧੀ ਕਰਕੇ ਘਟਾਕਾਸ ਨਾਮ ਪੈ ਜਾਂਦਾ ਹੈ। ਜੇ ਘੜੇ ਦੀਆਂ ਵੱਖੀਆਂ ਭੰਨ ਦੇਈਏ ਤਾਂ

ਉਹ ਮਹਾਂ ਅਕਾਸ਼ ਹੀ ਹੈ, ਉਸ ਵਿਚ ਕੀ ਫਰਕ ਹੈ? ਐਸੇ ਹੀ ਮਾਇਆ ਅਵਿਦਿਆ ਉਪਾਧੀ ਕਰਕੇ ਜੀਵ ਭਾਸ ਰਿਹਾ ਹੈ ਜਦ ਅਵਿਦਿਆ ਮੇਟ ਦੇਈਏ ਤਾਂ ਮਹਾਂਕਾਸ ਦੀ ਨਿਆਈਂ ਬ੍ਰਹਮ ਹੀ ਬ੍ਰਹਮ ਹੈ, ਜੈਸ ਕਹੁ ਕਬੀਰ ਏਹ ਰਾਮ ਕੀ ਅੰਸ॥ ਮਨ ਤੂੰ ਜੋਤ ਸਰੂਪ ਹੈ ਆਪਣਾ ਮੂਲ ਪਛਾਣ॥ (੭੫) (ਮਤ ਹਮਾਰ ਮਿਥਿਆ ਪਹਿਚਾਨੇ) ਸਾਡਾ ਮਤ ਏਨ੍ਹਾਂ ਨੇ ਮਿਥਿਆ ਹੀ ਜਾਣਿਆ ਹੈ।

## ਉਤਰਾਰਧ ਅਧਿਆਇ ੩

(੧) (ਇੰਦੁ ਬਦਨ) ਰਿਦੇ ਰੂਪੀ ਮੁੱਖ ਵਿਚ ਵੈਰਾਗ ਰੂਪੀ ਚੰਦ੍ਰਮਾ ਨੂੰ ਪ੍ਰਕਾਸ਼ਣ ਵਾਲੀ ਹੈ ਵਾ ਰਿਦੇ ਨੂੰ ਬੈਰਾਗ ਰੂਪੀ ਚੰਦ੍ਰਮਾ ਸੇ ਉਜਲ ਕਰਨ ਵਾਲੀ ਹੈ ਚੰਦ੍ਰਮਾ ਦੀ ਤਰ੍ਹਾਂ ਪ੍ਰਕਾਸ਼ ਵਾਲਾ (ਪਦ) ਸ਼ਬਦ ਰੂਪੀ, (੪) (ਬੈਸੇ ਸ੍ਰੀ ਗੁਰ ਮਾਰਗ ਮਾਂਹੀ) ਕਲਕੱਤੇ ਵਾਲੇ ਕਹਿੰਦੇ ਹਨ ਇਹੋ ਜਗ੍ਹਾ ਹੈ ਜਿਥੇ ਵੱਡੀ ਸਿੱਖ ਸੰਗਤ ਗੁਰਦੁਆਰਾ ਹੈ। ਇਥੇ ਨੌਵੇਂ ਗੁਰੂ ਜੀ ਆਏ ਸਨ। ਇਹ ਰਾਜੇ ਦੇ ਮਹਿਲ ਸਨ। ਇਥੇ ਹੀ ਲੋਕ ਕਹਿੰਦੇ ਹਨ ਗੁਰੂ ਨਾਨਕ ਦੇਵ ਜੀ ਬੈਠੇ ਸਨ। ਲੋਕਾਂ ਦੀ ਆਵਾਜਾਈ ਸੀ। ਲੋਗ ਕਾਲੀ ਦੀ ਪੂਜਾ ਕਰਨ ਵਾਸਤੇ ਇਥੋਂ ਹੀ ਬਾਲੇ ਨੂੰ ਫੜਕੇ ਕਾਲੀ ਨੂੰ ਬਲੀ ਦੇਣ ਵਾਸਤੇ ਲੈ ਚੱਲੇ ਸਨ, (੯) (ਹੋਤਿ ਬਖੀਰਾ) ਜਦ ਮਰ ਜਾਂਦਾ ਹੈ ਓਦੋਂ ਉਹ ਭਿੰਨ-ਭਿੰਨ ਹੋ ਜਾਂਦਾ ਹਨ। ਜੰਮਣ ਦੇ ਵੇਲੇ ਤਾਂ ਇਕੱਠੇ ਹੁੰਦੇ ਹੀ ਹਨ (ਨੈਨੰ ਛਿੰਦਤੀ ਸਸਤ੍ਰਾਂਣੀ) ਗੀਤਾ, (੧੧) (ਤਨ ਅਹੰਕਾਰ ਸੋ ਜੇ ਅੱਗਯਾਨੀ) ਜਿਹੜੇ ਅਗਿਆਨ ਸਰੀਰ ਦੀ ਹੰਗਤਾ ਦੇ ਸਹਿਤ ਹਨ, (੩੨) (ਸਤਿ ਭਾਇ) ਜੋ ਸਤ ਸਰੂਪ ਦਾ (ਭਾਇ) ਪ੍ਰਕਾਸ਼ ਕਰਨ ਵਾਲੇ ਗੁਰੂ ਜੀ ਹਨ ਵਾ ਨਿਹਚੇ ਕਰਕੇ, (੩੫) (ਸੇਰ ਦ੍ਰਿਸਟ ਗੁਰਮੁਖ ਹ੍ਵੈ ਕਰਨੀ) ਸੇ ਦ੍ਰਿਸਟੀ ਵਾਲੀ ਕਰਨੀ ਗੁਰਮੁਖਾਂ ਦੀ ਹੁੰਦੀ ਹੈ, (੪੪) (ਆਸ਼੍ਰਮ ਚਾਰ) ਪਹਿਲਾ ਬ੍ਰਹਿਮਚਾਰੀ ਪੰਝੀ ਸਾਲ ਤੱਕ ਵਿਦਿਆ ਪੜਨੀ, ਦੂਜਾ ਗ੍ਰਿਹਸਤੀ ਪੰਜਾਹ ਸਾਲ ਤੱਕ ਸੰਤਾਨ ਪੈਦਾ ਕਰਨੀ, ਬਾਨ ਪ੍ਰਸਤੀ ੭੫ ਸਾਲ ਤੱਕ ਬਨ ਮੇਂ ਜਾਣਾ। ਜੇ ਪ੍ਰਵਾਰ ਜਾਵੇ ਤਾਂ ਲੈ ਜਾਵੇ ਨਹੀਂ ਇਕੱਲਾ ਜਾਵੇ, ਚੌਥਾ ਸਨਿਆਸੀ (੧੦੦) ਸਾਲ ਤੱਕ ਸਨਿਆਸੀ ਹੋ ਕੇ ਬਨ ਮੇਂ ਰਹਿਣਾ ਜ਼ਿੰਦਗੀ ਬਤੀਤ ਕਰਨ ਦੇ ਚਾਰ ਸਾਧਨ ਸਨ ਬੇਦ ਵਿਚ ਲਿਖੇ ਹੋਇ, ਪਹਿਲਾ ਕਵਲਾਂ ਦੀ ਤਰ੍ਹਾਂ ਦੂਜਾ ਬ੍ਰਿਛ ਦੀ ਤਰ੍ਹਾਂ ਤੀਜਾ ਸਮੁੰਦਰ ਦੀ ਤਰ੍ਹਾਂ, ਇਹ ਤਿੰਨ ਦ੍ਰਿਸ਼ਟਾਂਤ ਦਿੱਤੇ ਹਨ ਜੈਸੇ ਸਮੁੰਦਰ ਰਤਨ ਤੈਸੇ ਗ੍ਰਹਿਸਤ ਵਿਚੋਂ ਬ੍ਰਹਿਮਚਾਰੀ ਬਾਨਪ੍ਰਸਤੀ ਸਨਿਆਸੀ ਨਿਕਲਦੇ ਹਨ, (੪੮) (ਫਿਰੈ) ਮੋੜੇ, ਜੋ ਅਭਿਗਤ ਹੋਵੈ ਅਤੇ ਆਪ ਦੀ ਇਛਿਆ ਅਨੁਸਾਰ ਆ ਕੇ ਪ੍ਰਾਪਤ ਹੋਵੇ। ਪੁੰਨ ਦਾਨ ਕਾ ਕਰੇ ਸਰੀਰ॥ ਸੋ ਗਿਰਹੀ ਗੰਗਾ ਕਾ ਨੀਰੁ॥ ਇਹ ਗ੍ਰਹਿਸਤੀ ਦਾ ਧਰਮ ਹੈ, ਐਸੇ ਹੀ ਜੋ ਬ੍ਰਹਿਮਚਾਰੀ ਹੈ ਵਾ ਬਾਨ ਪ੍ਰਸਤੀ ਹੋ ਕੇ ਭਜਨ ਕਰਨਾ ਹੈ। ਕੁਝ

ਫਲ ਸੇਵਾ ਵਾਲਾ ਲੈ ਜਾਂਦਾ ਹੈ, ਜਿਸਦਾ ਅੰਨ ਖਾਈਏ ਸੋ ਲੈ ਜਾਂਦਾ ਹੈ ਅਤੇ ਬਸਤ੍ਰ ਆਦਿ ਦੇਣ ਵਾਲਾ, ਦੂਜੀ ਗੱਲ ਕਲੰਕੀ ਹੋਣ ਦਾ ਭੀ ਡਰ ਰਹਿੰਦਾ ਹੈ, (੫੮) (ਬਡੀ ਗੁਫਾ) ਗੁਫਾ ਦੇ ਪਾਸ ਹੀ ਆਪ ਜੀ ਬੈਠੇ ਹਨ, ਕਰਮ ਕਰ ਮਾਪੇ। ਓਸਦੇ ਕਰਮ ਕਰਕੇ ਤਿੰਨੇ ਲੋਕ ਮਿਣਦਿਆਂ ਮਿਣਦਿਆਂ ਦੋ ਘੜੀਆਂ ਏਸ ਨੇ ਸਾਰੀ ਧਰਤੀ ਦੀਆਂ ਇੱਕੀ ਪ੍ਰਕਰਮਾਂ ਕਰ ਦਿੱਤੀਆਂ ਏਹ ਬਾਵਨ ਨਾਲੋਂ ਭੀ ਬਹੁਤ ਤਾਕਤ ਵਾਲਾ ਹੋ ਗਿਆ, (੬੨) (ਹਤੇ ਨਿਸਾਚਰ) ਦੈਂਤ ਮਾਰੇ ਕੁੰਭ ਕਾਨ ਦੇ ਹਿੱਕ ਵਿਚ ਏਸ ਨੇ ਪੱਥਰ ਮਾਰਿਆ ਉਹ ਡਿੱਗ ਪਿਆ ਫੇਰ ਉਸ ਦਾ ਸਿਰ ਕੱਟ ਲਿਆ ਸੀ ਏਸ ਨੇ, (੬੩) (ਮਨਿ) ਜੋ ਸਤ੍ਰਾਜਿਤ ਜਦੋਂ ਕ੍ਰਿਸ਼ਨ ਦਾ ਚਾਚਾ ਸੀ ਏਸ ਪਾਸ ਸੂਰਜ ਮਣੀ ਸੀ। ਜੇ ਓਸਨੂੰ ਸੂਰਜ ਦੇ ਸਾਹਮਣੇ ਰੱਖ ਦੇਈਏ ਤਾਂ ਕਿਰਣਾਂ ਪੈਣ ਤੋਂ ਓਸ ਵਿਚੋਂ ਸੋਲਾ ਨਿਕਲਦਾ ਸੀ ਉਸਦਾ ਦਾਨ ਕਰਨਾ। ਏਹ ਕ੍ਰਿਸ਼ਨ ਨੇ ਮੰਗੀ ਏਸ ਨੇ ਦਿੱਤੀ ਨਾ। ਸਤ੍ਰਾਜਿਤ ਦਾ ਭਰਾ ਇਕ ਦਿਨ ਮਣੀ ਸਿਰ ਤੇ ਬੰਨ ਕੇ ਸ਼ਿਕਾਰ ਨੂੰ ਗਿਆ, ਉਸ ਨੂੰ ਸ਼ੇਰ ਨੇ ਮਾਰ ਦਿੱਤਾ ਤੇ ਪੱਗ ਸਮੇਤ ਮਣੀ ਲੈ ਗਿਆ। ਖਾਣ ਵਾਲੀ ਚੀਜ਼ ਜਾਣ ਕੇ ਸ਼ੇਰ ਤੋਂ ਜਾਮਾਂਵੰਤ ਨੇ ਖੋਹ ਲਈ। ਸਤ੍ਰਾਜਿਤ ਨੇ ਕਹਿ ਦਿੱਤਾ ਮੇਰੇ ਭਾਈ ਨੂੰ ਮਾਰਕੇ ਮਣੀ ਖੋਹ ਲਈ ਕ੍ਰਿਸ਼ਨ ਨੇ, ਕਿਉਂਕਿ ਉਸਨੂੰ ਭਰਮ ਪੈ ਗਿਆ, ਮੈਥੋਂ ਮੰਗੀ ਸੀ ਮੈਂ ਨਹੀਂ ਦਿੱਤੀ ਉਸੇ ਨੇ ਮਾਰਿਆ ਹੋਣਾ ਹੈ। ਕ੍ਰਿਸ਼ਨ ਜੀ ਏਸ ਦੋਸ਼ ਤੋਂ ਆਪ ਨੂੰ ਬਰੀ ਕਰਨ ਵਾਸਤੇ ਮਣੀ ਦੀ ਭਾਲ ਵਾਸਤੇ ਚੱਲੇ। ਉਹ ਅੱਗੇ ਮਾਰਿਆ ਪਿਆ ਸੀ ਅੱਗੇ ਸ਼ੇਰ ਦੀ ਪੈੜ ਚੱਲੀ ਅੱਗੇ ਸ਼ੇਰ ਮਾਰਿਆ ਪਿਆ ਸੀ। ਅੱਗੇ ਜਾਮਾਂਵੰਤ ਦੀ ਪੈੜ ਚੱਲੀ ਤਾਂ ਏਸ ਦੀ ਗੁਫਾ ਵਿਚ ਕ੍ਰਿਸ਼ਨ ਜੀ ਨੇ ਵੜ ਕੇ ਅਠਾਈ ਦਿਨ ਰਾਤ ਜੰਗ ਕੀਤਾ ਜਾਮਵੰਤ ਨੂੰ ਛਲ ਕੇ ਤੇ ਲੜਕੀ ਵਿਆਹ ਕੇ ਮਣੀ ਲਿਆਂਦੀ ਸੀ ਇਹ ਕਲੰਕ ਕ੍ਰਿਸ਼ਨ ਨੂੰ ਲੱਗਿਆ ਕਿ ਇਕ ਦਿਨ ਕ੍ਰਿਸ਼ਨ ਜੀ ਨੇ ਭਾਦੋਂ ਦੀ ਚਉਥ ਨੂੰ ਗਊ ਦੀ ਪੈੜ ਵਿਚ ਪਾਣੀ ਭਰਿਆ ਸੀ, ਓਸ ਪਾਣੀ ਵਿਚ ਚੰਦ ਦੇਖਿਆ ਸੀ ਜਿਸ ਦਾ ਫਲ ਇਹ ਹੋਇਆ ਕਲੰਕ ਲੱਗਣ ਦਾ। ਇਹ ਗੱਲ ਇਉਂ ਹੈ ਕਿ ਇਕ ਵਾਰੀ ਗਣੇਸ਼ ਚੂਹੇ ਤੋਂ ਡਿੱਗ ਪਿਆ ਤੇ ਚੰਦ ਹੱਸ ਪਿਆ, ਗਣੇਸ਼ ਨੇ ਕਿਹਾ ਜੋ ਤੈਨੂੰ ਭਾਦਰੋਂ ਦੀ ਚਉਥ ਨੂੰ ਐਸੇ ਦੇਖੂ ਉਸਨੂੰ ਕਲੰਕ ਲੱਗ ਜਾਵੇਗਾ, ਇਹ ਪੁਰਾਣਕ ਪ੍ਰਸੰਗ ਹਨ। ਇਹਨਾਂ ਦਾ ਗੁਰਮਤਿ ਨਾਲ ਕੋਈ ਸੰਬੰਧ ਨਹੀਂ ਹੈ, ਸਿਰਫ ਪੁਰਾਣਕ ਜਾਣਕਾਰੀ ਸਮਝੀਏ। (੬੫) (ਤਨੁਜਾ) ਜਾਮਾਵੰਤੀ ਏਸੇ ਦਾ ਪੁੱਤਰ ਸਾਂਭਾ ਸੀ ਜਿਸਨੇ ਪੇਟ ਨੂੰ ਬਾਟੀ ਬੰਨੀ ਸੀ (੭੫) (ਏਕ ਗ੍ਰਾਂਮ) ਗੁਜਰਾਤ ਦੇ ਜ਼ਿਲ੍ਹੇ ਵਿਚ ਟਾਡਾਂ ਪਿੰਡ ਹੈ ਅਸਲ ਵਿਚ ਛੇਵੇਂ ਗੁਰਾਂ ਤੋਂ ਵਣਜਾਰਿਆਂ ਵਿਚ ਸਿੱਖੀ ਆਈ ਹੈ। ਜਦੋਂ ਗੁਰੂ ਜੀ ਕਸ਼ਮੀਰ ਨੂੰ ਗਏ ਸੀ ਓਦੋਂ ਏਨਾਂ ਦੇ ਪਾਸ ਦੀ ਗਏ ਸਨ। ਏਨਾਂ ਦਾ ਲਿਬਾਸ ਗੱਡੀਆਂ

ਵਾਲਿਆਂ ਜੈਸਾ ਹੁੰਦਾ ਹੈ। ਭਿੰਡਰਾਂ ਵਾਲੇ ਸੰਤ ਸੁੰਦਰ ਸਿੰਘ ਤੇ ਸੰਤ ਪ੍ਰੇਮ ਸਿੰਘ ਜੀ ਮੁਰਾਲੇ ਵਾਲਿਆਂ ਨੇ ੧੦ ਹਜ਼ਾਰ ਕੰਨਿਆਂ ਨੂੰ ਅੰਮ੍ਰਿਤ ਛਕਾਇਆ ਸੀ, ਏਹ ਬਾਣਾ ਬਦਲਾਇਆ ਅਤੇ ਦਸਵੀਂ ਜਮਾਤ ਦਾ ਸਕੂਲ ਕਾਇਮ ਕੀਤਾ ਸੀ (੭੭) (ਅਲਤਾ) ਸੰਘਾੜਿਆ ਦਾ ਆਟਾ ਗੁਲਾਲ ਲਾਲ ਰੰਗ ਵਿਚ ਖੁਸ਼ਬੂ ਪਾ ਕੇ ਦੂਜੇ ਤੇ ਪਾਉਂਦੇ ਹਨ (੮੫) (ਸਬਦ ਸ੍ਰੀ ਰਾਗ) ਪਹਰੇ (ਵਣਜਾਰਿਆ) ਸ਼ੁਭ ਤੇ ਅਸ਼ੁਭ ਕਰਮਾਂ ਨੂੰ ਕਰਨ ਵਾਲੇ ਨੂੰ ਵਣਜਾਰਾ ਕਿਹਾ ਹੈ (ਮ੍ਰਿਤਾ) ਚੇਤਨ ਦੀ ਅੰਸ ਹੋਣੇ ਤੇ (ਗਰਭਾਸਿ) ਜੂਨ ਦੇ ਮੁੱਖ ਦੁਆਰਾ ਗਰਭ ਵਿਚ ਪਇਆ (ਅਸ) ਹੈ (ਉਰਧ) ਪੁੱਠੇ ਲਟਕਦੇ ਦਾ (ਕਲ ਭੀਤਰ) ਕਲਜੁਗ ਆਦਿ ਜੁਗਾਂ ਮੇਂ (ਵੁੜੀ) ਵਗੀ (ਚੇਤ ਅਚੇਤ) ਹੇ ਚੇਤਨ ਤੋਂ ਅਚੇਤ ਭੁਲੈ ਮਨ ਮੇਰੇ ਚੇਤੇ ਕਰਣਾ ਕਰ (ਜਿਨ ਰਚ ਰਚਿਆ) ਜਿਸਨੇ ਤੱਤ ਰਚਕੇ ਸਥੂਲ ਸਰੀਰ ਰਚਿਆ ਹੈ (ਧਰਮ ਸੇਤੀ ਵਾਪਾਰ) ਪੁਨਾਂ ਅਰਥੀ ਕੋਈ ਧਰਮਸਾਲਾ ਬਣਾ ਦੇਣੀ ਵਾ ਐਸੇ ਹੀ ਕੋਈ ਹੋਰ ਜਗਾਦਿ ਤੇ ਗਰੀਬਾਂ ਨੂੰ ਬਸਤ੍ਰ ਆਦਿ ਦੇਣੇ (ਕਰਮ ਨ ਕੀਤੋ ਮਿਤ) ਮਿਤ੍ਰਤਾ ਕਰਨ ਵਾਲੇ ਕੋਈ ਕਰਮ ਨਾ ਕਰਨੇ, ਕੀਤੇ ਵੈਰ ਕਰਨ ਵਾਲੇ ਕਰਮ ਕੀਤੇ (ਲਾਵੀ ਆਇਆ ਖੇਤ) ਖੇਤ ਨੂੰ ਕੱਟਣ ਵਾਸਤੇ ਲਾਵੇ ਆ ਜਾਂਦੇ ਹਨ ਐਸੇ ਅੱਗੇ ਲਾਵਣੇ, ਜਦੋਂ ਸਰੀਰ ਖੇਤ ਪੱਕ ਗਿਆ ਲਾਵੇ ਜਮ ਆ ਗਏ ਤੇ ਸੂਖਮ ਸਰੀਰ ਰੂਪ ਖੇਤੀ ਕਟ ਕੇ ਲੈ ਗਏ। ਸਥੂਲ ਸਰੀਰ ਵਾੜ ਰਹਿ ਗਿਆ (ਭੇਤ ਚੇਤ ਹਰਿ) ਓਸ ਹਰੀ ਨੂੰ ਚੇਤੇ ਕਰ, ਜਿਸਦੇ ਜਿੰਦ ਕੱਢਣ ਲੱਗਿਆ ਕਿਸੇ ਨੂੰ ਭੇਤ ਨਹੀਂ ਮਿਲਿਆ, ਨਬਜ਼ਾਂ ਹੱਥ ਵਿਚ ਫੜੀਆਂ ਰਹਿ ਗਈਆਂ, (ਹੇਤ) ਪ੍ਰੇਮ ਸੀ ਅੰਤ ਨੂੰ ਓਸੇ ਜੂਨ ਮੇਂ ਪਿਆ ਗੋਬਿੰਦ ਪਾਸ ਪ੍ਰਿਯਾਵਾ ਦੀ ਉਥਾਨਕਾ ਵਿਚ ਏਸ ਤੋਂ ਅਗਲੇ ਸ਼ਬਦ ਵਿਚ ਲਿਖਿਆ ਹੈ ਕਿ ਏਹ ਓਸ ਲੜਕੇ ਨੂੰ ਗੁਰਾਂ ਦੇ ਚਰਨਾਂ ਵਿਚ ਲੈ ਆਏ, ਬੇਨਤੀ ਕੀਤੀ। ਉਹ ਲੜਕਾ ਏਸ ਤੋਂ ਅਗਲਾ ਸ਼ਬਦ ਉਚਾਰ ਦੇ ਜ਼ਿੰਦਾ ਕੀਤਾ ਸੀ।

## ਉਤਰਾਰਧ ਅਧਿਆਇ ੪

ਦੁਨੀ ਚੰਦ ਦੇ ਦੋ ਭਰਾ ਹੋਰ ਸਭ ਮੰਗੂ ਤੇ ਭਾਗੂ। ਏਨ੍ਹਾਂ ਦੇ ਪ੍ਰਥਾਇ ਜੇ ਮੁਹਾਕਾ ਘਰ ਮੁਹੈ ਸਲੋਕ ਉਚਾਰਿਆ ਸੀ (੩) (ਬਰਸੀਣੀ) ਤਾਂ ਉਹ ਹੁੰਦੀ ਹੈ ਜਿਸ ਦਿਨ, ਜਿਸ ਮਹੀਨੇ ਵਿਚ ਪ੍ਰਾਣੀ ਗੁਜ਼ਰੇ ਉਸੇ ਮਹੀਨੇ ਵਿਚ ਪ੍ਰਸ਼ਾਦਾ ਛਕੌਣਾ, ਜਾਂ ਇਹ ਵੀ ਹੁੰਦਾ ਹੈ ਕਿ ਜਿਸ ਥਿਤ ਨੂੰ ਗੁਜ਼ਰੇ ਭਾਵੇਂ ਕਿਸੇ ਮਹੀਨੇ ਗੁਜ਼ਾਰੇ ਉਸੇ ਥਿਤ ਨੂੰ ਸ੍ਰਾਧਾਂ ਵਿਚ ਆ ਕੇ ਪ੍ਰਸ਼ਾਦਾ ਛਕੌਣਾ (੧੮) (ਧਰਮਾਤਮ) ਪੁੰਨੀ ਪੁਰਖ॥ (੧੯) (ਕਹੁ ਕੈਸੇ :) ਇਹ ਵੀ ਦੱਸੋ ਕਿ ਹੁਣ ਮਨੁੱਖਾ ਸਰੀਰ ਕੈਸੇ ਪਾਇਆ ਹੈ? (੨੦) (ਧੁਨਿ) ਤੜਕ ਲੌਣ ਸਮੇਂ ਆਈ ਅਵਾਜ਼ ਜਾਂ ਫੇਰ ਮਸਾਲੇ ਦੀ ਵਾਸ਼ਨਾ ਆਈ। (੨੧) (ਲਲਚਾਯੋ) ਚਾਹਿਆ, ਇੱਛਾ ਕੀਤੀ ਛਕਣ ਦੀ ਕਿਉਂਕਿ, ਜਿਤ

ਲਾਗੋ ਮਨ ਵਾਸਨਾ.....॥ ਗੁਰੂ ਜੀ ਹੁਣ ਏਸਦਾ ਮਾਯਾ ਦਾ ਮੋਹ ਛਡੌਣ ਵਾਸਤੇ ਕੌਤਕ ਕਰਦੇ ਹਨ (੩੦) (ਬਿਚਾਰੀ :-) ਵਿਚਾਰੀ ਦੀ ਹੈ ਸੰਗ ਰਹਿਣ ਵਾਲੀ (ਆਨ ਕੀ ਬਾਤ ਚਲਾਤ ਹੋ ਕਾਹੇ ਕਉ, ਸੰਗਿ ਕੀ ਦੇਹ ਨ ਸੰਗਿ ਸਿਧੈ ਹੈ॥ ਪਾਤਸ਼ਾਹੀ ੧੦) ਬੇਬੇ ਨਾਨਕੀ ਜੀ ਦੇ ਮਿਲਣ ਦਾ ਪ੍ਰਸੰਗ ਇਥੇ ਹੀ ਆਇਆ ਹੈ ਫੇਰ ਨਹੀਂ। ਜਦੋਂ ਪਖੋਂ ਕੇ ਰੰਧਾਵੇ ਜਾਣਗੇ ਉਸ ਵੇਲੇ ਬਾਬਾ ਮੂਲ ਚੰਦ ਜੀ ਕਹੇਗਾ ਕਿ ਸ੍ਰੀ ਚੰਦ ਜੀ ਇਥੇ ਆ ਗਿਆ ਹੈ। ਬੇਬੇ ਨਾਨਕੀ ਦੇ ਚਲਾਣੇ ਤੋਂ ਬਾਦ। ਪਰ ਹੋ ਨਹੀਂ ਸਕਦਾ ਬੇਬੇ ਜੀ ਦੇ ਅੰਤ ਸਮੇਂ ਹਜ਼ੂਰ ਨ ਪਹੁੰਚੇ ਹੋਣ, ਜ਼ਰੂਰ ਗਏ ਹੋਣਗੇ। ਜਦ ਹਜ਼ਾਰਾਂ ਕੋਹ ਤੋਂ ਦਰਸ਼ਨ ਦਿੰਦੇ ਰਹੇ ਹਨ। (ਬਹੁਤ ਬਰਖ) ੧੨ ਸਾਲ ਪਿਛੋਂ।

## ਸ਼ਬਦ ਅਰੰਭ ਹੋਇਆ ਹੈ

(ਅੰਗ ੭੪) (ੴ ਸਤਿਗੁਰ ਪ੍ਰਸਾਦਿ ॥ ਸਿਰੀਰਾਗੁ ਮਹਲਾ ੧ ਪਹਰੇ ਘਰੁ ੧ ॥ ) ਇਕ ਅਦ੍ਵੈਤ ਸਰੂਪ ਬ੍ਰਹਮ (ਓਅੰ) ਸਰਬ ਦਾ ਪ੍ਰਕਾਸ਼ਕ ਹੈ (ਸਤਿ) ਨਾਸ ਤੋਂ ਰਹਿਤ ਹੈ (ਗੁਰ) ਚੇਤਨ ਸਰੂਪ ਹੈ (ਪ੍ਰਸਾਦਿ) ਅਨੰਦ ਸਰੂਪ ਹੈ ਵਾ ਗੁ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ॥ (ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥) ਪਹਿਲੇ ਪਹਿਰੇ ਅਵਸਥਾ ਰੂਪ ਰਾਤ ਦੇ ਪਹਰਿ ਵਿਚ ਹੇ ਜੀਵ ਰੂਪੀ ਵਣਜਾਰਾ ਪ੍ਰਮੇਸ਼ਰ ਦੇ ਹੁਕਮ ਅਨੁਸਾਰ ਮਾਤਾ ਦੇ ਗਰਭ ਵਿਚ ਪਿਆ॥ (ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥) ਉਲਟਾ ਲਮਕਦਾ ਤਪ ਕਰਦਾ ਸੀ ਗਰਭ ਅੰਦਰ ਹੈ ਜੀਵ ਸ਼ੁਭ ਅਸ਼ੁਭ ਕਰਮਾਂ ਦੇ ਕਰਨ ਵਾਲੇ ਵਣਜਾਰਾ ਚੇਤਨ ਅੰਸ਼ ਹੋਣ ਤੇ ਮ੍ਰਿਤ, ਕਿਹਾ ਹੈ ਅਤੇ ਉਸ ਵੇਲੇ ਵਾਹਿਗੁਰੂ ਦੇ ਸਾਥ ਅਰਦਾਸ ਕਰਦਾ ਸੀ॥ (ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ ॥) ਵਾਹਿਗੁਰੂ ਦੇ ਪਾਸ ਬੇਨਤੀਆਂ ਅਰਦਾਸਾਂ ਕਰਦਾ ਸੀ, ਉਲਟਾ ਹੋਇਆ ਪ੍ਰਭੂ ਦੇ ਧਿਆਨ 'ਚ ਲੱਗਾ ਸੀ। (ਨਾ ਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ ॥) ਬਿਨਾਂ ਮਰਯਾਦਾ ਤੋਂ ਕਲਜੁਗ ਵਾ ਕਲਾ ਰੂਪ ਸੰਸਾਰ ਦੇ ਵਿਚ ਆਇਆ ਹੇ ਅਤੇ ਫੇਰ ਭੀ ਨੰਗਾ ਜਾਵੇਗਾ॥ (ਵ) (ਨਾ ਮਰਜਾਦੁ), ਤੈਹਮਤ (ਧੋਤੀ) ਲੰਗੋਟੀ ਇਤਆਦਿ ਬਸਤ੍ਰ ਪਹਿਨਣ ਤੋਂ ਬਿਨਾ ਆਇਆ ਸੀ, ਅੰਤ ਨੂੰ ਨੰਗਾ ਹੀ ਫੇਰ ਜਾਵੇਗਾ (ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥) ਜੇਹੋ ਜਿਹੀ ਹੁਕਮ ਦੀ ਕਲਮ ਮੱਥੇ ਉੱਪਰ (ਵੁੜੀ) ਵਗੀ ਹੈ ਤੇਹੇ ਜਿਹੀ ਕਮਾਈ ਜੀਵ ਦੇ ਪਾਸ ਹੈ॥ (ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ ॥ ੧ ॥) ਸ੍ਰੀ ਗੁਰੂ ਜੀ ਕਹਿੰਦੇ ਹਨ, ਹੇ ਪ੍ਰਾਣਾਂ ਧਾਰੀ ਜੀਵ ! ਅਵਸਥਾ ਰੂਪੀ ਰਾਤ ਦੇ ਪਹਿਲੇ ਪਹਿਰ

ਵਿਚ ਹੁਕਮ ਅਨੁਸਾਰ ਮਾਤਾ ਦੇ ਗਰਭ ਵਿਚ ਤੂੰ ਪਾਇਆ ਹੈਂ॥ (ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ ॥) ਦੂਸਰੀ ਅਵਸਥਾ ਰੂਪੀ ਰਾਤ ਦੇ ਪਹਿਰ ਵਿਚ ਹੇ ਜੀਵ ਰੂਪੀ ਵਣਜਾਰੇ ਮਿਤ੍ਰਾ ! ਤੈਨੂੰ ਜਨਮ ਸਾਰ ਹੀ ਵਾਹਿਗੁਰੂ ਦਾ ਧਿਆਨ ਵਿਸਰ ਗਿਆ ਹੈ॥ (ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ ॥) ਹੱਥੋ ਹੱਥ ਵਿਚ (ਨਚਾਇਐ) ਖਲਾਇਆ ਜਾਂਦਾ ਹੈ। ਹੇ ਵਣਜਾਰੇ ਮਿਤ੍ਰ, ਜਿਵੇਂ ਜਸੋਧਾਂ ਦੇ ਘਰ ਕ੍ਰਿਸ਼ਨ ਖਲਾਈਦਾ ਸੀ। (ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ ॥) ਬਾਰ-ਬਾਰ ਹੱਕਾਂ 'ਤੇ ਨਚਾਇਆ ਜਾਂਦਾ ਹੈ ਹੇ ਵਣਜਾਰੇ ਮਿਤ੍ਰ ! ਮਾਤਾ ਕਹਿੰਦੀ ਹੈ ਇਹ ਪੁੱਤਰ ਮੇਰਾ ਹੈ। (ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ ॥) ਹੇ ਭੂਲੇ ਹੋਏ ਮੂਰਖ ਮਨ ! ਪ੍ਰਮੇਸ਼ਰ ਨੂੰ ਚੇਤੇ ਕਰ, ਹੋਰ ਅੰਤ ਨੂੰ ਤੇਰਾ ਕੋਈ ਨਹੀਂ॥ (ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ ॥) ਜਿਸ ਪ੍ਰਮੇਸ਼ਰ ਨੇ ਰਚਨਾ ਨੂੰ ਰਚਿਆ ਹੈ ਤਿਸ ਨੂੰ ਜਾਣਦਾ ਨਹੀਂ। ਮਨ ਅੰਦਰ ਗਿਆਨ ਧਾਰ ਕੇ ਉਸ ਪ੍ਰਮੇਸ਼ਰ ਜੀ ਨੂੰ ਯਾਦ ਕਰ। (ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ ॥ ੨ ॥) ਸਤਿਗੁਰੂ ਸਾਹਿਬ ਜੀ ਕਹਿੰਦੇ ਹਨ (ਪ੍ਰਾਣੀ) ਹੇ ਜੀਵ ! ਦੂਜੀ ਅਵਸਥਾ ਰੂਪੀ ਰਾਤ ਦੇ ਪਹਿਰ ਵਿਚ ਤੈਨੂੰ ਵਾਹਿਗੁਰੂ ਦਾ ਧਿਆਨ ਵਿਸਰ ਗਇਆ ਹੈ॥ (ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ ॥) ਉਮਰ ਰੂਪ ਤੀਜੇ ਪਹਿਲੇ ਅਵਸਥਾ ਦੇ ਹੇ ਜੀਵ ਰੂਪ ਵਣਜਾਰੇ! ਧਨ ਤੇ ਜੁਆਨੀ ਵਿਚ ਤੇਰਾ ਚਿਤ ਲੱਗ ਰਿਹਾ ਹੈ॥ (ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ ॥ ) ਅਕਾਲ ਪੁਰਖ ਦਾ ਨਾਮ ਕਦੇ ਚੇਤੇ ਨਹੀਂ ਕਰਦਾ ਹੇ ਜੀਅ ਰੂਪ ਵਣਜਾਰੇ ਮਿਤ੍ਰ ! ਜਿਸ ਕਰਕੇ ਤੂ ਬੰਧਨਾਂ 'ਚ ਬੱਧਾ ਛੁਟ ਜਾਵੇਂ। (ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ ॥) ਵਾਹਿਗੁਰੂ ਦਾ ਨਾਮ ਹੇ ਪ੍ਰਾਣੀ ! ਤੂੰ ਚੇਤੇ ਨਹੀਂ ਕਰਦਾ ਮਾਇਆ ਦੇ ਸਾਥ ਵਿਆਕੁਲ ਹੋ ਗਿਆ ਹੈਂ। (ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ ॥) ਧਨ ਦੇ ਨਾਲ ਰੰਗਿਆ ਹੋਇਆ ਹੈਂ, ਜੁਆਨੀ ਦੇ ਵਿਚ ਮਸਤ ਹੋਇਆ ਹੈਂ (ਅਹਿਲਾ) ਸੁੰਦ੍ਰ ਵਾ ਬਿਅਰਥ ਜਨਮ ਗਵਾ ਲਿਆ ਹੈ। (ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ ॥) ਧਰਮ ਦੇ ਨਾਲ ਕੋਈ ਪੁੰਨ ਕਰਨਾ ਰੂਪ ਵਪਾਰ ਨਹੀਂ ਕੀਤਾ ਹੇ ਮਿਤ੍ਰ, ਸ੍ਰੇਸ਼ਟ ਕਰਮ ਭੀ ਕੋਈ ਨਹੀਂ ਕੀਤਾ ਹੈ॥ (ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ ॥ ੩ ॥) ਸਤਿਗੁਰੂ ਜੀ ਕਹਿੰਦੇ ਹਨ ਕਿ ਤੀਜੀ ਅਵਸਥਾ ਰੂਪ ਰਾਤ ਦੇ ਪਹਿਰ ਵਿਚ ਹੇ ਪ੍ਰਾਣੀ, ਧਨ ਤੇ ਜੁਆਨੀ ਵਿਚ ਹੀ ਚਿਤ ਲੱਗਾ ਹੈ॥

(ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ ॥) ਚੌਥੀ ਅਵਸਥਾ ਰੂਪੀ ਰਾਤ ਦੇ ਪਹਿਰ ਵਿਚ ਹੇ ਜੀਵ ਰੂਪੀ ਵਣਜਾਰੇ ਮਿਤ੍ਰ! ਬੁਢਾਪਾ ਆਉਣ ਕਰਕੇ ਸਰੀਰ ਰੂਪ ਖੇਤੀ ਪੱਕ ਗਈ ਹੈ। (ਲਾਵੀ) ਜਮ ਰੂਪ ਲਾਵਿਆ ਦੇ ਵੱਢਣ ਤੇ ਸਰੀਰ ਰੂਪ ਖੇਤ ਆ ਗਿਆ ਹੈ॥ ਭਾਵ ਮੌਤ ਦਾ ਸਮਾਂ ਆ ਗਿਆ ਹੈ (ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ ॥) ਜਦੋਂ ਜਮਾਂ ਨੇ ਪਕੜਿ ਕੇ ਚਲਾ ਲਿਆ ਹੇ ਜੀਵ ਵਣਜਾਰੇ ਮਿੱਤ੍ਰਾ, ਕਿਸੇ ਨੂੰ ਭੇਤ ਨਹੀਂ ਮਿਲਿਆ। (ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ ॥) ਹਰੀ ਨੂੰ ਚੇਤੇ ਕਰ, (ਭੇਤੁ) ਤੇਰੇ ਲੈ ਜਾਣ ਦਾ ਕਿਸੇ ਨੂੰ ਨਹੀਂ ਮਿਲਿਆ, ਜਦੋਂ ਜਮਾਂ ਨੇ ਪਕੜ ਕੇ ਤੈਨੂੰ ਤੋਰ ਲਿਆ। (ਝੂਠਾ ਰੁਦਨੁ ਹੋਆ ਦੁੋਆਲੈ ਖਿਨ ਮਹਿ ਭਇਆ ਪਰਾਇਆ ॥) ਐਵੇਂ ਝੂਠਾ ਹੀ ਰੋਣਾ ਤੇਰੇ ਉਦਾਲੇ ਸੰਬੰਧੀਆਂ ਦਾ ਹੋਇਆ। ਇਕ ਖਿਨ ਦੇ ਵਿਚ ਤੂੰ ਬਿਗਾਨਾ ਹੋ ਗਿਆ॥ (ਸਾਈ ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ ॥) ਤੈਨੂੰ ਉਹ ਚੀਜ਼ ਅੰਤ ਨੂੰ ਮਿਲੀ ਜਿਸ ਨਾਲ ਤੂੰ ਆਪਣੇ ਚਿੱਤ ਦਾ ਹਿੱਤ ਲਾਇਆ ਹੈ।

(ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਲਾਵੀ ਲੁਣਿਆ ਖੇਤੁ ॥ ੪ ॥ ੧ ॥) ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ, ਹੇ ਪ੍ਰਾਣੀ ! ਅਵਸਥਾ ਦੇ ਚੌਥੇ ਪਹਿਰ ਵਿਚ ਜਮਾਂ ਰੂਪੀ ਵਾਢਿਆਂ ਨੇ ਤੇਰੇ ਸੂਖਮ ਸਰੀਰ ਰੂਪੀ ਖੇਤ ਨੂੰ ਵੱਢ ਲਿਆ ਹੈ॥ ਸਲੋਕ॥ (ਜਿਤੁ ਮਹਿ ਮਿਲੈ ਮੁਮਾਰਖੀ ਲਖ ਲਖ ਮਿਲਨ ਅਸੀਸ॥) ਜਿਸ ਮੁੱਖਾਂ ਦੇ ਤਾਈਂ ਭਾਵ ਬੱਚੇ ਦੇ ਮਾਤਾ ਪਿਤਾ ਤੇ ਹੋਰ ਸੰਬੰਧੀਆਂ ਦੇ ਮੁੱਖਾਂ ਨੂੰ ਲੱਖਾਂ ਵਧਾਈਆਂ ਜਨਮ ਦੀ ਖੁਸ਼ੀ ਦੀਆਂ ਮਿਲਦੀਆਂ ਸਨ ਤੇ ਲੱਖਾਂ ਅਸੀਸਾਂ ਦਾਨ ਲੈ ਕੇ ਅਸ਼ੀਰਵਾਦ ਦੇਣਾ ਕਰਦੇ ਸਨ, ਕਿ ਚਿਰੰਜੀਵੀ ਹੋਵੇ ਇਉਂ ਮਿਲਦੀਆਂ ਸਨ॥ (ਸੇ ਮੁਖ ਰੋਂਦੇ ਡਿਠ ਮੈ ਮਿਲ ਮਿਲ ਪਿਟਨਿ ਸੀਸ॥) ਉਹ ਮੁੱਖ ਅਸੀਂ ਰੋਂਦੇ ਵੇਖੇ ਹਨ, ਮਿਲ ਮਿਲਾ ਕੇ ਇਸਤ੍ਰੀਆਂ ਸਿਰ ਪਿਟਦੀਆਂ ਹਨ (ਅੰਗ ੫੫੭) (ਰਾਗੁ ਵਡਹੰਸੁ ਮਹਲਾ ੧ ਘਰੁ ੧ ॥ ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ॥) ਜੇ ਕਰਕੇ ਅਮਲੀ ਨੂੰ ਅਮਲ ਨ ਮਿਲੇ, ਮੱਛੀ ਨੂੰ ਪਾਣੀ ਨ ਪ੍ਰਾਪਤ ਹੋਵੇ ਤਾਂ ਪਾਣੀ ਬਿਨਾਂ ਜਿਵੇਂ ਮੱਛੀ ਤੜਫਦੀ ਹੈ। (ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ ॥ ੧ ॥) ਜੋ ਆਪਣੇ ਮਾਲਕ ਵਾਹਿਗੁਰੂ ਨਾਲ ਰੰਗੇ ਹੋਏ ਹਨ ਤਿਨ੍ਹਾਂ ਨੂੰ ਭਾਵੇਂ ਸਭ ਕੋਈ ਪਦਾਰਥ ਪ੍ਰਾਪਤ ਹੋਵੇ ਪਰ ਨਾਮ ਤੋਂ ਬਿਨਾਂ ਸੁੱਖ ਨਹੀਂ ਮੰਨਦੇ ਉਹ ਅਮਲੀ ਤਾਂ ਮੱਛੀ ਦੀ ਤਰ੍ਹਾਂ ਨਾਮ ਤੋਂ ਬਿਨਾਂ ਦੁੱਖੀ ਹੁੰਦੇ ਹਨ। (ਹਉ ਵਾਰੀ ਵੰਞਾ ਖੰਨੀਐ ਵੰਞਾ ਤਉ ਸਾਹਿਬ ਕੇ ਨਾਵੈ ॥ ੧ ॥ ਰਹਾਉ ॥) ਮੈਂ ਵਾਰਨੇ ਜਾਵਾਂ ਟੁਕੜੇ ਹੋ ਜਾਵਾ ਹੇ ਸਾਹਿਬ ਆਪ ਦੇ ਨਾਮ ਤੋਂ॥ (ਸਾਹਿਬੁ ਸਫਲਿਓ ਰੁਖੜਾ

ਅੰਮ੍ਰਿਤੁ ਜਾ ਕਾ ਨਾਉ ॥) ਮਾਲਕ ਤਾਂ ਸਹਿਤ ਗਿਆਨ ਫਲ ਦੇ ਬ੍ਰਿਛ ਦੀ ਤਰ੍ਹਾਂ ਹੈ, ਅੰਮ੍ਰਿਤ ਰਸ ਜਿਸ ਦਾ ਨਾਮ ਹੈ॥ (ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ ॥ ੨ ॥) ਜਿਨ੍ਹਾਂ ਨੇ ਨਾਮ ਰਸ ਨੂੰ ਪੀਤਾ ਹੈ ਉਹ ਰੱਜ ਗਏ ਹਨ। ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ। (ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ ॥) ਮੈਨੂੰ ਕਿਉਂ ਨਿਗਾਹ ਵਿਚ ਨਹੀਂ ਆਉਂਦਾ, ਸਾਰੀਆਂ ਮਹਾਤਮਾ ਰੂਪ ਸਖੀਆਂ ਨਾਲ ਵੱਸਦਾ ਹੈ। (ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ ॥ ੩ ॥) ਆਪ ਦੀ ਪ੍ਰਾਪਤੀ ਦੀ ਇੱਛਾ ਰੂਪ ਤੇਹ ਕਰਕੇ ਮੈਂ ਤਿਹਾਇਆ ਹਾਂ। ਮੇਰੀ ਪਿਆਸ ਕਿਵੇਂ ਲਹੇ, ਜਦੋਂ ਰਿਦੇ ਰੂਪੀ ਸਰੋਵਰ ਦੇ ਵਿਚ ਨਾਮ ਰੂਪੀ ਜਲ ਦੀ ਪ੍ਰਾਪਤੀ ਵੱਲੋਂ ਹੰਗਤਾ ਰੂਪੀ (ਪਾਲਿ) ਕੰਧ ਦੀ ਅੰਦਰ ਰੋਕ ਹੈ॥ (ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ ॥ ) ਸ੍ਰੀ ਗੁਰੂ ਸਾਹਿਬ ਕੀ ਕਹਿੰਦੇ ਹਨ, ਮੈਂ ਤੇਰਾ ਬਣ ਜਾਵਾਂ ਭਾਵ ਤੇਰੀ ਬਾਣੀ ਉਚਾਰਨ ਵਾਲਾ ਵਣਜਾਰਾ ਹਾਂ। ਤੂੰ ਮਾਲਕ ਹੈਂ। ਤੇਰਾ ਨਾਮ ਮੇਰੀ ਪੂੰਜੀ ਹੈ॥ (ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ ॥ ੪ ॥ ੧ ॥) ਮਨ ਤੋਂ ਸੰਸਾਰ ਤਾਂ ਲਹਿ ਸਕਦਾ ਹੈ ਜੇਕਰ ਤੇਰੀ ਉਸਤਤਿ ਕਰੀਏ ਤੇ ਅਰਦਾਸ ਕਰੀਏ॥ (ਅੰਗ ੧੬) (ਸਿਰੀਰਾਗੁ ਮਹਲਾ ੧ ॥ ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥) ਸਾਰੇ ਰਸ ਮਿੱਠੇ ਹਨ ਜੋ ਮੰਨਣਾ ਨਾਮ ਨੂੰ ਕੀਤਾ ਹੈ। ਜੋ ਨਾਮ ਨੂੰ ਸ੍ਰਵਣ ਕੀਤਾ ਹੈ ਇਹ ਸਲੂਣੇ ਰਸ ਹਨ। (ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥) ਜੋ ਨਾਮ ਦਾ ਮੁਖ ਤੋਂ ਬੋਲਣਾ ਹੈ ਇਹ ਖਟੇ ਮਿਠੇ ਭੋਜਨ ਹਨ। ਜੋ ਕੀਰਤਨ ਦੇ ਵਿਚ ਰਾਗਾਂ ਦੇ ਵਿਚ ਸ਼ਬਦ ਗਾਉਣੇ ਕੀਤੇ ਹਨ ਇਹ ਮਸਾਲੇ ਵਾਲੇ ਭੋਜਨ ਹਨ॥ (ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ ॥ ੧ ॥) ਜੋ ਇਕ ਦਾ ਪ੍ਰੇਮ ਕਰਨਾ ਹੈ ਇਹ ਛੱਤੀ ਪ੍ਰਕਾਰ ਦਾ ਅੰਮ੍ਰਿਤ ਰੂਪ ਭੋਜਨ ਹੈ॥ ਜਿਨ੍ਹਾਂ ਉੱਤੇ ਵਾਹਿਗੁਰੂ ਨਦਰਿ ਕਰਦਾ ਹੈ ਓਸ ਨੂੰ ਪ੍ਰਾਪਤ ਹੁੰਦੇ ਹਨ॥ (ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥) ਹੇ ਬਜ਼ੁਰਗ ਪਿਤਾ ਜੀ, ਹੋਰ ਜੋ ਪਦਾਰਥਾਂ ਦਾ ਖਾਦਾ ਹੈ ਇਨ੍ਹਾਂ ਦੀ ਖੁਸ਼ੀ ਖ਼ੁਆਰ ਕਰਨ ਵਾਲੀ ਹੈ॥ (ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ ॥ ਰਹਾਉ ॥) ਜਿਸ ਖਾਣੇ ਕਰਕੇ ਸਰੀਰ ਰੋਗਾਂ ਨਾਲ ਪੀੜੀਦਾ ਹੈ, ਮਨ ਵਿਚ ਵਿਕਾਰ ਚੱਲਦੇ ਹਨ॥ (ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ ॥) ਜੋ ਪਰਮੇਸ਼ਰ ਵਿਚ ਮਨ ਰੰਗਿਆ ਹੈ ਇਹ ਲਾਲ ਪੁਸ਼ਾਕਾ ਪਹਿਨਣਾ ਕੀਤਾ ਹੈ। ਜੋ ਸਤ ਦਾ ਦਾਨ ਦੇਣਾ ਹੇ ਇਹ ਚਿਟਾ ਪੁਸ਼ਾਕਾ ਹੈ॥ (ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ ॥) (ਨੀਲੀ ਸਿਆਹੀ) ਜਿਹੜੀ ਅਵਿਦਿਆ (ਕਦਾ) ਕੱਟਣਾ ਕੀਤੀ ਹੈ (ਵਾ) ਪਾਪਾਂ ਦੀ ਮੈਲ ਜੋ ਕੱਟਣੀ ਕੀਤੀ ਹੈ ਏਹ ਨੀਲੀ ਪੁਸ਼ਾਕ ਹੈ। ਜੋ ਪ੍ਰਭੂ ਚਰਨਾਂ

ਦਾ ਧਿਆਨ ਹੈ ਇਹ ਅੰਗ੍ਰੇਖਾ ਭਾਵ ਚੋਲਾ ਹੈ॥ (ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ ॥ ੨ ॥) ਕਮਰ ਕਸਾ ਸੰਤੋਖ ਦਾ ਬੰਨ੍ਹਣਾ ਕੀਤਾ ਹੈ॥ ਧਨ ਤੇ ਜੁਆਨੀ ਵਾਹਿਗੁਰੂ ਤੇਰਾ ਨਾਮ ਹੈ॥ (ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥) ਹੇ ਭਾਈ ! ਜੋ ਨਾਮ ਤੋਂ ਬਿਨਾਂ ਹੋਰ ਚਮਕੀਲੇ ਭੜਕੀਲੇ ਬਸਤ੍ਰ ਪਹਿਨਣ ਦੀ ਖ਼ੁਸ਼ੀ ਹੈ ਏਹ ਖ਼ੁਆਰ ਕਰਨ ਵਾਲੀ ਹੈ॥ (ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ ॥ ਰਹਾਉ ॥) ਜਿਸ ਪਹਿਨਣੇ ਕਰਕੇ ਸਰੀਰ ਪੀੜੀਦਾ ਹੈ, ਮਨ ਵਿਚ ਵਿਕਾਰ ਚੱਲਦੇ ਹਨ॥ (ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ ॥) ਧਰਮ ਆਦਿਕ ਗੁਣਾਂ ਦੇ ਘੋੜੇ ਤੇ ਜਤ ਦੀ ਕਾਠੀ ਕਰਣਾਂ ਆਦਿਕ ਗੁਣਾਂ ਦੀ ਸੁਨੈਹਰੀ ਦੁੰਮਚੀ ਬਣਾਈ ਹੈ। ਜਿਹੜਾ ਤੇਰਾ ਬੁਝਣਾ ਹੈ ਇਹ ਤੇਰਾ ਰਸਤਾ ਹੈ॥ (ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ ॥) ਨਿਸ਼ਕਪਟ ਰਿਦਾ ਭੱਥਾ ਹੈ, ਪ੍ਰੇਮ ਦੇ ਤੀਰ ਹਨ, ਨਿਮਰਤਾ ਦੀ ਕਮਾਣ ਹੈ, ਸ਼ਾਂਤੀ ਦੀ ਬਰਛੀ, ਭਗਤੀ ਦੀ ਤੇਗ ਹੈ ਤੇ ਗਿਆਨ ਸਹਿਤ ਤਲਵਾਰ ਦਾ ਬੰਨ੍ਹਦਾ ਕੀਤਾ ਹੈ, ਗੁਣਾਂ ਦਾ ਜੋ ਧਾਰਨ ਕਰਨਾ ਹੈ ਏਹ ਧਾਵਾ ਬੋਲਣਾ ਹੈ॥ (ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ ॥ ੩ ॥) ਸਤਿਨਾਮ ਦਾ ਵਾਜਾ ਹੈ, ਨਿਸਚੇ ਦਾ ਵਿਸ਼ਵਾਸ ਰੂਪ ਨੇਜ਼ਾ ਹੈ, ਸਚੀਪਤ ਦੇ ਸਹਿਤ ਪ੍ਰਗਟ ਹੋਣਾ ਹੈ ਅਤੇ ਪ੍ਰਮੇਸ਼ਰ ਦੀ ਕਿਰਪਾ ਹੀ ਮੇਰੀ ਜਾਤੀ ਹੈ॥ (ਬਾਬਾ ਹੋਰੁ ਚੜਣਾ ਖੁਸੀ ਖੁਆਰੁ ॥) ਬਾਬਾ ਜੀ ਨਾਮ ਨੂੰ ਭੁੱਲ ਕੇ ਹੋਰ ਅਸਵਾਰੀਆਂ 'ਤੇ ਚੜ੍ਹਨ ਦੀ ਖ਼ੁਸ਼ੀ ਖ਼ੁਆਰ ਕਰਦੀ ਹੈ॥ (ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ ॥ ਰਹਾਉ ॥) ਜਿਸ ਚੜ੍ਹਨੇ ਕਰਕੇ ਸਰੀਰ ਆਕੜ ਦੇ ਨਾਲ ਪੀੜਤ ਹੁੰਦਾ ਹੈ ਤੇ ਮਨ ਵਿਚ ਵਿਕਾਰ ਚੱਲਦੇ ਹਨ॥ (ਘਰ ਮੰਦਰ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰੁ ॥) ਘਰ (ਕਚੇ) ਮੰਦਰ (ਪਕੇ) ਏਹ ਹਨ ਜੋ ਨਾਮ ਦੀ ਖ਼ੁਸ਼ੀ ਹੈ, ਵਾਹਿਗੁਰੂ ਜੀ ! ਤੇਰੀ ਕਿਰਪਾ ਦ੍ਰਿਸ਼ਟੀ ਹੀ ਪਰਵਾਰ ਹੈ॥ (ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤੁ ਅਪਾਰੁ ॥) ਹੁਕਮ ਏਹ ਚਲਾਵਦਾ ਹੈ ਜੋ ਆਪ ਜੀ ਨੂੰ ਭਾਣਾ ਭਾਉਂਦਾ ਹੈ॥ ਹੋਰ ਆਗਿਆ ਦਾ ਆਖਦਾ ਏਹੀ ਬਹੁਤ ਹੈ ਪਾਰਾਵਾਰ ਤੋਂ ਰਹਿਤ ਜੋ ਆਪ ਜੀ ਦੇ ਜਸ ਨੂੰ ਆਖਣਾ ਹੈ॥ (ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੇ ਬੀਚਾਰੁ ॥ ੪ ॥ ) ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਆਪ ਸੱਚਾ ਪਾਤਸ਼ਾਹ ਹੈ ਕਿਸੇ ਨੂੰ ਪੁੱਛ ਕੇ ਵਿਚਾਰ ਨਹੀਂ ਕਰਦਾ। "ਬੀਓ ਪੂਛਿ ਨ ਮਸਲਤਿ ਧਰੈ॥ ਜੋ ਕਿਛੁ ਕਰੈ ਸੁ ਆਪਹਿ ਕਰੈ॥ (ਅੰਗ ੮੬੩) (ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥) ਹੇ ਪੂਜਨੀਕ ਪਿਤਾ ਜੀ ! ਹੋਰ ਜੋ ਸਉਣਾ ਹੈ ਤੇ ਸਉਣ ਦੀ ਖ਼ੁਸ਼ੀ ਹੈ ਏਹ ਖੁਆਰ ਕਰਨ ਵਾਲੀ ਹੈ॥ (ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ ॥ ਰਹਾਉ ॥ ੪ ॥ ੭ ॥ ) ਜਿਸ

ਪਲੰਘ 'ਤੇ ਸੌਣ ਕਰਕੇ ਸਰੀਰ ਮੰਦ ਕਰਮਾਂ ਕਰਕੇ ਪੀੜੀਦਾ ਹੇ ਤੇ ਮਨ ਵਿਚ ਵਿਕਾਰ ਚੱਲਦੇ ਹਨ॥੪॥੭॥

## ਪ੍ਰਿਯਾਇ ਅਰੰਭ ਅਧਿਆਇ ੫

(੧) (ਬਰਨ ਸੇਤ) ਗਿਆਨ ਦੇ ਚਿੱਟੇ ਰੰਗ ਵਾਲੀ (ਹੰਸ ਬਾਹਨੀ) ਬਿਬੇਕ ਰੂਪ ਹੰਸ ਦੀ ਅਸਵਾਰੀ ਕਰਨ ਵਾਲੀ। ਜੇ ਧੁਰ ਕੀ ਬਾਣੀ ਰੂਪ ਹੋ ਕੇ ਬਿਰਾਜ ਰਹੀ ਹੈ॥ (੧੫) (ਨਿਚੋਲ) ਬਸਤ੍ਰ॥ (੩੧) (ਸਬਦ ਵਡਹੰਸ) ਮਾਤਾ ਜੀ ਤਾਂ ਗੁਰੂ ਜੀ ਤੋਂ ਬਲਿਹਾਰ ਜਾਂਦੀ ਹੈ, ਗੁਰੂ ਜੀ ਅੱਗੇ ਪ੍ਰਮੇਸ਼ਰ ਦਾ ਪ੍ਰੇਮ ਪ੍ਰਗਟ ਕਰਕੇ ਓਸ ਤੋਂ ਵਾਰਨੇ ਜਾਂਦੇ ਹਨ ਏਸ ਸ਼ਬਦ ਵਿਚ॥ (ਤਿਨ ਭਾਵੈ ਸਭ ਕੋਇ) ਓਨ੍ਹਾਂ ਨੂੰ ਭਾਵੇਂ ਸਭ ਕੋਈ ਪਦਾਰਥ ਦੇ ਦੇਈਏ ਫਿਰ ਵੀ ਚਿਤ ਓਨ੍ਹਾਂ ਪਦਾਰਥਾਂ ਵਿਚ ਨਹੀਂ ਖਚਤ ਹੁੰਦਾ॥ (ਮੈ ਕੀ) ਮੈਨੂੰ ਕਿਉਂ ਨਹੀਂ ਨਦਰ ਵਿਚ ਔਂਦੇ। (ਹਭੀਆਂ) ਸਾਰੀਆਂ ਸੰਤਾਂ ਰੂਪ ਸਖੀਆਂ ਨਾਲ॥ (ਤਿਖਾ) ਤਿਹ ਕਰਕੇ ਜੋ ਤਿਹਾਈਆਂ ਹਨ ਭਾਵੇਂ ਸਰੋਵਰ ਦੇ ਕਿਨਾਰੇ 'ਤੇ ਹੀ ਪਿਆ ਹੋਵੇ ਜੋ ਨਾ ਉਠ ਸਕਦਾ ਹੋਵੇ॥ ਅਸੀਂ ਨਾਮ ਅੰਮ੍ਰਿਤ ਨੂੰ ਕੈਸੇ ਲੈ ਸਕਦੇ ਹਾਂ (ਬਾਣੀਆਂ) ਵਣਜ ਕਰਨ ਵਾਲੇ ਨਾਮ ਦਾ ਵਾ ਬਾਣੀ ਉਚਾਰਨ ਵਾਲੇ, ਤੂੰ ਸਾਡਾ ਮਾਲਕ ਹੈਂ। (ਮੈ ਰਾਸਿ) ਤੇਰਾ ਨਾਮ ਸਾਡੀ (ਰਾਸਿ) ਪੂੰਜੀ ਹੈ।

(ਧੋਖਾ) ਸੰਸਾ ਜੇਕਰ ਸਿਫਤ ਵੀ ਤੇ ਅਰਦਾਸ ਵੀ ਕਰਦਾ ਰਹੇ (੩੫) (ਰਹਿ ਤ੍ਰਿਪਤਾਏ) ਕਿ ਅਸੀਂ ਤ੍ਰਿਪਤ ਹੋ ਰਹੇ ਹਾਂ। (ਸਬਦਿ ਸ੍ਰੀ ਰਾਗ, ਮੰਨਿਐ) ਭੇਦ ਦੀਆਂ ਬਾਧਕ ਤੇ ਅਭੇਦ ਦੀਆਂ ਸਾਧਿਕ ਜੁਗਤੀਆਂ ਦੁਆਰਾ ਜੋ ਮੰਨਣ ਕਰਨਾ ਹੈ (ਮੰਨਣ) ਜੋ ਇਕ ਅਦੁੱਤੀ ਬ੍ਰਹਮ ਕੇ ਤਾਤਪ੍ਰਯ ਕੇ ਨਿਹਚੇ ਕਾ ਨਿਰਨਾ ਕਰਨਾ ਏਹ ਮੰਨਣ ਹੈ। (ਸੁਣਿਐ) ਇਕ ਅਦੁੱਤੀ ਬ੍ਰਹਮ ਤੇ ਤਾਤਪ੍ਰਯ ਕਾ ਜੋ ਨਿਹਚਾ ਏਹ ਸ੍ਰਵਣ ਹੈ ਜੋ ਖਟ ਅੰਗਾਂ ਸੇ ਉਪਕਰਮ ਉਪਸਹਾਰ ਤੇ ਸੁਣਿਆ ਜਾਂਦਾ ਹੈ। (ਮੁਖਿ ਬੋਲਣਾ) ਜੋ ਮੁਖੋਂ ਨਾਮ ਨੂੰ ਬੋਲਣਾ ਹੈ। (ਮਾਰਨ ਨਾਦ ਕੀਏ) (ਨਾਦ) ਸ਼ਬਦਾਂ ਦਾ ਜੋ ਉਚਾਰਨਾ ਹੈ ਏਹ (ਮਾਰਨ) ਮਸਾਲਿਆਂ ਵਾਲੇ ਭੋਜਨ ਕੀਤੇ ਹਨ। (ਛਤੀਹ) ਛੱਤੀ ਗਿਣਤੀ ਵਿਚ ਵੀ ਹਨ ਵਾ ਛੇਆਂ ਨੂੰ ਰਲਾ ਕੇ ਦੂਜੇ ਨੂੰ ਦੂਜੇ ਨਾਲ, ਛੇ ਛੀਕਾ ਛੱਤੀ ਅਨੇਕਾਂ ਦਾ ਨਾਮ ਵੀ ਹੈ ਜੋ ਇਕ ਨਾਲ ਪ੍ਰੇਮ ਕਰਨਾ ਹੈ, ਜਿਨ੍ਹਾਂ ਤੇ ਨਦਰਿ ਕਰਦਾ ਹੈ ਓਨਾਂ ਨੂੰ ਪ੍ਰਾਪਤ ਹੁੰਦਾ ਹੈ। (ਪੀੜੀਐ) ਵਿਕਾਰਾਂ ਸੇ ਹੰਕਾਰ ਸੇ। (ਸਤਦਾਨ) ਸੱਚ ਬੋਲਣ ਦਾ ਦਾਨ ਵਾ ਸੱਚੇ ਨਾਮ ਦਾ ਦਾਨ (ਘੋੜੇ) ਧਰਮ। (ਪਾਖਰ) ਕਾਠੀ ਜੱਤ ਦੀ ਸੱਤ ਦਾ ਤਾਹਰੂ। (ਸਾਖਤਿ) ਦੁਮਚੀ ਜੋ ਪੂਛ ਹੇਠ ਦੀ ਹੁੰਦੀ ਹੈ ਕਰਣਾਂ ਮੁਦਤਾ ਆਦਿ ਦੀ। (ਬੁਝਣ ਤੇਰੀ

ਵਾਟ) ਜੋ ਤੇਰੇ ਭਾਉ ਭਗਤੀ ਦੇ ਰਸਤੇ ਨੂੰ ਪੁਛਣਾ ਹੈ ਏਸ ਰਾਹ ਵਿਚ ਚੱਲਦੇ ਹਾਂ॥ (ਤਰਕਸ) ਸੰਤੋਖੀ ਰਿਦਾ ਭੱਥਾ॥ (ਤੀਰ) ਪ੍ਰੇਮ ਦਾ॥ (ਕਮਾਣ) ਨਿੰਮ੍ਰਤਾ ਦੀ॥ (ਸਾਂਗ) ਸ਼ਾਂਤੀ ਦੀ (ਤੇਗ ਬੰਦ ਗੁਣ ਧਾਤ) ਜੋ ਗੁਣਾਂ ਦੇ ਗੌਣ ਵੱਲ ਧੌਣਾ ਹੈ ਇਹ ਤੇਗ਼ ਦਾ ਬੰਨ੍ਹਣਾ ਹੈ। ਵਾ ਭਗਤੀ ਦੀ ਤੇਗ਼ ਬੰਨ੍ਹੀ ਹੈ। (ਵਾਜਾਂ) ਸਤਿਨਾਮ ਦਾ ਵਾ ਜੋ ਜਸ ਕਰਨਾ ਹੈ।

(ਅੰਗ ੯੮੯) (ਮਾਰੂ ਮਹਲਾ ੧॥ ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ ॥) ਪਿਛਲੀ ਰਾਤ ਚੁਰਾਸੀ ਲਖ ਤੋਂ ਮਨੁੱਖਾ ਦੇਹ ਹੈ (ਸਦੜਾ) ਏਹ ਵਾਹਿਗੁਰੂ ਦੇ ਹੁਕਮ ਦਾ ਸਦਾ ਹੈ ਕਿ ਮਾਲਕ ਦਾ ਲੈਣਾ ਕਰੋ। (ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ ॥) ਖਿਮਾ ਦੇ ਤੰਬੂ, ਜਸ ਦੇ ਛਤ੍ਰ ਕਰੁਣਾਦਿਕ ਗੁਣਾਂ ਦੀਆਂ ਕਨਾਤਾਂ ਉਹਨਾਂ ਦੇ ਤਾਈਂ ਪ੍ਰਾਪਤ ਹੁੰਦੀਆਂ ਹਨ, ਸ੍ਰਵਣ ਮੰਨਣ, ਨਿਧਿਆਸਣ ਦੇ ਰੱਥ (ਪੀੜੇ) ਜੁੜੇ ਹੋਏ ਘੋੜੇ ਨਾਮ ਜਪਣ ਵਾਲਿਆਂ ਨੂੰ ਪ੍ਰਾਪਤ ਹੁੰਦੇ ਦਿੱਸਦੇ ਹਨ। (ਜਿਨੀ ਤੇਰਾ ਨਾਮੁ ਧਿਆਇਆ ਤਿਨ ਕਉ ਸਦਿ ਮਿਲੇ ॥ ੧ ॥) ਜਿਨ੍ਹਾਂ ਨੇ ਤੇਰਾ ਨਾਮ ਧਿਆਇ ਹੈ ਤਿਨ੍ਹਾਂ ਨੂੰ ਬੁਲਾਕੇ ਸਦਾ ਮਿਲਦੇ ਹਨ। (ਬਾਬਾ ਮੈ ਕਰਮਹੀਣ ਕੂੜਿਆਰ ॥) ਹੇ ਬਜ਼ੁਰਗੋ, ਮੈਂ ਕਰਮਾਂ ਤੋਂ ਹੀਣਾ ਝੂਠ ਵਾਲਾ ਹਾਂ। (ਨਾਮੁ ਨ ਪਾਇਆ ਤੇਰਾ ਅੰਧਾ ਭਰਮਿ ਭੂਲਾ ਮਨੁ ਮੇਰਾ ॥ ੧ ॥ ਰਹਾਉ ॥) ਨਾਮ ਤੇਰਾ ਪ੍ਰਾਪਤ ਨਹੀਂ ਕੀਤਾ। ਅਗਿਆਨੀ ਮਨ ਮੇਰਾ ਭਰਮ ਵਿਚ ਭੁਲ ਗਿਆ ਹੈ। (ਸਾਦ ਕੀਤੇ ਦੁਖ ਪਰਫੁੜੇ ਪੂਰਬਿ ਲਿਖੇ ਮਾਇ ॥) ਰਸਨਾ ਦੇ ਸੁਆਦ ਭੋਗਣਾ ਕੀਤੇ। ਦੁੱਖਾਂ ਨੇ ਵਿਸ਼ੇਸ਼ ਕਰ ਕੇ ਪਕੜ ਲਿਆ (ਵਾ) ਬਹੁਤੇ ਦੁੱਖ ਪ੍ਰਫੁੱਲਤ ਹੋਇ ਕੇ ਪੂਰਬਲੇ ਕਰਮਾਂ ਦੇ ਅਨੁਸਾਰ ਮਿਲੇ ਹਨ ਹੇ ਉਤਮ ਸਖੀ। (ਸੁਖ ਥੋੜੇ ਦੁਖ ਅਗਲੇ ਦੂਖੇ ਦੂਖਿ ਵਿਹਾਇ ॥ ੨ ॥) ਸੁੱਖ ਕਰਮਾਂ ਦੇ ਥੋੜ੍ਹੇ ਹਨ, ਦੁੱਖ ਬਹੁਤੇ ਹਨ, ਮੇਰੀ ਅਵਸਥਾ ਦੁੱਖ ਹੀ ਦੁੱਖ ਵਿਚ ਬਹੁਤ ਬੀਤਦੀ ਹੈ। (ਵਿਛੁੜਿਆ ਕਾ ਕਿਆ ਵੀਛੁੜੈ ਮਿਲਿਆ ਕਾ ਕਿਆ ਮੇਲੁ ॥) ਵਿਛੜਿਆਂ ਦਾ ਕਿਆ ਵਿਛੋੜਨਾ ਹੈ ਤੇ ਮਿਲਿਆਂ ਦਾ ਹੋਰ ਕਿਆ ਮੇਲਣਾ ਹੈ (ਵਾ) ਪਰਮੇਸ਼ਰ ਨਾਲੋਂ ਵਿਛੁੜਿਆ ਸਾਥੋਂ ਵਿਛੁੜ ਜਾਵੇ ਮਿਲਿਆਂ ਨਾਲ ਮੇਲ ਕਰੇ। (ਸਾਹਿਬੁ ਸੋ ਸਾਲਾਹੀਐ ਜਿਨਿ ਕਰਿ ਦੇਖਿਆ ਖੇਲੁ ॥ ੩ ॥) ਸੋ ਉਹ ਪ੍ਰਮੇਸ਼ਰ ਮਾਲਕ ਹੈ ਉਸ ਨੂੰ ਸਲਾਹੀਏ ਜਿਸ ਨੇ ਜਗਤ ਦਾ ਖੇਲ ਕਰਕੇ ਦੇਖਿਆ ਹੈ। (ਸੰਜੋਗੀ ਮੇਲਾਵੜਾ ਇਨਿ ਤਨਿ ਕੀਤੇ ਭੋਗ ॥) ਗੁਰਾਂ ਦੇ ਸੰਜੋਗੀਆਂ ਦਾ ਪ੍ਰਮੇਸ਼ਰ ਨਾਲ ਮਿਲਾਪ ਹੁੰਦਾ ਹੈ। ਜਿਨ੍ਹਾਂ ਨੇ ਏਸ ਸਰੀਰ ਦੇ ਨਾਲ ਹੁੰਦਿਆਂ ਮੇਲ ਕੀਤਾ ਹੈ ਉਹ ਆਤਮਿਕ ਭੋਗਦੇ ਹਨ। (ਵ) ਇਹ ਸਰੀਰ ਦੇ ਨਾਲ ਕੀਤੇ ਕਰਮ ਭੋਗਣੇ ਪੈਂਦੇ ਹਨ। (ਵਿਜੋਗੀ ਮਿਲਿ ਵਿਛੁੜੇ ਨਾਨਕ ਭੀ ਸੰਜੋਗ ॥ ੪ ॥ ੧ ॥) ਸ੍ਰੀ ਗੁਰੂ

ਸਾਹਿਬ ਜੀ ਕਹਿੰਦੇ ਹਨ ਜੋ ਗੁਰਾਂ ਦੇ ਵਿਜੋਗੀ ਹਨ, ਉਹ ਵਾਹਿਗੁਰੂ ਦੇ ਮਿਲਣ ਵਜੋਂ ਵਿਛੜ ਗਏ ਹਨ। ਜੇ ਗੁਰਾਂ ਦੇ ਨਾਮ ਮਿਲਣ ਫਿਰ ਵਾਹਿਗੁਰੂ ਦੇ ਮਿਲਣ ਦਾ ਸੰਜੋਗ ਹੁੰਦਾ ਹੈ॥੪॥੧॥

## ਸ਼ਬਦ ਪ੍ਰਿਯਾਇ ਅਰੰਭ ਹੋਇ

(ਨੇਜਾ) ਨਿਹਚੇ ਦਾ (ਪਤਿ ਸਿਉ ਪਰਗਟ) ਜੈਸੇ ਜਦ ਸੂਰਮਾ ਜੰਗ ਜਿੱਤ ਆਵੇ ਤਾਂ ਸਾਰੇ ਪ੍ਰਗਟ ਹੋ ਜਾਂਦਾ ਹੈ, ਏਧਰ ਜੋ ਪ੍ਰਮੇਸ਼ਰ ਪਤੀ ਦੇ ਨਾਲ ਮਿਲੇ ਹਾਂ ਏਹ ਪ੍ਰਗਟ ਹੋਏ ਹਾਂ ਕਿ ਇਹ ਤਾਂ ਰੱਬ ਰੂਪ ਹੀ ਹਨ। (ਕਰਮ ਤੇਰਾ) ਜੋ ਤੇਰੀ ਕ੍ਰਿਪਾ ਹੋਈ ਏ ਇਹੀ ਮੇਰੀ ਜਾਤ ਹੈ। (ਖੁਸੀ ਨਾਮ ਕੀ) ਨਾਮ ਦੀ ਹੀ ਖ਼ੁਸ਼ੀ ਸਾਡੇ ਘਰ ਕੱਚੇ ਮੰਦਰ ਪੱਕੇ ਹਨ। ਤੇਰੀ ਨਦਰ ਹੀ ਸਾਡਾ ਪ੍ਰਵਾਰ ਹੈ। ਜੋ ਤੈਨੂੰ (ਭਾਵਸੀ) ਭਾਉਂਦਾ ਹੈ ਏਹੀ ਹੁਕਮ ਕਰਨਾ ਹੈ ਗੋਲਿਆਂ ’ਤੇ। ਜੋ ਅਪਾਰ ਪ੍ਰਮੇਸ਼ਰ ਦਾ ਆਖਦਾ ਹੈ ਏਹੀ ਬਹੁਤਿਆਂ ’ਤੇ ਆਖ ਕੇ ਹੁਕਮ ਚਲੌਣਾ ਹੈ। ਜਿਨ੍ਹਾਂ ਮੰਦਰਾਂ ਵਿਚ ਸੌਣੇ ਤੇ। (ਮਾਰੂ ਮ: ੧=ਪਿਛਹੁ ਰਾਤੀ ਸਦੜਾ) ਪਿਛਲੀ ਰਾਤ ਕਲਜੁਗ ਦਾ ਸਮਾਂ ਵਾ ਬ੍ਰਿਧ ਅਵਸਥਾ ਵਾ ਪ੍ਰਤੱਖ ਪਿਛਲੀ ਰਾਤ ਵਿਚ (ਸਦੜਾ) ਹੁਕਮ ਹੈ ਪ੍ਰਮੇਸ਼ਰ ਦਾ ਜੋ ਨਾਮ ਜਪਦੇ ਹਨ ਉਨ੍ਹਾਂ ਨੂੰ (ਖੇਮੇ) ਤੰਬੂ ਖਿਮਾ ਦੇ। (ਛਤ੍ਰ) ਪ੍ਰਤਾਪ ਦੇ (ਸਰਾਇਚੇ) ਕਨਾਤਾਂ ਕਰਣਾਂ ਮੁਦਤਾਂ ਆਦਿ। (ਦਿਸਨਿ ਰਥ ਪੀੜੇ) ਸ੍ਰਵਣ ਮੰਨਣ ਦੇ ਰੱਥ ਘੋੜੇ ਜੁੜਿਆਂ ਸਮੇਤ ਦਿਸਦੇ ਹਨ। (ਪੀੜੇ) ਘੋੜੇ ਜੁੜੇ। (ਸਾਦ ਕੀਤੇ) ਜਿਨ੍ਹਾਂ ਨਾਨਾ ਤਰ੍ਹਾਂ ਦੇ ਸ੍ਵਾਦ ਲੈਣਾ ਕੀਤੇ ਉਤਨੇ ਹੀ ਦੁਖ (ਪਰਫੁੜੇ) ਪਰਫੁੱਲਤ ਹੁੰਦੇ ਹਨ। ਪੂਰਬਲੇ ਕਰਮਾਂ ਲਿਖਿਆਂ ਅਨੁਸਾਰ ਸੁੱਖ ਤਾਂ ਥੋੜ੍ਹੇ ਹੁੰਦੇ ਹਨ ਦੁੱਖ (ਅਗਲੇ) ਬਹੁਤੇ ਹੁੰਦੇ ਹਨ। ਵਿਛੜਿਆਂ ਹੋਈਆਂ ਦਾ ਹੋਰ ਕੀ ਵਿਛੜਨਾ ਹੈ ਤੇ ਮਿਲਿਆ ਹੋਇਆ ਦਾ ਹੋਰ ਕੀ ਮੇਲਣਾ ਹੈ। ਵਿਛੁੜਿਆ ਹੋਇਆਂ ਨਾਲ ਕੀ ਕਰੇ ਵਿਛੜ ਜਾਵੇ ਉਨ੍ਹਾਂ ਨਾਲੋਂ। ਮਿਲਿਆ ਹੋਇਆਂ ਨਾਲ ਕੀ ਕਰੇ ਮਿਲ ਜਾਵੇ। (ਖੇਲੁ) ਸੰਸਾਰ ਦਾ (ਸੰਜੋਗੀ) ਜੋ ਸੰਗਤ ਦੇ ਸੰਜੋਗੀ ਹਨ ਵਾ ਨਾਮ ਦੇ ਵਾ ਗਿਆਨ ਦੇ ਉਨ੍ਹਾਂ ਦਾ ਪ੍ਰਮੇਸ਼ਰ ਨਾਲ ਮੇਲ ਹੋ ਜਾਂਦਾ ਹੈ, ਬਾਕੀ ਜੀਵਾਂ ਨੇ ਜੇਹੋ ਜਿਹੇ (ਇਨਿ ਤੀਨ ਕੀਤੇ ਭੋਗ) ਇਸ ਸਰੀਰ ਦੇ (ਤਨ) ਸਾਥ ਕਰਮ ਕੀਤੇ ਹਨ ਉਹੋ ਜਿਹੇ ਦੁੱਖ ਸੁੱਖ ਭੋਗਦੇ ਹਨ ਕਰਮ ਅਨੁਸਾਰ (ਵਿਜੋਗੀ ਮਿਲਿ ਵਿਛੁੜੇ) ਜੋ ਪ੍ਰਮੇਸ਼ਰ ਤੋਂ ਵਿਜੋਗੀਆਂ ਨਾਲ ਮਿਲੇ ਹਨ ਉਹ ਵਿਛੜ ਗਏ ਹਨ। ਪ੍ਰਮੇਸ਼ਰ ਨਾਲ ਮਿਲਣ ਤੋਂ ਵਾ ਜੇਕਰ ਵਿਜੋਗੀਆਂ ਦੇ ਨਾਲ ਮਿਲਣ ਤੋਂ ਵਿਛੁੜ ਜਾਣ ਤਾਂ ਉਨ੍ਹਾਂ ਦਾ ਵੀ ਪ੍ਰਮੇਸ਼ਰ ਨਾਲ (ਭੀ) ਪੁਨਾ ਮਿਲਾਪ ਹੋ ਸਕਦਾ ਹੈ।

# ਉਤਰਾਰਧ ਅਧਿਆਇ ੬

(੧) (ਸਿੰਘ ਬਾਹਨੀ) ਹੰਕਾਰ ਰੂਪੀ ਸ਼ੇਰ ਨੂੰ ਦਬਾਉਣ ਵਾਲੀ ਹੈ। ਚੇਤਨ ਸਤਾ ਜਗ ਦੀ ਮਾਤਾ ਪਿਤਾ ਰੂਪ ਹੈ (ਅਸਟਭੁਜੀ) ਵੈਰਾਗ ਬਿਬੇਕ ਖਟ ਸੰਪਤੀ ਮੋਖ ਇੱਛਾ, ਸ੍ਰਵਣ ਮੰਨਣ ਨਿਧਿ ਆਸਣ ਤੱਤ ਦਾ ਸੋਧਨ, ਪੰਜ ਤੱਤ ਅਤੇ ਤਿੰਨਾਂ ਗੁਣਾਂ ਨੂੰ ਕਰਨ ਵਾਲੀ (ਭੁਜੀ) ਉਤਕ੍ਰਿਸ਼ਟ ਹੈ ਵਾ ਅਸਟ ਭੁਜੀ, ਗਜਗਾਹ ਸ਼ਸਤ੍ਰ ਦਾ ਨਾਂ ਵੀ ਹੈ, ਸ਼ੁੱਧ ਬ੍ਰਹਮ ਧਰਤੀ ਹੈ, ਈਰਿ ਬੀਜ ਹੈ, ਹਿਰਨਗ੍ਰਭ ਅੰਕੂਰ ਹੈ, ਵੈਰਾਟ ਮੁੱਢ ਹੈ, ਬ੍ਰਹਮ ਪੱਤੇ ਹੈ, ਬਿਸ਼ਨੂੰ ਡਾਲੀ ਹੈ, ਫੁੱਲ ਸ਼ੰਕਰ ਹੈ, ਬ੍ਰਹਮ ਗਿਆਨੀ ਫਲ ਦੀ ਤਰ੍ਹਾਂ ਹੈ (੫) (ਬੈਸਿ) ਬੈਠ ਕੇ (ਮਤਿ) ਬੁਧੀ ਐਸੀ ਹੀ ਜੇ ਮਤਿ ਨੌਕਾ ਵਿਚ ਮਾਯਾ ਦਾ ਮੋਹ ਰੂਪ ਜਲ ਪਰ ਗਿਆ ਹੈ (੯) (ਖੇਵਨ) ਸਹਾਰਾ ਦੇ ਕੇ ਗਿਆਨ ਦੇ ਸਲੌਣ ਰੂਪ (ਖੇਵਣ) ਚਲੌਣਾ ਕਰਦੇ ਹਨ (੧੫) (ਮਨ ਜੋ) ਜੇਹੜਾ ਮਨ ਪ੍ਰਮੇਸ਼ਰ ਤੋਂ ਬੇਮੁਖ ਹੋਇਆ ਦੇਖਦਾ ਹੈ ਏਸ ਦਾ ਨਾਮ ਮਨ ਹੈ ਲਖਣਾ ਕਰੋ ਭਾਵ ਜੋ ਪ੍ਰਮੇਸ਼ਰ ਤੋਂ ਬੇਮੁਖ ਹੋਣਾ ਹੈ ਏਸ ਦਾ ਨਾਮ ਹੀ ਮਨ ਹੈ। ਜੋ ਪ੍ਰਮੇਸ਼ਰ ਦੇ ਸਨਮੁਖ ਹੋ ਕੇ ਲੱਗਾ ਹੈ ਉਸਦੇ ਅੰਦਰ ਫੁਰਨੇ ਆਦਿ ਉੱਠਣ ਦੀ ਕੋਈ ਸ਼ਕਤੀ ਨਹੀਂ ਹੈ। ਉਹ ਅਮਨ ਅਵਸਥਾ ਨੂੰ ਪ੍ਰਾਪਤ ਹੈ ਕਿ ਹੰਗਤਾਂ ਛੱਡਣੀ ਕੀਤੀ ਹੈ (੧੭) (ਤਿਨ ਤੇ ਹ੍ਵੈ ਹੈ ਸਥਿਤ ਬਿਸ਼ੇਖਾ) ਇਨ੍ਹਾਂ ਰਾਗ ਦ੍ਵੈਖ ਵਲੋਂ ਇਸਥਿਤ ਹੋ ਜਾਂਦਾ ਹੈ ਬੜਾ ਭਾਰੀ (੧੯) (ਸ੍ਰੋਤ) ਸੋਮੇ ਦਾ, ਕਬਹੂੰ ਢੋਲ ਢਮੱਕਿਆਂ, ਕਬਹੂੰ ਪੰਚ ਦਸ ਬੀਸ। ਕਬਹੂੰ ਉਪਰ ਹੋਇ ਬਹੈ ਜਿਉ ਜਲ ਤਿਉ ਜਗਦੀਸ (੨੬) (ਮੋਤੀ) ਬਰੀਕ ਹੁੰਦੇ ਹਨ। (੪੧) (ਜਿਨ ਪਿਤਰ) ਨਾ ਮਾਨੈ ਕੋਈ ਕਊਆ ਕੂਕਰ ਖਾਹੀ। ਜੇ ਤਾਂ ਉਹ ਆਪਣੇ ਪਿੱਤਰਾਂ ਨੂੰ ਕਾਂ ਤੇ ਕੁੱਤੇ ਹੋਇ ਮੰਨਦੇ ਹਨ ਤਾਂ ਸਮਝ ਲਵੋ ਮਿਲ ਜਾਵੇਗਾ, ਨਹੀਂ ਤਾਂ ਦੁਨੀਚੰਦ ਦਾ ਪਿਤਾ ਤਿੰਨ ਦਿਨ ਭੁਖਾ ਰਿਹਾ ਸੀ (੫੩) (ਜਾਨ ਪ੍ਰਭੁ ਕੋ) ਗੁਰੂ ਜੀ ਨੇ ਪ੍ਰਭੂ ਦਾ ਸਰੂਪ ਜਾਨ ਕੇ (੫੭) (ਤਨ ਤਜਿ) ਈਸਵੀ ਸੰਨ ੧੫ ਸੌ ੧ ਅੱਸੂ ਦੀ ਮੱਸਿਆ ਨੂੰ ਸਰੀਰ ਤਿਆਗਿਆ ਅਤੇ ੧੫ ਦਿਨ ਬਾਅਦ ਪੁੰਨਿਆ ਨੂੰ ਮਾਤਾ ਤ੍ਰਿਪਤਾ ਨੇ ਸਰੀਰ ਤਿਆਗਿਆ। ਦਸ ਗੁਰਦੇਵ ਜੋਤ ਦਿਵਾਕਰ ਮੇਂ ਲਿਖਾ ਹੈ (੬੪) (ਮਨ ਕੇ ਕਲਪਨ ਹੋਤ ਅਨੇਕੁ) ਮਨ ਦੇ ਤਾਂ ਅਨੇਕ ਤਰ੍ਹਾਂ ਦੇ ਫੁਰਨੇ ਹੁੰਦੇ ਹਨ, ਏਨ੍ਹਾਂ ਦੇ ਮਗਰ ਨਾ ਲੱਗੋ (੬੯) (ਤਪ ਮੈਂ ਤਨ ਘਾਲਾ) ਸਰੀਰ ਕਰਕੇ ਤਪ ਦੀ ਕਮਾਈ (੭੩) (ਹ੍ਵੈ ਜਾਤਿ ਵਿਸ਼ੇਖੈਂ) ਬਹੁਤ ਇਕੱਠੇ ਹੋ ਜਾਂਦੇ ਹਨ (੭੫) (ਜਾਫਲ) ਗਰਮ ਹੁੰਦਾ ਹੈ। ਸੰਨਪਾਤ ਠੰਢ ਦੀ ਬੀਮਾਰੀ ਹੁੰਦੀ ਹੈ (੭੪) (ਤਾਤ) ਪਿਆਰੇ (੭੭) (ਦਲਨਿ ਬਿਦਾਰਿਆ) ਗੁਰੂ ਜੀ ਵਾ ਜਿੰਨ੍ਹਾਂ ਦੰਭੀ ਆਦਿਕਾਂ ਨੇ ਦੈਵੀ ਸੰਪਦਾ ਦੇ ਦਲ ਨੂੰ ਬਿਦਾਰਿਆ ਹੈ।

# ਉਤਰਾਰਧ ਅਧਿਆਇ ੭

(੨) (ਬੈਸੇ ਏਕ ਥਾਨ) ਇਸ ਜਗ੍ਹਾ ਜਿਥੇ ਗੁਰੂ ਜੀ ਬੈਠੇ ਸਨ, ਸਿਧ ਮਟੀ ਗੁਰਦੁਆਰਾ ਹੈ ਗੁਰੂ ਜੀ ਦੀ ਯਾਦਗਾਰ (੨੬) (ਸ੍ਰੀ ਨਾਨਕ ਕਲਿ ਹ੍ਵੈ ਅਵਤਾਰਾ) ਐਸੇ ਭਵਿੱਖਤ ਪੁਰਾਣ ਮੇਂ ਲਿਖਾ ਹੈ। ਗੁਰੂ ਨਾਨਕ ਜੀ ਦੀ ਮਹਿਮਾ ੨੬ ਪੌੜੀਆਂ ਵਿਚ (੪੦) (ਸਲੋਕ ਮ: ੧ ਨਿੰਮਿਆ) ਇਸਥਿਤ ਹੋਇਆ ਧਾਤ ਰੁਪ ਹੋ ਕੇ ਪਿਤਾ ਦੇ ਅੰਦਰ (ਵਾਸ) ਮਾਤਾ ਦੇ ਗਰਭ ਮੇਂ ਰਕਤ ਬਿੰਦ ਹੋ ਕੇ (ਜੀਉ ਪਾਇ) ਜਦ ਚੇਤਨ ਸਤਾ ਪਾ ਦਿੱਤੀ (ਮਾਸੁ ਮੁਹਿ ਮਿਲਿਆ) ਮਾਸ ਹੀ ਪੜਦਾ ਮੁਖ ਮੇਂ ਅੱਗੇ ਮਿਲਿਆ ਜਿਸਦੇ ਵਿਚ ਸਰੀਰ ਲਪੇਟਿਆ ਹੁੰਦਾ ਹੈ (ਊਪਜੈ) ਪੁੱਤ੍ਰ ਧੀਆਂ (ਰਾਸਿ) ਸਚਿਆਈ ਵਿਚ (ਬਚਨਿ ਬਿਣਾਸੁ) ਇਹ ਤਾਂ ਤੁਹਾਡੇ ਵਚਨ ਤੁਹਾਨੂੰ ਨਾਸ ਕਰਨ ਵਾਲੇ ਹਨ। ਤੁਸੀਂ ਦੱਸੋ ਮਾਸ ਤੋਂ ਬਿਨਾਂ ਕੀ ਹੈ (੪੩) (ਕਛੂ ਨਾ ਜਾਨਹੁ ਕੋਇ) ਕੋਈ ਵੀ ਏਸ ਨੂੰ ਕੁਝ ਨਾ ਜਾਣੋ ਸੱਤ ਤੇ ਅਸੱਤ ਜੋ ਸੰਬੰਧ ਹੈ ਭਾਵ ਸੰਬੰਧ ਹੈ ਹੀ ਨਹੀਂ, ਜੈਸੇ ਸੂਰਜ ਤੇ ਨ੍ਹੇਰੇ ਦਾ ਨੇੜੇ ਨਹੀਂ ਹੋ ਸਕਦਾ ਆਪਸ ਮੇਂ ਐਸੇ ਜਿਥੇ ਸਤਿ ਉਥੇ ਅਸਤਿ ਨਹੀਂ ਹੈ (੪੫) (ਬਦਨ ਨਿਜ) ਆਪਸ ਮੇਂ ਇਕ ਦੂਜੇ ਦੇ ਮੁਖ ਵੱਲ ਵੇਖਦੇ ਹਨ (੪੫) (ਨਿਜ) ਆਪ ਕਹਿਣ ਲੱਗੇ (੪੯) (ਪੂਰਬ ਦਿਵਸ) ਪੂਰ ਵਾਲੇ ਦਿਨ ਮਾਸ ਰਿੰਨ੍ਹਿਆ ਹੈ ਫੇਰ ਕਹਿੰਦੇ ਹਨ ਕਿ ਸਾਡਾ ਛਤ੍ਰੀ ਧਰਮ ਹੈ (੪੯) (ਜਿਹ ਸਭ) ਜਿਸ ਮਾਸ ਨੂੰ ਸਾਰੇ (ਮ : ੧ ਮਾਸੁ ਮਾਸੁ) ਮਾਸ ਹੈ ਮਾਸ ਹੈ ਕਰਕੇ ਮੂਰਖੋ ਝਗੜਦੇ ਹੋ (ਕਉਣ ਮਾਸੁ ਕਉਣੁ ਸਾਗ ਕਹਾਵੈ ਕਿਸੁ ਮਹਿ ਪਾਪ ਸਮਾਣੇ) ਉਤ੍ਰ-ਪਰਾਇਆ ਹੱਕ ਤੱਕਣਾ ਮਾਸ ਹੈ, ਧਰਮ ਦੀ ਕਿਰਤ ਕਰਕੇ ਖਾਣਾ ਸਾਗ ਹੈ। ਹੰਗਤਾ ਸਹਿਤ ਜੋ ਕ੍ਰਿਤ ਕਰਨੀ ਹੈ ਏਸ ਵਿਚ ਪਾਪ ਸਮਾਏ ਹੋਏ ਹਨ। ਕਹਿੰਦੇ ਹਨ ਕਿ ਬੇਦਾਂ ਮੇਂ ਤਾਂ ਕਿਤੇ ਮਾਸ ਖਾਣਾ ਨਹੀਂ ਲਿਖਿਆ ਹੋਇਆ। ਉਤ੍ਰ-(ਦੇਵਤਿਆ ਕੀ ਬਾਣੇ) ਦੇਵਤਿਆਂ ਦੀ ਜੋ ਬਾਣੀ ਜੁਜਰ ਬੇਦ ਹੈ ਓਸ ਵਿਚ ੧੯੩ ਸੁਰਤੀਆਂ ਵਿਚ ਪਸ਼ੂ ਮਾਰ ਕੇ ਯੱਗਾਂ ਦੀਆਂ ਵਿਧੀਆਂ ਲਿਖੀਆਂ ਹੋਈਆਂ ਹਨ, ਏਹ ਦੇਵਤਿਆਂ ਦੀ (ਬਾਣੇ) ਆਦਿਤ ਹੈ ਕਿ ਬਲੀਆਂ ਲੈਂਦੇ ਹਨ ਜੈਸੇ ਕਾਲੀ ਆਦਿ, ਦਿਨੇ ਤਾਂ ਨੱਕ ਫੜਕੇ ਲੋਕਾਂ ਨੂੰ ਦਿਖਾਉਂਦੇ ਹਨ ਕਿ ਸਾਡਾ ਮਾਸ ਛੱਡਿਆ ਹੋਇਆ ਹੈ ਜੇ ਕਹੀਏ ਤਾਂ ਕਹਿੰਦੇ ਜੀ ਆਪ ਤਾਂ ਸਤ ਬਕਤੇ ਹੋ ਅਸੀਂ ਸਾਰੇ ਸੁਜਾਖੇ ਹਾਂ (ਅੰਧੇ ਏਹ ਨਾ ਆਖੀਅਨ ਜਿਨ ਮੁਖਿ ਲੋਇਨ ਨਾਹਿ॥ ਅੰਧੇ ਸੇਈ ਨਾਨਕਾ ਜੇ ਖਸਮਹੁ ਘੁਥੇ ਜਾਇ॥) (ਸਿਲੋਚਨ) ਮਨ ਬੁੱਧ ਰੂਪੀ ਵਾ ਬੈਰਾਗ ਬਿਬਕ ਰੂਪੀ ਨੇਤਰ ਨਹੀਂ ਹਨ। (ਨਿਪੰਨੇ) ਇਸਥਿਤ ਪੈਦਾ ਹੋਇ ਹਨ। ਹੁਣ ਕਹਿੰਦੇ ਹਨ ਅਸੀਂ ਖਾਂਦੇ ਨਹੀਂ ਮੱਛੀ ਦਾ ਮਾਸ। ਹਰਨ ਦੀ ਜਗ੍ਹਾ ਕਈ ਥਾਂ ਮੱਛੀ ਵੀ ਲਿਖਿਆ ਹੈ (ਮੰਧੁ) ਮਾਸ ਦੀ ਹੀ

ਕਮਾਈ ਕਰਦੇ ਹਨ ਕਹਿੰਦੇ ਜੀ ਤੁਸੀਂ ਤਾ ਘਰ ਦੇ ਹੀ ਜਵਾਕ ਗਿਣ ਦਿੱਤੇ ਤਾਂ ਕਹਿੰਦੇ ਹਨ (ਸੁਆਮੀ) ਠੀਕ ਹੈ ਸੁਆਮੀ ਪੰਡਤ ਜੀ, ਬਾਹਰ ਆਦਿਕਾਂ ਦਾ ਮਾਸ ਤਾਂ ਗੰਦਾ ਹੈ ਤੇ ਘਰ ਦੇ ਮੁੰਡੇ ਆਦਿ ਏਹ ਚੰਗਾ ਮਾਸ ਹੈ। ਮਾਸ ਵਿਚ ਹੀ ਜੀਵ ਨੇ ਵਾਸਾ ਲਿਆ ਹੈ (ਅਭਖ) ਨਿੰਦਾ ਵਾ ਇਸਤ੍ਰੀ ਗਮਨ ਆਦਿ ਵਾ ਤਮਾਕੂ ਆਦਿ (ਭਖ) ਨਾਮ ਜਪਣਾ ਏਹ ਧਰਮ ਦੀ ਕਿਰਤ ਹੈ ਇਸ ਨੂੰ ਤਿਆਗ ਛੱਡਿਆ ਹੈ। ਏਹ ਉਨ੍ਹਾਂ ਦੀ ਹਾਲਤ ਹੈ ਜਿਨ੍ਹਾਂ ਦਾ ਗੁਰੂ (ਅੰਧਾ) ਅਗਿਆਨੀ ਹੈ। (ਮਾਸ ਪੁਰਾਣੀ ਮਾਸ ਕਤੇਬੀ) ਪੁਰਾਣਾਂ ਵਿਚ ਵੀ ਮਾਸ ਆਦਿ ਦੀਆਂ ਬਲੀਆਂ ਦੇਣੀਆਂ ਦੇਵਤਿਆਂ ਨੂੰ ਲਿਖਿਆ ਹੈ, ਤੇ ਕਤੇਬਾਂ ਵਿਚ ਵੀ ਕੁਰਬਾਨੀਆਂ ਦੇਣੀਆਂ। ਇਬਰਾਹੀਮ ਦੇ ਪੁੱਤ੍ਰ ਦੀ ਥਾਂ ਛਤ੍ਰਾ ਮਾਰ ਦਿੱਤਾ ਸੀ (ਕਮਾਣਾਂ) ਕਮਾਈ ਕਰਦੇ ਹਨ ਚਾਰੇ ਜੁਗਾਂ ਮੇਂ (ਜਜ) ਪੂਜਣ ਵਕਤ (ਕਾਜ) ਕੋਈ ਹੋਰ ਉਤਸ਼ਾਹ ਦਾ (ਸੁਹਾਵੈ) ਸ਼ੋਭਨੀਕ ਹੋਵੇ ਏਨ੍ਹਾਂ ਸਾਰੇ ਥਾਵਾਂ ਵਿਚ ਮਾਸ ਸਮਾਇਆ ਹੁੰਦਾ ਹੈ (ਦਾਨ ਨਾ ਲੈਣਾ) ਨਹੀਂ ਲੈਣਾ ਚਾਹੀਦਾ ਦਾਨ ਤੁਹਾਨੂੰ, ਕਹਿੰਦੇ ਜੀ ਪਏ ਜਾਣ ਨਰਕ ਨੂੰ ਤਾਂ ਕਹਿੰਦੇ ਹਨ ਠੀਕ ਹੈ ਪਿਛੋਂ ਜੋਰੀ (ਬੁਝਾਏ) ਸਮਝੌਂਦਾ ਹੈ (ਗੰਨਾ) ਗਿਣੀ ਦੇ ਵਿਚਾਰੀ ਦੇ ਹਨ (ਤੋਆ ਆਖੈ-ਹਉ) ਪਾਣੀ ਦੇ ਤਾਈਂ ਤੁਸੀਂ ਆਖਦੇ ਹੋ ਚੰਗਾ ਹੈ।

## ਸ਼ਬਦ ਅਰੰਭ ਹੋਇਆ ਹੈ॥

(ਅੰਗ ੧੨੮੯) (ਸਲੋਕ ਮਹਲਾ ੧॥ ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ ॥) ਪਹਿਲਾਂ ਮਾਸ ਤੋਂ ਪਿਤਾ ਦਾ ਬਿੰਦ ਰੂਪ ਹੋਕੇ ਤੇ ਮਾਂ ਦੀ ਰਕਤ ਦਾ ਮਿਲਾਪ ਹੋਣ ਰੂਪ ਨਿੰਮਿਆ ਹੈ, ਫੇਰ ਮਾਤਾ ਦੇ ਗਰਭ ਰੂਪੀ ਮਾਸ ਵਿਚ ਵਾਸ ਹੋਇਆ। (ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ ॥) ਚੇਤਨ ਸਤਾ ਪਾਇ ਕੇ ਮੂੰਹ ਦੇ ਅੱਗੇ ਮਾਸ ਦਾ ਪੜਦਾ ਮਿਲਿਆ ਹੈ। ਹੱਡ ਤੇ ਚੰਮ ਸਾਰੇ ਹੀ ਮਾਸ ਤੋਂ ਹੋਏ ਹਨ। (ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ ॥)

ਮਾਤਾ ਦੇ ਗਰਭ ਰੂਪੀ ਮਾਸ ਤੋਂ ਬਾਹਰ ਕੱਢਿਆ, ਅਸਥਨ ਮਾਸ ਦਾ ਹੀ ਹੈ, ਮੁੱਖ ਵਿਚ ਗਰਾਹੀ ਭਾਵ ਦੁੱਧ ਚੁੰਘਣ ਵਾਸਤੇ ਮੰਮਾ ਪਕੜਿਆ ਹੈ। (ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ ॥) ਮੂੰਹ ਭੀ ਮਾਸ ਦਾ ਹੈ, ਜੀਭ ਭੀ ਮਾਸ ਦੀ ਹੈ ਤੇ ਮਾਸ ਦੇ ਅੰਦਰ ਹੀ ਸੁਆਸ ਵੱਗਦੇ ਹਨ॥ (ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ ॥) ਜਦੋਂ ਜਵਾਨ ਹੋਇਆ, ਵਿਆਹਿਆ ਤਾਂ ਘਰ ਵਿਚ ਵੀ ਇਸਤ੍ਰੀ ਮਾਸ ਦੀ ਲੈ ਆਇਆ॥ (ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ ॥) ਇਸਤ੍ਰੀ ਰੂਪੀ ਮਾਸ ਤੋਂ ਪੁੱਤਰ ਪੁੱਤਰੀਆਂ ਰੂਪ ਮਾਸ ਉਤਪੰਨ ਹੁੰਦਾ ਹੈ।

ਮਾਸ ਕਰਕੇ ਸਾਰੇ ਸਾਕ ਸੰਬੰਧ ਬਣਦੇ ਹਨ॥ (ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ ॥) ਸਤਿਗੁਰਾਂ ਦੇ ਨਾਲ ਮਿਲ ਕੇ ਹੁਕਮ ਨੂੰ ਸਮਝੀਏ ਤਾਂ ਕੋਈ ਸਚਿਆਈ ਦੇ ਵਿਚ ਆ ਸਕਦਾ ਹੈ।॥ (ਆਪਿ ਛੁਟੇ ਨਹ ਛੂਟੀਐ ਨਾਨਕ ਬਚਨਿ ਬਿਣਾਸੁ ॥ ੧ ॥) ਜੇ ਕੋਈ ਆਪੇ ਛੁਟਿਆ ਮੰਨੇ ਏਸ ਪ੍ਰਕਾਰ ਕਹਿਣੇ ਸੇ ਬੰਧਨਾਂ ਤੋਂ ਛੁਟੀਦਾ ਨਹੀਂ, ਸਤਿਗੁਰ ਸਾਹਿਬ ਕਹਿੰਦੇ ਹਨ ਕਿ ਜੋ ਆਪੇ ਕਹਿਣਾ ਹੈ ਕਿ ਮੈਂ ਬੰਧਨਾਂ ਤੋਂ ਛੁਟਿਆ ਹਾਂ, ਏਹ ਬਚਨ ਨਾਸ ਕਰਨ ਵਾਲਾ ਵਿਅਰਥ ਹੀ ਹੈ (ਮਃ ੧ ॥ ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ॥) ਮਾਸ ਕਿਉਂ ਗਿੰਨਿਆਂ ਹੈ ? ਮਾਸ ਪੁਰਬ ਵਾਲੇ ਦਿਨ ਮਾੜਾ ਹੈ, ਇਉਂ ਕਰਕੇ ਮੂਰਖ ਝਗੜਦੇ ਹਨ, ਪ੍ਰਮੇਸ਼ਰ ਦਾ ਗਿਆਨ ਤੇ ਗੁਰਾਂ ਦਾ ਧਿਆਨ ਨਹੀਂ ਜਾਣਦੇ॥ (ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥) ਕਉਣ ਮਾਸ ਹੈ ? ਜੋ ਕਿਸੇ ਦਾ ਹੱਕ ਖਾਣਾ ਹੈ ਉਹ ਸਾਗ ਖਾਣਾ ਹੈ, ਅਤੇ ਕਿਸੇ ਵਿਚ ਪਾਪ ਸਮਾਉਂਦਾ ਹੈ ? ਪਰਾਇਆ ਹੱਕ ਖਾਣ ਵਾਲੇ ਅਗਿਆਨੀ ਪੁਰਸ਼ ਦੇ ਰਿਦੇ ਵਿਚ ਪਾਪ ਇਸਥਿਤ ਹੁੰਦਾ ਹੈ॥ (ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ ॥) ਜੋ ਪੰਡਤ ਲੋਕ ਹਨ ਉਹਨਾਂ ਨੇ ਗੈਂਡਿਆਂ ਨੂੰ ਮਾਰ ਕੇ ਯਗ ਵਿਚ ਹਵਨ ਕੀਤੇ, ਏਹ ਦੇਵਤਿਆਂ ਦੀ ਜੋ ਬੇਦ ਬਾਣੀ ਹੈ ਉਹ ਕਹਿੰਦੀ ਹੈ। (ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ ॥) ਤੁਸੀਂ ਮਾਸ ਨੂੰ ਛੱਡ ਕੇ ਨੱਕ ਪਕੜ ਕੇ ਬੈਠ ਜਾਂਦੇ ਹੋ ਤੇ ਰਾਤ ਨੂੰ ਚੋਰੀ ਮਾਣਸ ਸਾਬਤ ਖਾ ਜਾਂਦੇ ਹੋ ਭਾਵ ਪਰ ਇਸਤ੍ਰੀ ਗਮਨ ਕਰਦੇ ਹੋ॥ (ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀ ਸੂਝੈ ॥) ਨੱਕ ਪਕੜ ਕੇ ਲੋਕਾਂ ਨੂੰ ਦਿਖਾਉਂਦੇ ਹੋ, ਹੋਰ ਗਿਆਨ ਧਿਆਨ ਤੁਹਾਨੂੰ ਕੁਝ ਦਿਸਦਾ ਨਹੀਂ॥ (ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ ॥) ਸਤਿਗੁਰੂ ਜੀ ਕਹਿੰਦੇ ਹਨ ਕਿ ਅੰਨ੍ਹੇ ਦੇ ਤਾਈਂ ਕਿਆ ਕਹੀਏ, ਕਹੇ ਹੋਏ ਬਚਨ ਤਾਂ ਉਸਨੇ ਸਮਝਣੇ ਨਹੀਂ ਹਨ। ਤਾਂ ਸਤਿਗੁਰ ਜੀ ਉਤਰ ਦਿੰਦੇ ਹਨ॥ (ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ ॥) ਅੰਧਾ ਉਹ ਹੈ ਜੋ ਅਗਿਆਨ ਦੇ ਤਾਈਂ ਕੰਮ ਕਰਦਾ ਹੈ। ਉਸ ਦੇ ਰਿਦੇ ਦੇ ਅੰਦਰ ਸ੍ਰੇਸ਼ਟ ਗਿਆਨ ਰੂਪੀ ਨੇਤ੍ਰ ਨਹੀਂ ਹਨ॥ (ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਂਹੀ ॥) ਕਿਉਂਕਿ ਮਾਤਾ ਪਿਤਾ ਦੀ ਰਕਤ ਬਿੰਦ ਤੋਂ ਪੈਦਾ ਹੋਏ ਹਾਂ ਪ੍ਰੰਤੂ ਕਹਿੰਦੇ ਹਨ ਅਸੀਂ ਮੱਛੀ ਦਾ ਮਾਸ ਨਹੀਂ ਖਾਂਦੇ॥ (ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ ਓਥੈ ਮੰਧੁ ਕਮਾਹੀ ॥) ਇਸਤ੍ਰੀ ਤੇ ਪੁਰਸ਼ ਦਾ ਜਦੋਂ ਸੰਬੰਧ ਵਾ ਮੇਲਾਪ ਹੁੰਦਾ ਹੈ ਤਾਂ ਸੰਤਾਨ ਦੀ ਪੈਦਾਇਸ਼ ਰੂਪ (ਮੰਧੁ) ਦੀ ਕਮਾਈ ਕਰਦੇ ਹਨ॥ (ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥) ਮਾਸ ਤੋਂ ਮਾਤਾ ਦੇ ਗਰਭ

ਵਿਚ ਇਸਥਤਿ ਹੋ ਕੇ, ਮਾਸ ਤੋਂ ਹੀ ਜੂਨੀ ਦੁਆਰਾ ਜੰਮੇ, ਤਮਾਮ ਜੀਵ ਮਾਸ ਦੇ ਹੀ ਭਾਂਡੇ ਹਨ॥ (ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥) ਗਿਆਨ ਧਿਆਨ ਕਿਛ ਤੁਹਾਡੇ ਅੰਦਰ ਦਿਸਦਾ ਨਹੀਂ ਹੈ ਪੰਡਿਓ ਤੇ ਆਪਣੇ ਆਪ ਨੂੰ ਚਤੁਰ ਕਹਾਉਂਦੇ ਹੋ॥ (ਬਾਹਰ ਕਾ ਮਾਸੁ ਮੰਦਾ ਸੁਆਮੀ ਘਰ ਕਾ ਮਾਸੁ ਚੰਗੇਰਾ ॥) ਹੇ ਪੰਡਿਤ ਜੀ ਬਾਹਰ ਦਾ ਮਾਸ ਮਾੜਾ ਤੇ ਘਰ ਦਾ ਮਾਸ ਸੁਆਮੀ ਜੀ ਚੰਗਾ ਹੈ॥ (ਜੀਅ ਜੰਤ ਸਭਿ ਮਾਸਹੁ ਹੋਏ ਜੀਇ ਲਇਆ ਵਾਸੇਰਾ ॥) ਛੋਟੇ ਵੱਡੇ ਜੀਅ ਜੰਤ ਸਭ ਮਾਸ ਤੋਂ ਹੋਏ ਹਨ, ਜੀਆਂ ਨੇ ਸਰੀਰ ਵਿਚ ਵਾਸਾ ਲਿਆ ਹੈ॥ (ਅਭਖੁ ਭਖਹਿ ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ ॥) ਨ ਖਾਣੇ ਜੋਗ ਪਰਾਇਆ ਹੱਕ ਨਖਿੱਧ ਖਾਂਦੇ ਹਨ, ਖਾਣੇ ਜੋਗ ਆਪਣੀ ਧਰਮ ਦੀ ਕ੍ਰਿਤ ਕਰ ਕੇ ਬਿਧੀ ਰੂਪ ਭੋਜਨ ਛੱਡਦੇ ਹਨ ਅਗਿਆਨੀ ਗੁਰੂ ਜਿਨ੍ਹਾਂ ਦਾ ਹੈ॥ (ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ॥) ਮਾਸ ਤੋਂ ਇਸਥਿਤ ਹੋ ਕੇ ਮਾਸ ਤੋਂ ਜਨਮੇ ਤਮਾਮ ਜੀਵ ਮਾਸ ਦੇ ਬਰਤਨ ਹੀ ਹਨ॥ (ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥) ਨਿਰਗੁਣ ਦਾ ਗਿਆਨ, ਸਰਗੁਣ ਦਾ ਧਿਆਨ, ਹੈ ਪੰਡਿਤ ! ਤੈਨੂੰ ਕੁਛ ਦਿੱਸਦਾ ਨਹੀਂ? ਆਪ ਨੂੰ ਚਤੁਰ ਕਹਾਉਂਦਾ ਹੈਂ॥ (ਮਾਸੁ ਪੁਰਾਣੀ ਮਾਸੁ ਕਤੇਬਾਂੀ ਚਹੁ ਜੁਗਿ ਮਾਸੁ ਕਮਾਣਾ॥) ਪੁਰਾਣਾਂ ਵਿਚ ਵੀ ਜਗ ਆਦਿਕ ਕਰਨ ਦਾ ਜ਼ਿਕਰ ਹੈ, ਕਤੇਬਾਂ ਵਿਚ ਵੀ ਮਾਸ ਦੀਆਂ ਕੁਰਬਾਨੀਆਂ ਦਾ ਕਥਨ ਕੀਤਾ ਹੈ। ਚੌਹਾਂ ਜੁਗਾਂ ਵਿਚ ਮਾਸ ਦੇ ਸਰੀਰ ਧਾਰਨ ਰੂਪ ਕਮਾਈ ਕਰਦੇ ਹਨ॥ (ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ ॥) ਪੂਜਾ ਕਰਨ ਵਿਚ ਜੋ ਬੰਦੇ ਹਨ ਮਾਸ ਦੇ ਹੀ ਹਨ ਕਾਜ ਕੋਈ ਧਰਮ ਧਾਰਨ ਦਾ ਵਿਆਹ ਆਦਿਕ ਜੋ ਸੋਭਨੀਕ ਹਨ ਉਥੇ ਮਾਸ ਹੀ ਸਮਾਇਆ ਹੋਇਆ ਸੋਂਹਦਾ ਹੈ। (ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾਂ ॥) ਇਸਤ੍ਰੀ ਤੇ ਪੁਰਸ਼ ਮਾਸ ਤੋਂ ਹੀ ਪੈਦਾ ਹੁੰਦੇ ਹਨ। (ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ੍ ਕਾ ਦਾਨੁ ਨ ਲੈਣਾ ॥) ਜਿਸ ਕਰਕੇ ਉਹ ਨਰਕ ਜਾਂਦੇ ਦਿਸਦੇ ਹਨ ਤਾਂ ਉਹਨਾਂ ਦਾ ਦਾਨ ਨ ਲੈਣਾ ਚਾਹੀਏ। (ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ॥) ਦੇਖੋ ਦੇਣ ਵਾਲਾ ਨਰਕ ਨੂੰ ਜਾਵੇ ਤੇ ਲੈਣ ਵਾਲਾ ਸੁਰਗ ਨੂੰ ਜਾਵੇ, ਏਹ ਜ਼ੋਰਾਵਰੀ ਧੱਕਾ ਹੈ। (ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ ॥) ਆਪ ਸਮਝਦਾ ਨਹੀਂ ਤੇ ਲੋਕਾਂ ਨੂੰ ਸਮਝਾਉਂਦਾ ਹੈ। ਹੇ ਪੰਡਤ ! ਤੂੰ ਬਹੁਤ ਹੀ ਸਿਆਦਾ ਹੋ ਗਿਆ ਭਾਵ ਤੂੰ ਅਸਲ ਠੱਗ ਹੈਂ। (ਪਾਂਡੇ ਤੂ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ ॥) ਹੇ ਪੰਡਿਤ ! ਤੂੰ ਜਾਣਦਾ ਹੀ ਨਹੀਂ ਕਿ ਕਿਥੋਂ ਮਾਸ ਉਤਪੰਨ ਹੋਇਆ ਹੈ। ਪੰਡਿਤ ਨੇ ਕਿਹਾ ਆਪ ਦੱਸੋ ਤਾਂ ਗੁਰੂ ਜੀ ਕਹਿੰਦੇ ਹਨ। (ਤੋਇਅਹੁ

ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ ਗੰਨਾ॥) ਪਾਣੀ ਕਰਕੇ ਅੰਨ, ਕਮਾਦ, ਕਪਾਹ ਆਦਿਕ ਹੁੰਦੀਆਂ ਹਨ। ਪਾਣੀ ਕਰਕੇ ਤਿੰਨੇ ਲੋਕ ਉਤਪੰਨ ਹੋਏ ਗਿਣੀਦੇ ਹਨ। (ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤੁ ਬਿਕਾਰਾ ॥) ਪਾਣੀ ਨੂੰ ਆਖਦੇ ਹੋ ਬਹੁਤ ਵਧੀਆ ਹੈ, ਪਵਿੱਤਰ ਤੇ ਚੰਗਾ ਹੈ ਪਰ ਇਹ ਸਾਰੇ ਬਹੁਤੇ ਮਾਸਾ ਆਦਿਕਾਂ ਤੇ ਵਿਕਾਰ ਪਾਣੀ ਤੋਂ ਹੀ ਹੋਏ ਹਨ। (ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ ॥ ੨ ॥) ਇਤਨੇ ਰਸ, ਅੰਨ ਖਾਣਾ, ਮਿੱਠਾ ਖਾਦਾ, ਬਸਤਰ ਪਹਿਨਣੇ ਛੱਡ ਕਰਕੇ ਤਿਆਗੀ ਹੋ ਸਕੀਦਾ ਹੈ, ਐਵੇਂ ਕੋਈ ਮਾਸ ਦਾ ਤਿਆਗੀ ਨਹੀਂ। ਸਤਿਗੁਰੂ ਨਾਨਕ ਦੇਵ ਜੀ ਇਸ ਸ਼ਬਦ ਰਾਹੀਂ ਕਥਨ ਕਰਦੇ ਹਨ ਕਿ ਜੋ ਅਗਿਆਨੀ ਹਉਮੈ ਦੇ ਸਾਥ ਸੁਆਦੀ ਮਾਸ ਖਾਂਦੇ ਹਨ ਉਹਨਾਂ ਨੂੰ ਬਦਲਾ ਦੇਣਾ ਪਵੇਗਾ। ਜੋ ਗਿਆਨਵਾਨ ਦੇਹ ਦੀ ਹਉਮੈ ਛੱਡ ਕੇ ਧਰਮ ਵਿਚ ਪੱਕੇ ਸਰਬੱਤ ਦਾ ਭਲਾ ਚਿਤਵਦੇ ਹਨ, ਉਹ ਸਾਰੇ ਹਿਸਾਬਾਂ ਤੋਂ ਬਚੇ।੨।

## ਪ੍ਰਿਯਾਇ ਆਰੰਭ ਅਧਿਆਇ ੭

(ਏਤੇ ਰਸ) ਜਿੰਨੇ ਵੀ ਰਸ ਹਨ ਉਹਨਾਂ ਵਿਚ ਪਾਣੀ ਦੀ ਅੰਸ਼ ਹੈ ਕਿਉਂਕਿ ਮਾਸ ਵੀ ਏਸ ਤੋਂ ਬਣਿਆ ਹੈ। ਗੰਨੇ ਆਦਿ ਸਭ ਛੱਡੋ। ਏਹ ਤੁਹਾਨੂੰ ਵਿਚਾਰ ਦੱਸੀ ਹੈ। ਪੰਡਤ ਬਨਣਾ ਹੈ ਤਾਂ ਐਸੇ ਬਣੋ ਸਾਰੇ ਰਸ ਛੱਡ ਕੇ (੫੩) (ਆਮਿਖ ਸੋਈ) ਜੋ ਸਰੀਰ ਨੂੰ ਸਾਡਾ ਜਾਨਣਾ ਹੈ ਏਹ ਮਾਸ ਹੈ, ਜੇਹੜੀ ਵਸਤੂ ਪਰਾਰਬਧ ਅਨੁਸਾਰ ਆ ਕੇ ਪ੍ਰਾਪਤ ਹੋਵੇ, (੫੪) (ਲਖਿਕੈ ਸਾਸਤ੍ਰ ਵਿਧਿ ਸੰਜੁਗਤਾ) ਏਹ ਗੱਲ ਹੈ ਜੋ ਵਸਤੂ ਪ੍ਰਾਪਤ ਹੋਈ ਹੈ ਓਸ ਵਿਚ ਤੱਕਣਾ ਕਿ ਸ਼ਾਸਤ੍ਰ ਬਿਧੀ ਅਨੁਸਾਰ ਮੇਰੇ ਖਾਣੇ ਜੋਗ ਹੈ ਕਿ ਨਹੀਂ, ਜੈਸੇ ਹਿੰਦੂ ਨੂੰ ਗਊ ਪਾਣੀ ਨਹੀਂ ਜੋਗ ਭਾਵੇਂ ਆ ਕੇ ਮਿਲ ਜਾਵੇ ਅਤੇ ਮੁਸਲਮਾਨ ਨੂੰ ਸੂਰ ਜੈਸੇ (੫੫) (ਅਮਰ ਜਿ ਗਯਾਨੀ ਤਿਨ ਕੇ ਕਾਰਨ) ਜਿਹੜੇ ਗਿਆਨਵਾਨ ਹਨ ਕਿ ਭਲਾ ਕਿਤੇ ਉਹ (ਅਮਰ) ਦੇਵਤਿਆਂ ਦੇ ਵਾਸਤੇ ਗੈਂਡੇ ਆਦਿ ਮਾਰਨ ਭੀ (੫੬) (ਕਰਨੋ) ਕ੍ਰਿਆ ਕਰਨੀ (੬੬) (ਝੂਠ ਕਿ) ਝੂਠ ਕੈਸੇ ਠਹਿਰੇ (੬੮) (ਪ੍ਰਕਾਸੂ) ਪ੍ਰਗਟ ਹੋਣਗੇ (੭੫) (ਨ੍ਰਿਪ ਸੁਤ ਸਹਿ) ਰਾਜੇ ਦੇ ਪੁੱਤ੍ਰ ਸਹਿਤ ਆਪ ਗੁਰੂ ਜੀ ਨੇ ਵਰਤਾਈ (੭੬) (ਬਾਰ ਸੁ ਬਾਰੂ) ਕਿ ਹੋਰ ਖੀਰ ਲਵੋ (੭੬) (ਅਨੰਦੂ) ਬੱਸ ਜੀ ਬੱਸ (੭੭) (ਅਨੇਕਨ ਕੇਰ ਅਹਾਰੇ) ਇਕ ਇਕ ਨੂੰ ਹੋਰ ਕਈਆਂ-ਕਈਆਂ ਦਾ ਭੋਜਨ ਦਿੱਤਾ, ਮਾਸ ਖਾਣ ਦਾ ਆਪਣਾ ਗੁਰੂ ਜੀ ਦਾ ਮਤ ਕੋਈ ਨਹੀਂ ਹੈ। ਏਹ ਚਰਚਾ ਦਾ ਕੌਤਕ ਕੀਤਾ ਸੀ, ਆਪ ਜੀ ਨੇ ਪ੍ਰੌਖਿਆ ਵਾਦਿ ਸੇ ਸ਼ਬਦ ਉਚਾਰਿਆ ਹੈ, ਬਾਣੀ ਵਿਚ ਮਾਸ ਦੇ ਮੁਤੱਲਕ ਜਾਮਾਂ ਹੋਇ ਪਲੀਤ ਆਦਿ ਵਚਨ ਕਹੇ ਹਨ, ਜਿਸ ਚੀਜ਼ ਸੇ ਚਰਚਾ ਕਰਨੀ ਉਸ ਨੂੰ ਸਿਧ ਕਰ ਦੇਣਾ ਭਾਵੇਂ ਆਪਣਾ ਮਤ ਨਾਹੀ ਹੋਵੇ ਇਸਕਾ ਨਾਮ ਪ੍ਰੌਢਿਆ ਵਾਦਿ ਅਤੇ

ਮੁਰਗੀ ਦੇ ਮਾਰਨ ਤੇ ਜੀਅ ਜੁ ਕਬੀਰ ਮਾਰਹਿ ਜੋਰ ਕਰਿ, ਕਹਤੇ ਹਹਿ ਜੁ ਹਲਾਲੁ। ਦਫਤਰੁ ਦਈ ਜਬ ਕਾਢਿ ਹੈ ਕਉਨੁ ਹੋਇਗ ਕਉਨੁ ਹਵਾਲ॥

## ਉਤਰਾਰਧ ਅਧਿਆਇ ੮

(੧) ਪ੍ਰਮੇਸ਼ਰ ਦੀ ਸੱਤਾ ਕੈਸੀ ਹੈ, ਮੂਰਖ ਸੁਭਾਵਾਂ ਨੂੰ ਖੰਡਣ ਵਾਲੀ ਜਗ ਨੂੰ ਰਚਣ ਵਾਲੀ। (ਦੰਡਨ) ਜਿਸ ਨੂੰ ਕੋਈ ਦੰਡ ਨਹੀਂ ਦੇ ਸਕਦਾ। (ਰੁੰਡ ਕਰਨ ਅਰ ਮੁੰਡ ਭਖਿ) ਅਗਿਆਨ ਰੂਪੀ ਸਤ੍ਰੂ ਦੀ (ਰੁੰਡ) ਧੜੇ ਹੰਕਾਰ ਪੱਖ ਆਦਿ ਬਨਾਣੇ ਰੂਪੀ (ਮੁੰਡ) ਸਿਰ ਨੂੰ ਭਖਣ ਵਾਲੀ (ਚੰਡਿ ਪ੍ਰਚੰਡ) ਤਿਖੇ ਤੋਂ ਤਖਾ ਜੋ ਗਿਆਨ ਦੇਣ ਵਾਲੀ ਹੈ ਤੇ ਉਸ ਬਾਣੀ ਦੀ ਜੈ ਹੋਵੇ ਜੈ ਹੋਵੇ। (ਭਾਉ ਭਗਤਿ ਕੋ ਉਰ ਮਹਿਂ ਧਰਿ ਹੀਂ) ਕੋਈ ਹੀ ਮਨ ਵਿਚ ਭਾਉ ਭਗਤੀ ਨੂੰ ਧਾਰਦਾ ਹੈ। (੧੭) (ਨਿਜ ਬੋਯੋ ਖੇਤ) ਭਾਈ ਮਨੀ ਸਿੰਘ ਜੀ ਨੇ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਜੀ ਕਰਤਾਰਪੁਰ ਵਸਾਕੇ ਫੇਰ ਗੰਗਾ ਗਏ ਸਨ। ਏਥੇ ਨਨਕਾਣੇ ਦਾ ਵਾਚਕ ਹੀ ਕਹਿ ਰਹੇ ਹਨ ਸਮਝਣਾ ਕਰਤਾਰਪਰੁ। (੨੫) (ਸੰਧਯਾ) ਧੂਪ ਧਖੌਣੀ, ਆਰਤੀ ਕਰਨੀ ਆਦਿ। (੨੫) (ਤਰਪਨ) ਦਭ ਦੇ ਛਲੇ ਉਂਗਲਾਂ ਵਿਚ ਪਾ ਕੇ ਚੰਦਨ ਮੂਰਤੀਆਂ 'ਤੇ ਛਿੜਕਨ ਦਾ ਨਾਮ ਹੈ। (੩੧) (ਇੰਦ੍ਰ ਪ੍ਰਸਤ) ਦਿੱਲੀ ਦੇ ਵਿਚ ਏਥੇ ਇੰਦ੍ਰ ਦੀ ਪੂਜਾ ਕਰਦੇ ਹੁੰਦੇ ਸਨ ਲੋਗ ਤਾਂ ਇੰਦ੍ਰ ਪ੍ਰਸਤ ਕਿਹਾ ਹੈ। ਤੂੰ ਤੱਕਦਾ ਹੈਂ ਕਿ ਜੇ ਏਥੇ ਦੁਕਾਨ ਪਾ ਲਈਏ ਤਾਂ ਲਾਭ ਚੰਗਾ ਹੋਵੇਗਾ। ਇਕੱਲੇ ਇਕੱਲੇ ਨੂੰ ਐਸੇ ਕਹਿ ਰਹੇ ਹਨ ਜਿਥੇ ਜਿਥੇ ਮੰਨ ਗਏ ਸਨ। (੩੭) (ਮਨ ਮਲੀਨ ਤੁਮ) ਥੋੜਾ ਮਨ ਮੈਲਾ ਹੈ ਸੂਤੀ ਬਸਤ੍ਰਾਂ ਨੂੰ ਕਰਮ ਕਾਂਡੀ ਅਪਵਿੱਤ੍ਰ ਮੰਨਦੇ ਹਨ। (੪੪) ਗੋਬਰ ਜੂਠਾ ਚਉਕਾ ਜੂਠਾ ਜੂਠੀ ਦੀਨੀ ਕਾਰਾ।

(੪੫) (ਕਿਹ ਤੇ ਦੇਖੀ) ਕਿਸ ਕਰਕੇ ਭਾਵ ਕਿਸ ਆਦਮੀ ਕਰਕੇ ਜੂਠੀ ਹੋਈ ਦੇਖੀ ਹੈ (੪੭) (ਆਏ ਬੀਚੁ) ਤੁਹਾਡੇ ਵਿਚ ਹੀ ਆ ਗਏ। (ਸਲੋਕ ਮ: ੧ ਸ੍ਰੀ ਰਾਗ) ਖੋਟੀ ਬੁਧੀ ਡੂਮਣੀ ਹੈ, ਭਾਵ ਮਰਾਸਨ ਹੈ, ਮਰਾਸੀ ਦੇ ਘਰ ਵਾਲੀ ਹੈ। ਜੋ ਖੋਟੀ ਦਇਆ ਹੈ (ਜੀਅ ਬਧਹੁ ਸੁ ਧਰਮ ਕਰ ਥਾਪਹੁ) ਫੇਰ ਕਹਿੰਦੇ ਹਨ ਸੌ ਸਾਲ ਸੁਰਗ ਵਿਚ ਉਹ ਵੱਸਦਾ ਹੈ ਏਹ ਖੋਟੀ ਦਇਆ ਹੈ, ਏਹ ਕਸਾਇਣ ਹੈ, ਭਾਵ ਕਸਾਈ ਦੇ ਘਰ ਵਾਲੀ ਹੈ। ਜੋ ਪਰਾਈ ਨਿੰਦਾ ਹੈ ਰਿਦੇ ਵਿਚ ਇਹ ਚੂਹੜੀ ਹੈ। (ਮੁਠੀ ਕ੍ਰੋਧ ਚੰਡਾਲ) ਜੋ ਕ੍ਰੋਧ ਨਾਲ ਕਿਸੇ ਨੂੰ (ਮੁਠੀ) ਲੁੱਟਣਾ ਹੈ, ਇਹ ਕ੍ਰੋਧ ਦੇ ਘਰਾਂ ਵਾਲੀ ਚੰਡਾਲਨੀ ਹੈ। (੫੦) (ਬਨਾਇ) ਬਨਾਵਟ ਜੋ ਬਣੀ ਹੋਈ ਹੈ ਏਨ੍ਹਾਂ ਔਗੁਣਾਂ ਦੀ (ਸਚ ਸੰਜਮ ਕਰਣੀ ਕਾਰਾ) ਜੋ ਸੱਚ ਬੋਲਣਾ ਹੈ ਏਸ ਨਾਲ ਡੂਮਣੀ ਦਾ ਨਾਸ ਕਰੇ। ਸਾਧਨ ਕਰਕੇ ਰਸਾਇਣ ਦਾ ਨਾਸ ਕਰੇ। ਭਗਤੀ ਕਰਕੇ

ਚੂਹੜੀ ਦਾ ਨਾਸ ਕਰੇ। ਤੇ ਨਾਮੁ ਜਪੁ ਕੇ ਚੰਡਾਲਨੀ ਦਾ ਅਭਾਵ ਕਰੇ। (ਪਾਪਾ ਪੰਦ ਦ ਦੇਹੀ) ਜੋ ਪਾਪਾ ਦੇ (ਪੰਦ) ਰਸਤੇ ਵਿਚ ਆਪ ਨੂੰ ਨਹੀਂ ਦੇਣਾ ਏਹ ਕਾਰਾਂ ਕੱਢੇ। ਵਾ ਪਾਪਾ ਵਾਲੀ ਜੋ ਕਿਸੇ ਨੂੰ (ਪੰਦ) ਸਿੱਖਿਆ ਨਹੀਂ ਦੇਣੀ। (੬੫) (ਸਕਤਾ) ਸਿੱਪੀ ਦੀ ਤਰ੍ਹਾਂ ਅਧਿਸ੍ਹਨ ਬ੍ਰਹਮ ਹੈ। (ਰਜਤ) ਚਾਂਦੀ ਦੀ ਤਰ੍ਹਾਂ ਸੰਸਾਰ ਨੂੰ ਉਸ ਵਿਚ ਕਲਪਤ ਜਾਣਦੇ ਹਨ। (੬੬) (ਉਤੰਗਾ) ਉੱਚਾ ਹੰਕਾਰ। ਵਾਹਿਗੁਰੂ ਜੀ।

## ਸ਼ਬਦ ਆਰੰਭ ਹੋਇਆ ਹੈ

## (ਅੰਗ ੯੧) ਸਲੋਕ ਮ: ੧

(ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ ॥) ਖੋਟੀ ਬੁਧ ਡੂਮਣੀ ਹੈ, (ਕੁਦਇਆ) ਹਿੰਸਾ ਕਸਾਇਣ ਹੈ, ਪਰਾਈ ਨਿੰਦਾ ਰਿਦੇ ਵਿਚ ਚੂਹੜੀ ਹੈ, ਕ੍ਰੋਧ ਦੀ ਬ੍ਰਿਤੀ ਲੁੱਟਣ ਵਾਲੀ ਚੰਡਾਲ ਹੈ। (ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ ॥) ਲਕੀਰ ਕੱਢੀ ਤੋਂ ਕਿਆ ਹੋਵੇਗਾ ਜਦੋਂ ਏਹ ਡੂਮਣੀ, ਕਸਾਇਣ ਚੂਹੜੀ ਚੰਡਾਲ ਨਾਲ ਬੈਠੀਆਂ ਹਨ। (ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ ॥) ਸੱਚ ਬੋਲਣਾ ਇੰਦਰੀਆਂ ਨੂੰ ਰੋਕਣਾ, ਭਗਤੀ ਕਰਨੀ ਨਾਮ ਦਾ ਜਪਣਾ ਹੈ ਜੋ ਏਹ ਉੱਤਮ ਕਾਰਾਂ ਹਨ ਤੇ ਨਾਵਣਾ ਵੀ ਜੋ ਨਾਮ ਦਾ ਜਪਣਾ ਹੈ, ਇਹ ਨਾਵਣਾ ਹੈ। (ਕੁਬਧਿ) ਸੱਚ ਨਾਲ ਜਿਤਨੀ ਹੈ (ਕੁਦਇਆ) ਇੰਦਰੀਆਂ ਦੇ ਭੇਦਾਂ ਨਾਲ ਜਿਤਨੀ ਹੈ, (ਨਿੰਦਿਆ), ਨਿਮਰਤਾ ਭਗਤੀ ਨਾਲ ਜਿਤਨਾ ਕ੍ਰੋਧ ਹੈ, ਨਾਮ ਦੇ ਅਭਿਆਸ ਦੀ ਸ਼ਾਂਤੀ ਨਾਲ ਜਿਤਨਾ ਇਸ਼ਨਾਨ ਨਾਮ ਦਾ ਸਿਮਰਨਾ ਤੇ ਪ੍ਰੇਮਾ ਭਗਤੀ ਕਾਰਾਂ ਹਨ। (ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ ॥ ੧ ॥ ) ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪ੍ਰਲੋਕ ਵਿਚ ਅੱਗੇ ਉੱਤਮ ਹਨ ਜਿਹੜੇ ਪਾਪਾਂ ਦੇ ਰਸਤੇ ਦੀ ਸਿੱਖਿਆ ਨਹੀਂ ਦਿੰਦੇ ਵਾ ਆਪ ਦੇ ਰਸਤੇ ਪੈਰ ਨਹੀਂ ਪਾਉਂਦੇ। (ਅੰਗ ੯੦੨) (ਰਾਮਕਲੀ ਮਹਲਾ ੧ ਅਸਟਪਦੀਆ ੧ੴ ਸਤਿਗੁਰ ਪ੍ਰਸਾਦਿ ॥ ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ ॥) ਪਿਛਲੇ ਜੁਗਾਂ ਵਾਲਾ ਉਹੀ ਚੰਦ ਚੜ੍ਹਦਾ ਹੈ, ਉਹੀ ਤਾਰੇ ਹਨ, ਉਹੀ ਸੂਰਜ ਤਪਦਾ ਰਹਿੰਦਾ ਹੈ। (ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ ॥ ੧ ॥) ਉਹੀ ਧਰਤੀ ਹੈ, ਉਹੀ ਹਵਾ ਦੇ ਝੋਲੇ ਹਨ। ਕਲਜੁਗ ਜੀਆਂ ਦੇ ਹਿਰਦਿਆਂ ਵਿਚ ਖੇਡਦਾ ਹੈ, ਹੋਰ ਕਿਸ ਪ੍ਰਕਾਰ ਕੋਈ ਥਾਂ ਦਸੀਏ। (ਜੀਵਨ ਤਲਬ ਨਿਵਾਰਿ ॥) ਹੇ ਭਾਈ ਏਸ ਕਲਜੁਗ ਵਿਚ ਜਿਊਣ ਦੀ ਇੱਛਾ ਛੱਡ ਦਿਉ। (ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ

ਲਖਣ ਵੀਚਾਰਿ ॥ ੧ ॥ ਰਹਾਉ ॥) ਕਿਉਂਕਿ ਜੋ ਜ਼ੋਰਾਵਰੀ ਕਰਦਾ ਹੈ ਉਹ ਪ੍ਰਮਾਣੀਕ ਹੋ ਬੈਠਦਾ ਹੈ ਇਹ ਕਲਜੁਗ ਦੇ ਲੱਛਣ ਹਨ, ਵਿਚਾਰਨਾ ਕਰੋ। (ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ ॥) ਕਿਸੇ ਦੇਸ ਵਿਚ ਆਇਆ ਹੋਇਆ ਕਲਜੁਗ ਸੁਣੀਦਾ ਨਹੀਂ, ਨਾ ਕਿਸੇ ਤੀਰਥ ਦੇ ਪਾਸ ਹੀ ਬੈਠਾ ਹੈ॥ (ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ ॥ ੨ ॥) ਜਿਥੇ ਕੋਈ ਦਾਤਾ ਹੋ ਕੇ ਦਾਨ ਕਰੇ ਉਥੇ ਭੀ ਨਹੀਂ ਹੈ ਕਲਜੁਗ, ਨਾ ਕਿਤੇ ਮੰਦਰ ਉਸਾਰ ਕੇ ਬੈਠਾ ਹੈ। (ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ ॥) ਜੇ ਕੋਈ ਸੱਚ ਬੋਲਣ ਦਾ ਸਾਹਸ ਕਰੇ ਸੋ ਨਾਸ ਹੋ ਜਾਂਦਾ ਹੈ। ਤਪੀ ਦੇ 'ਘਰ' ਵਿਚ ਤਪ ਨਹੀਂ ਹੁੰਦਾ। (ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ ॥ ੩ ॥) ਜੇ ਕੋਈ ਨਾਮ ਵਾਹਿਗੁਰੂ ਦਾ ਲੈਂਦਾ ਹੈ ਤਾਂ ਲੋਕੀਂ ਬਦਨਾਮੀ ਕਰਦੇ ਹਨ, ਏਹ ਕਲਜੁਗ ਦੇ ਲੱਛਣ ਹਨ। (ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ ॥) ਜਿਸ ਦੀ ਸਿਕਦਾਰੀ ਹਕੂਮਤ ਹੁੰਦੀ ਹੈ ਉਸੇ ਦੀ ਖੁਆਰੀ ਹੁੰਦੀ ਹੈ। ਨੌਕਰ ਨੌਕਰ ਹੋ ਕੇ ਕਹਿੰਦੇ ਹਨ ਸਾਨੂੰ ਡਰ ਕੈਸਾ ਹੇ। (ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ ॥ ੪ ॥) ਜਦੋਂ ਸਿਕਦਾਰ ਦੇ ਗੱਲ੍ਹ ਵਿਚ ਜ਼ੰਜੀਰ ਪੈਂਦੇ ਹਨ ਤਾਂ ਉਹਨਾਂ ਨੌਕਰਾਂ ਹੱਥੋਂ ਹੀ ਮਰਨਾ ਹੁੰਦਾ ਹੈ, ਐਸੇ ਕਲਜੁਗ ਵਿਚ ਸਰਦਾਰਾਂ ਦੇ ਨੌਕਰ ਹਨ। (ਆਖੁ ਗੁਣਾ ਕਲਿ ਆਈਐ ॥) ਪਰਮੇਸਰ ਦੇ ਗੁਣਾਂ ਨੂੰ ਬਿਆਨ ਕਰੋ, ਕਲਜੁਗ ਆ ਗਿਆ ਹੈ। (ਤਿਹੁ ਜੁਗ ਕੇਰਾ ਰਹਿਆ ਤਪਾਵਸੁ ਜੇ ਗੁਣ ਦੇਹਿ ਤ ਪਾਈਐ ॥ ੧ ॥ ਰਹਾਉ ॥) ਤਿੰਨਾਂ ਜੁਗਾਂ ਦਾ ਨਿਆਉਂ ਰਹਿ ਚੁੱਕਾ ਹੈ। ਭਗਤੀ ਆਦਿਕ ਗੁਣ ਪ੍ਰਮੇਸ਼ਰ ਦੇਵੇ ਤਾਂ ਸੁਖ ਪਾਈਦਾ ਹੈ। (ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ ॥) ਕਲਜੁਗ ਦੀ ਜੋ ਕਿਰਿਆ ਹੈ (ਕਲਵਾਲੀ) ਕਾਲੇ ਰੰਗ ਦੀ ਮਿੱਟੀ ਦੀ ਨਿਆਈਂ ਹੈ ਜੋ (ਸਰਾ) ਨਿਆਉਂ ਦੇ ਨਿਬੇੜਨ ਵਾਲੇ ਕਾਜੀ ਨਿਆਂਕਾਰ ਹਨ। ਉਹਨਾਂ ਦਾ ਮਨ ਪਾਪਾਂ ਕਰਕੇ (ਕ੍ਰਿਸਨਾ) ਕਾਲਾ ਹੋ ਰਿਹਾ ਹੈ। (ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ ॥ ੫ ॥) ਬ੍ਰਹਮਾ ਦੀ ਬਾਣੀ ਅਥਰਵਣ ਵੇਦ ਹੈ। ਉਸ ਦੇ ਅਨੁਸਾਰ ਕਿਸੇ ਨੇ ਹੀ ਕੀਰਤਨ ਭਗਤੀ ਨੂੰ ਧਾਰਿਆ ਹੈ। (ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ ॥) ਹਰੀ ਪਤੀ ਦੀ ਪ੍ਰਾਪਤੀ ਰੂਪ ਇੱਜ਼ਤ ਤੋਂ ਬਗ਼ੈਰ ਪੂਜਾ ਕਰਨੀ ਕਿਆ ਹੈ, ਸੱਚ ਬੋਲਣ ਤੋਂ ਬਗੈਰ ਇੰਦਰਿਆਂ ਦਾ ਰੋਕਣਾ ਕੀ ਹੈ, ਜਤ ਤੋਂ ਬਗ਼ੈਰ ਜਨੇਊ ਕਿਸ ਕੰਮ ਹੈ। (ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ ॥ ੬ ॥) ਤੀਰਥਾਂ 'ਤੇ ਨਹਾਉਂਦੇ ਹੋ, ਪੱਥਰਾਂ ਦੀਆਂ ਮੂਰਤਾਂ ਧੋਂਦੇ ਹੋ, ਚੰਦਨ ਆਦਿਕਾਂ ਦੇ ਤਿਲਕ ਚੜ੍ਹਾਉਂਦੇ ਹੋ, ਰਿਦੇ ਦੀ ਪਵਿੱਤ੍ਰਤਾ

ਤੋਂ ਬਿਨਾ ਪਵਿੱਤ੍ਰਤਾਈ ਨਹੀਂ ਹੁੰਦੀ। (ਕਲਿ ਪਰਵਾਣੁ ਕਤੇਬ ਕੁਰਾਣੁ ॥) ਕਲਜੁਗ ਵਿਚ ਕੁਰਾਣ ਆਦਿਕ ਗ੍ਰੰਥ ਪ੍ਰਵਾਣਨੀਕ ਹੋ ਗਏ। (ਪੋਥੀ ਪੰਡਿਤ ਰਹੇ ਪੁਰਾਣ ॥) ਧਾਰਮਿਕ ਪੋਥੀਆਂ ਅਤੇ ਪੁਰਾਣ ਤੇ ਵਿਦਵਾਨ ਪੰਡਿਤ ਇਹ ਹੁਣ ਰਹੇ ਚੁੱਕੇ ਹਨ। (ਨਾਨਕ ਨਾਉ ਭਇਆ ਰਹਮਾਣੁ ॥) ਸ੍ਰੀ ਗੁਰੂ ਜੀ ਕਹਿੰਦੇ ਹਨ ਵਾਹਿਗੁਰੂ ਦਾ ਨਾਮ ਰਹਿਮਤ ਕਰਨ ਵਾਲਾ ਰਹੀਮ ਹੋ ਗਿਆ ਹੈ (ਵਾ) ਵਾਹਿਗੁਰੂ ਨਹੀਂ ਕਹਿੰਦੇ ਰਹੀਮ-ਰਹੀਮ ਕਹਿੰਦੇ ਹਨ ਭਾਵ ਮੁਸਲਮਾਨਾਂ ਵਾਲਾ ਨਾਮ ਲੈਂਦੇ ਹਨ। (ਕਰਿ ਕਰਤਾ ਤੂ ਏਕੋ ਜਾਣੁ ॥ ੭ ॥) ਹੇ ਕਰਤਾ ! ਤੂੰ ਆਪ ਹੀ ਜਾਣਦਾ ਹੈਂ। (ਨਾਨਕ ਨਾਮੁ ਮਿਲੈ ਵਡਿਆਈ ਏਦੂ ਉਪਰਿ ਕਰਮੁ ਨਹੀ ॥) ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ ਆਪ ਦੇ ਨਾਮ ਦੀ ਵਡਿਆਈ ਮਿਲੇ ਇਹਨਾਂ ਜੀਵਾਂ ਨੂੰ, ਏਸ ਤੋਂ ਉਪਰ ਹੋਰ ਕੋਈ ਉੱਤਮ ਕਰਮ ਨਹੀਂ। (ਜੇ ਘਰਿ ਹੋਦੈ ਮੰਗਣਿ ਜਾਈਐ ਫਿਰਿ ਓਲਾਮਾ ਮਿਲੈ ਤਹੀ ॥ ੮ ॥ ੧ ॥) ਜੇਕਰ ਸਤਿਗੁਰੂ ਜੀ ਦੇ ਘਰ ਸੰਗਤ ਵਿਚ ਨਾਮ ਹੁੰਦਿਆਂ, ਹੋਰ ਪਦਾਰਥ ਦਾਤਾਂ ਹੁੰਦਿਆਂ ਫਿਰ ਹੋਰ ਕਿਸੇ ਤੋਂ ਮੰਗਣ ਜਾਈਏ ਫੇਰ ਉਸ ਪੁਰਸ਼ ਨੂੰ ਜਵਾਬ ਰੂਪ ਉਲਾਂਭਾ ਹੀ ਮਿਲਦਾ ਹੈ।

## ਪ੍ਰਿਯਾਇ ਆਰੰਭ ਅਧਿਆਏ ੯

(੧) (ਜਗ ਮਗਤਿ ਜੁਤ) ਜੋ ਸਤੋ ਗੁਨ ਦੇ ਸਹਿਤ ਪ੍ਰਕਾਸ਼ ਰਿਦਾ ਹੈ ਓਸ ਵਿਚ (ਜਗਤ ਜੋਤ) ਗਿਆਨ ਦੀ ਜੋਤ ਨੂੰ ਜਗੌਣ ਵਾਲੀ ਪ੍ਰਮੇਸ਼ਰ ਦੀ ਸੱਤਾ ਹੈ, ਜੋ ਹਮੇਸ਼ਾ ਮਨ ਬਾਂਛਤ ਫਲ ਚਿਤਵਨੇ ਅਨੁਸਾਰ ਦਿੰਦੀ ਹੈ॥ (੨) (ਜਿਨ ਮਨ ਬਾਨੀ) ਜਿਨ੍ਹਾਂ ਦੇ ਮਨ ਦਾ ਸੁਭਾਅ ਹੈ ਵਾ ਮਨ ਬਾਣੀ ਕਰਕੇ ਜਿਨ੍ਹਾਂ ਦਾ ਸੁਭਾਅ ਹੈ ਉਧਾਰਨ ਕਰਨ ਦਾ (੫) (ਗਿਰ ਏਕ) ਗੋਵਰਧਨ ਪਹਾੜ ਹੈ। (੫) (ਉਰ ਮੇਰੇ) ਮਰਦਾਨੇ ਕਿਹਾ (੫) (ਸੇਤੁ) ਰਾਮੇਸਰ ਪੁਲ (੮) (ਪ੍ਰਭੰ ਜਨਨੰਦਨ) ਪਉਣ ਪੁਤ੍ਰ ਹਨੂੰਮਾਨ, ਸ਼ਿਵ ਜੀ ਦੀ ਬਿੰਦ ਲੈ ਕੇ ਨਾਰਦ ਨੇ ਅੰਜਨੀ ਨੂੰ ਕਿਹਾ ਆ ਤੇਰੇ ਕੰਨ ਵਿਚ ਮੰਤ੍ਰ ਦੇਵਾਂ ਪੱਤੇ ਉਪਰ ਪਾ ਕੇ ਫੂਕ ਮਾਰਕੇ ਕੰਨ ਥਾਈਂ ਧਾਤੂੰ ਅੰਦਰ ਪ੍ਰਵੇਸ਼ ਕਰ ਦਿੱਤਾ ਫੇਰ ਕੇਸਰੀ ਨਾਮੇ ਕਪਿ ਨੂੰ ਏਹੀ ਵਿਆਹੀ ਸੀ (੧੫) (ਬੈਰਾਗੀ) ਰਾਮਾਨੁਜ ਦੇ ਮੰਨਣ ਵਾਲੇ (ਬੈਸਨੋਂ) ਰਾਮਾਨੰਦ ਦੇ ਸੇਵਕ। (੧੮) (ਇਨ ਮਹਿੰ ਵਰਤਯਾ ਮੋਹ ਗੁਬਾਰਾ) ਏਨ੍ਹਾਂ ਕਾਮ ਆਦਿਕਾਂ ਵਿਚ ਸੰਸਾਰ ਵਰਤ ਰਿਹਾ ਹੈ ਮੋਹ ਦੇ ਅਨ੍ਹੇਰੇ ਕਰਕੇ (੨੧) (ਮਲੀਨ ਬੁੱਧੀ) ਨਾਲ ਉਨ੍ਹਾਂ ਨੂੰ ਦੇਖਦੇ ਹਨ ਫੇਰ ਬਾਲਕਾਂ ਤੇ ਇਸਤਰੀਆਂ ਨਾਲ ਵਿਸ਼ੇ ਭੋਗਦੇ ਹੋ (ਰਾਮਕਲੀ ਮ: ੧॥ ਆਖੁ ਗੁਣਾ ਕਲਿ ਆਈਐ) ਗੁਣਾਂ ਨੂੰ ਆਖਣਾ ਕਰੋ ਕਲਜੁਗ ਆ ਗਿਆ ਹੈ ਵਾ ਕਲਜੁਗ ਦੇ ਆਉਣ ਦੀ (ਗੁਣਾ) ਵਿਚਾਰ ਤੁਹਾਨੂੰ ਆਖੀ ਹੈ) ਸਤਜੁਗ ਵਾਲੇ (ਜੁਗ ਜੀਅ ਖੇਲੇ ਥਾਵ ਕੈਸੇ) ਕਲਜੁਗ ਜੀਆਂ ਦੇ ਰਿਦੇ ਵਿਚ ਖੇਡ ਰਿਹਾ ਹੈ, ਹੋਰ

ਕੈਸਾ ਉਸ ਦਾ ਥਾਂ ਦੱਸੀਏ, ਕਿ ਉਥੇ ਰਹਿੰਦਾ ਹੈ ਵਾ ਕਲਜੁਗ ਜੀਆਂ ਦੇ ਰਿਦੇ ਵਿਚ ਖੇਲ ਰਿਹਾ ਹੈ ਸਰੂਪ ਰੂਪੀ ਥਾਂ ਕੈਸੇ ਪ੍ਰਾਪਤ ਹੋਵੇ (ਜੀਵਨ ਤਲਬ ਨਿਵਾਰਿ) ਸਮੇਂ ਜੋ ਬਹੁਤ ਜਿਉਣ ਦੀ ਇੱਛਾ ਹੈ ਏਹ ਨਵਿਰਤ ਕਰ, ਕੀ ਲੈਣਾ ਬਹੁਤਾ ਜੀਅ ਕੇ ਵਾ ਜੀਵਾਂ ਦੇ ਪ੍ਰਮੇਸ਼ਰ ਦੇ ਮਿਲਣ ਦੀ ਇੱਛਾ ਨਵਿਰਤ ਕਰ ਦਿੱਤੀ ਵਾ ਜੀਵਾਂ ਦੀ ਇੱਤਾ ਨਵਿਰਤ ਕਰਦੇ ਹੋ ਪ੍ਰਮੇਸ਼ਰ ਅਕਾਲ ਪੁਰਖ ਕਰਹਿ ਧਿਙਾਣਾ ਜੋ ਧਿਙੋਜ਼ੋਰੀ ਹਿੱਕ ਦਾ ਧੱਕਾ ਕਰੇ, ਉਹ ਕਲ ਮੇਂ ਪ੍ਰਵਾਣੀਕ ਹੁੰਦਾ ਹੈ (ਸਤ ਕਰੇ) ਸੱਚ ਬੋਲਣ ਦੀ ਪ੍ਰਤੱਗਿਆ ਕਰੇ, ਉਹ ਪੂਰੀ ਨਹੀਂ ਹੁੰਦੀ, ਵਿਘਨ ਪੈ ਜਾਂਦਾ ਹੇ (ਤਪ ਘਰਿ) ਤਪੀਆਂ ਦੇ ਘਰ ਵਿਚ ਵਾ ਤਪ ਦਾ ਘਰ ਸੀ ਸ਼੍ਰਿੰਗੀ ਰਿਖੀ ਜੈਸੇ ਉਨ੍ਹਾਂ ਤੋਂ ਤਪ ਨਹੀਂ ਹੁੰਦਾ (ਬਦਨਾਵੀ) ਬਦਨਾਮੀ ਕਰਦੇ ਹਨ ਕਿ ਲੈ ਬਈ ਸੌ ਚੂਹਾ ਖਾ ਕੇ ਬਿੱਲੀ ਹੱਜ ਨੂੰ ਚੱਲੀ। ਜੇ ਪੂਰਾ ਹੋ ਜਾਵੇ ਤਾਂ ਉਸ ਦੀ ਕਲ ਮੇਂ ਪੂਜਾ ਬਹੁਤ ਹੁੰਦੀ ਹੈ (ਜਿਸੁ ਸਿਕਦਾਰੀ) ਜਿਸ ਸਿਰਦਾਰ ਦੀ ਨੌਕਰੀ ਕਰਨੀ ਉਸੇ ਦੀ ਖੁਆਰੀ ਕਰਨੀ। ਕਹਿੰਦੇ ਹਨ ਨੌਕਰ ਬਣ ਕੇ ਕੀ ਡਰਨਾ ਹੈ। ਉਨ੍ਹਾਂ ਨੌਕਰਾਂ ਦੇ ਹੱਥੋਂ ਮਰਨਾ ਹੁੰਦਾ ਹੈ (ਵਾ) ਗੁਰੂ ਜੀ ਕਲਜੁਗ ਨੂੰ ਸਰਦਾਰ ਤੇ ਆਪ ਨੂੰ ਪ੍ਰਮੇਸ਼ਰ ਦੇ ਨੌਕਰ ਦੱਸਦੇ ਹਨ ਕਿ ਸਾਡੇ ਹੱਥੋਂ ਮਰਨਾ ਹੋਵੇਗਾ। (ਤਿਹੁ ਜੁਗ ਕੇਰਾ ਰਿਹਾ ਤਪਾਵਸੁ) ਸਤਿਜੁਗ ਮੇਂ ਬੇਣੂ ਰਾਜੇ ਨੇ ਸ਼ੁਕਰਾ ਚਾਰਯ ਦੀ ਲੜਕੀ ਦੇਵਜਾਨੀ ਨਾਲ ਵਿਭਚਾਰ ਕੀਤਾ, ੧੦ ਹਜ਼ਾਰ ਬਰਸ ਕੰਕਰੀਆਂ ਦੀ ਬਾਰਸ਼ ਕਰਕੇ ਸਾਰੇ ਦੇਸ਼ ਨੂੰ ਦੰਡ ਦਿੱਤਾ। ਤ੍ਰੇਤੇ ਮੇਂ ਸੀਤਾ ਨੂੰ ਰਾਵਣ ਲੈ ਗਿਆ। ਨਗਰੀ ਨੂੰ ਡੰਨ ਦਿੱਤਾ। ਦੁਆਰਪੁਰ ਮੇਂ ਸਾਂਭ ਨਾਮੇ ਕ੍ਰਿਸ਼ਨ ਦੇ ਪੁੱਤ੍ਰ ਨੇ ਪੇਟ ਨੂੰ ਬਾਟੀ ਬੰਨ੍ਹ ਕੇ ਦੁਰਬਾਸ਼ਾ ਨੂੰ ਮਸ਼ਕਰੀ ਕੀਤੀ, ਕੁਲ ਨਾਸ ਹੋਈ। ਹੁਣ ਅਹਿਕਰ ਕਰੇ ਸੁ ਅਹਿਕਰ ਪਾਏ (ਕਲਿ ਕਲਵਾਲੀ) ਜੋ ਕਲਜੁਗ ਦੀ ਕਲਾਂ ਵਾਲੀ ਕ੍ਰਿਆ ਹੈ ਏਹ ਤਾਂ ਇਕ ਕਲਵਾਲੀ ਮਿੱਟੀ ਹੈ (ਸਰਾ ਨਿਬੇੜੀ) ਸੋ ਤਿਸ ਦੁਆਰਾ ਨਿਆਂ ਨਬੇੜਨ ਵਾਲੇ ਕਾਜ਼ੀ ਹਨ ਉਸ ਏਸ ਮਿੱਟੀ ਵਿਚ ਪੈ ਕੇ ਕ੍ਰਿਸ਼ਨਾ ਕਾਲੇ ਹੋ ਗਏ ਹਨ। ਵੱਢੀ ਲੈ ਕੇ ਹੱਕ ਗਵਾਏ। ਦੇਖੋ ਭਾਈ ਮਨੀ ਸਿੰਘ ਜੈਸਿਆਂ ਨੂੰ ਕੈਸੇ ਭੈੜੇ ਫਤਵੇ ਲਾਏ (ਬਾਣੀ ਬ੍ਰਹਮਾ ਬੇਦੁ ਅਥਰਬਣੁ) ਬ੍ਰਹਿਮਾ ਦੀ ਬਾਣੀ ਜੋ ਅਥਰਬਣ ਹੈ ਓਸ ਵਿਚੋਂ ਕਿਸੇ ਨੇ ਕੀਰਤਨ ਭਗਤੀ ਨੂੰ ਕਰਨਾ ਕਿਸੇ ਨੇ ਹੀ ਲਿਖਿਆ ਹੈ, ਏਸ ਵਿਚ ਨਾਮ ਦੀ ਮਹਿਮਾ ਨਹੀਂ ਹੈ ਵਾ ਬ੍ਰਹਮ ਸਬੰਧੀ ਬਾਣੀ ਜੋ (ਬੇਦੁ) ਗਿਆਨ ਸਰੂਪ (ਅਥਰਬਣ) ਅਸਹਿ ਭਾਰ ਪਾਪਾਂ ਦੇ ਨੂੰ ਨਵਿਰਤ ਕਰਨ ਵਾਲੀ ਗੁਰਬਾਣੀ ਏਸ ਦੁਆਰਾ ਕਿਸੇ ਨੇ ਹੀ ਕੀਰਤਨ ਭਗਤੀ ਕਰਨਾ ਜਾਣਿਆ ਹੈ (ਸਤ ਵਿਣ) ਰਿਦੇ ਦੀ ਸੁੱਚ ਤੋਂ ਬਿਨਾਂ ਸੋਚ ਪਵਿੱਤ੍ਰਤਾ ਨਹੀਂ ਹੁੰਦੀ ਕਲਜੁਗ ਵਿਚ ਤਾਂ ਕਤੇਬ ਤੇ ਕੁਰਾਣ ਹੀ ਪ੍ਰਵਾਣੀਕ ਹੋ ਗਏ ਜਿਨ੍ਹਾਂ ਵਿਚ ਮਾਰ ਲਉ, ਕੁੱਟ ਲਉ, ਖੋਹ ਲਵੋ, ਖਾ

ਲਵੋ ਕਿਹਾ ਹੈ। ਪੋਥੀਆਂ ਤੇ ਪੁਰਾਣਾਂ ਆਦਿ ਕਥਾਂ ਪੰਡਤਾਂ ਤੋਂ ਰਹਿ ਗਈਆਂ। ਮੁਸਲਮਾਨ ਪੜ੍ਹਨ ਸੁਨਣ ਨਹੀਂ ਦਿੰਦੇ (ਰਹਮਾਣੁ) ਰਹਿਮ ਦਿਲ ਰਹੀਮ (ਕਰਿ ਕਰਤਾ) ਹੇ ਕਰਤਾ ਸਾਰਿਆਂ ਨੂੰ ਕਰਨ ਵਾਲੇ, ਤੂੰ ਹੀ ਸਭ ਦੇ ਰਿਦੇ ਦੀ ਹਾਲਤ ਨੂੰ ਜਾਣਦਾ ਹੈਂ (ਕਰਮੁ) ਹੋਰ ਕੋਈ ਕਮਾਈ ਕਰਨੀ ਨਹੀਂ ਰਹਿ ਜਾਂਦੀ ਵਾ ਪ੍ਰਤੱਖ ਘਰ ਵਸਤੂ ਫੇਰ ਮੰਗਣ ਜਾਵੇ, ਐਸੇ ਹੀ ਸੱਚੇ ਸਤਿਗੁਰੂ ਛੱਡਕੇ ਜਾਕਉ ਠਾਕੁਰ ਊਚਾ ਹੋਈ (੨੮) (ਜੇ ਲੱਖਣ) ਜੋ ਖੋਟੇ ਲਖਣ ਕਰਮ ਹੁਣ ਮਨੁੱਖ ਕਰਦੇ ਹਨ (ਪਰਤ ਲਖਾਈ) ਦਿਸ ਪੈਂਦਾ ਹੈ ਕਿ ਕਲਜੁਗ ਆ ਗਿਆ ਹੈ (ਬਦਰਾਹੀ) ਖੋਟੇ ਰਾਹ ਚਲਣ ਵਾਲਾ (੩੧) (ਬੇਦ ਅਥਰਬਣ ਮਥਿ ਕਰਿ ਸਭਿਹੀ) ਅਥਰਬਣ ਵੇਦ ਸਾਰਾ ਵਿਚਾਰ ਕੇ ਦੇਖ ਲਵੋ ਕਿ ਹੁਣ ਕਲਿਜੁਗ ਵਿਚ ਹਰੀ ਕੀ ਕੀਰਤੀ ਭਗਤੀ ਹੀ ਮੁਕਤੀ ਦੇ ਸਕਦੀ ਹੈ, ਹੋਰ ਕੋਈ ਸਾਧਨ ਨਹੀਂ (੩੨) (ਤਨ ਕਰਹਿ ਪਖੰਡਾ) ਸਰੀਰ ਕਰਕੇ ਪਖੰਡ ਕਰਦੇ ਹਨ (੩੯) (ਤਨ ਧਰਿ) ਉਹ ਸਰਗੁਣ ਹੈ (੪੮) (ਸਰਿਤਾ) ਸਰਜੂ ਨਦੀ (੫੬) (ਭਿੰਨ ਮਨ ਮਾਨਹੁ) ਵੱਖੋ ਵੱਖ ਏਨ੍ਹਾਂ ਨੂੰ ਮਨ ਮੰਨਣਾ ਕਰੋ (੫੭) (ਨਦੀ ਪਾਰ ਤਟ ਹੋਇ ਲਖਾਇ) ਕਿ ਨਦੀ ਤੋਂ ਪਾਰ ਹੋ ਜਾ ਤਰਕੇ ਔਹ ਦੇਖ ਪਰਲਾ ਕਿਨਾਰਾ ਦਿਸ ਰਿਹਾ ਹੈ, ਲਖਣਾ ਹੁੰਦਾ ਹੈ (੫੯) (ਪੁਨ) ਸ਼ੰਕਾ ਨਵਿਰਤ ਕਰ ਦਿੰਦਾ ਹੈ (੬੦) (ਮਿਲਾ ਸੰਤ ਕੋ ਜੋਗਹਿ ਪਾਇਓ) ਕੋਈ ਸੰਤ ਮਿਲ ਗਿਆ ਉਸ ਤੋਂ ਪ੍ਰਮੇਸ਼ਰ ਦੇ ਚਰਨਾਂ ਵਿਚ ਜੁੜਨਾ ਪਾ ਲਿਆ ਵਾ। ਕੋਈ ਜੋਗਹਿ ਪੂਰਨ ਸੰਤ ਮਿਲ ਗਿਆ ਉਸ ਤੋਂ ਨਾਮ ਵਾ ਉਪਦੇਸ਼ ਪਾ ਕੇ ਕਮਾਈ ਕਰਨੇ ਤੇ (੬੨) (ਜਿਹ ਉਪਦੇਸ਼ ਦੇਹਿ ਗਿਆਨਾ) ਜਿਸਨੂੰ ਉਪਦੇਸ਼ ਕਰਦੇ ਹਨ ਉਸਨੂੰ ਗਿਆਨ ਦੇ ਦਿੰਦੇ ਹਨ (੬੪) (ਤੁਲਾ) ਪ੍ਰੇਮ ਦਾ ਰਾਗ ਦ੍ਵੈਖ ਨਾਲੇ ਹਨ (ਸਰਨਾਈ) ਇਹ ਚੰਮ ਦੀ ਹੁੰਦੀ ਹੈ ਇਸ ਵਿਚ ਹਵਾ ਭਰੀ ਹੁੰਦੀ ਹੈ। (ਨੌਕਾ) ਭਗਤੀ ਦੀ ਆਸਾ ਰੂਪ ਨਦੀ ਤੋਂ ਪਾਰ ਹੋਣ ਵਾਸਤੇ। (੭੪) (ਬਿਵਹਾਰ) ਹੈ ਪੜ੍ਹਨ ਸੁਨਣ ਦਾ ਹੀ (ਪਾਹੁ) ਰੰਗ ਮਨ ਨੂੰ (ਸਿਰੀ ਰਾਗ ਮ: ੧) ਜਦ ਸਰੀਰ ਵਿਚ ਇਤਨੇ ਰਸ ਤੇ ਔਗੁਣ ਦੱਸਦੇ ਹਨ ਤਾਂ ਨਾਮ ਦਾ ਰਸ ਤੇ ਨਿਵਾਸ ਕਿਵੇਂ ਹੋਵੇ। (ਠਗਿ ਖਾਧਾ ਮੁਰਦਾਰੁ) ਜੋ ਠੱਗੀ ਮਾਰਕੇ ਖਾਣਾ ਹੈ ਏਹ ਮੁਰਦਾਰ ਖਾਧਾ ਹੈ (ਪਰ ਮਲ) ਜੋ ਪਰਾਈ ਨਿੰਦਾ ਕਰਨੀ ਹੈ ਏਹ ਪਰਾਈ ਮੈਲ ਹੈ ਮੁਖ ਵਿਚ (ਸੁਧੀ) ਨਿਰੀ ਅੱਗ ਦੀ ਤਰ੍ਹਾਂ ਕ੍ਰੋਧ ਹੈ ਏਹ ਚੰਡਲਾ ਹੈ (ਰਸ ਕਸ ਆਪੁ ਸਲਾਹਣਾ) ਰਸ ਕਸ ਖਾ ਕੇ ਮਾਸ ਸ਼ਰਾਬ ਆਦਿ ਫੇਰ ਆਪਣੇ ਆਪ ਨੂੰ ਸੁਲਾਹੁੰਦੇ ਹਨ ਕਿਸਨੂੰ ਕੀ ਲਗ ਚੱਲਿਆ ਹੈ ਅਹੰ ਬ੍ਰਹਮ ਅਸਮੀ (ਕਾਮਣਿ ਰਸ) ਕਿ ਆਪਣੀਆਂ ਬਹੁਤੀਆਂ ਇਸਤਰੀਆਂ ਹੋਵਣ, ਏਹ ਭੀ ਰਸੀ ਹੀ ਹੈ (ਕੈ ਘਟਿ) ਰਿਦੇ ਵਿਚ ਨਾਮ ਦਾ ਨਿਵਾਸ ਕੈਸੇ ਹੋਵੈ (ਸੁਆਲਿਉ ਕਾਇ) ਹੋਰ ਕਿਸੇ ਦੀ

ਸਿਫਤ ਕੀ ਕਰਨੀ ਹੈ ਨਾਮ ਵਿਚ ਨਾ ਦਾਨ ਵਿਚ ਵਾ ਦਾਨ ਲੈਣ ਵਿਚ ਮਿਲਦਾ ਹੈ।

## ਸ਼ਬਦ ਆਰੰਭ ਹੋਇਆ ਹੈ

(ਅੰਗ ੧੫) (ਸਿਰੀਰਾਗੁ ਮਹਲਾ ੧ ॥ ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ ॥) ਖਾਣ ਦਾ ਲਾਲਚ ਕੁੱਤਾ ਹੈ। ਝੂਠ ਬੋਲਣਾ ਚੂਹੜਾ ਹੈ। ਠੱਗੀਆਂ ਮਾਰ ਕੇ ਖਾਣਾ ਮੁਰਦਾ ਹੈ। (ਪਰ ਨਿੰਦਾ ਪਰ ਮਲੁ ਮੁਖ ਸੁਧੀ ਅਗਨਿ ਕ੍ਰੋਧੁ ਚੰਡਾਲੁ ॥) ਪਰਾਈ ਨਿੰਦਾ ਕਰਨੀ ਬੈਗਾਨੀ ਮੈਲ ਨਿਰੀ ਹੀ ਮੁੱਖ ਵਿਚ ਹੈ। ਕ੍ਰੋਧ ਅੱਗ ਦੀ ਨਿਆਈਂ ਸਾੜਨ ਵਾਲਾ ਭੰਗੀ ਹੈ। (ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ ॥ ੧ ॥) ਰਸਾਂ ਦਾ ਖਾਣਾ (ਕਸ) ਸ਼ਰਾਬ ਆਦਿਕ ਦਾ ਪੀਣਾ, ਆਪਣੇ ਆਪ ਦਾ ਸਲਾਹੁਣਾ ਹੇ ਮੇਰੇ ਕਰਤਾਰ ! ਇਹ ਕਰਮ ਜੀਆਂ ਦੇ ਮੰਦੇ ਹਨ। (ਬਾਬਾ ਬੋਲੀਐ ਪਤਿ ਹੋਇ ॥) ਹੇ ਭਾਈ ! ਐਸਾ ਬੋਲੀਏ ਜਿਸ ਕਰਕੇ ਪੱਤ ਹੋਵੇ। (ਊਤਮ ਸੇ ਦਰਿ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ ॥ ੧ ॥ ਰਹਾਉ ॥) ਉਤਮਾਂ ਦੇ ਵਿਚ ਉਹ ਵਾਹਿਗੁਰੂ ਦੀ ਦਰਗਾਹ ਵਿਚ ਉਤਮ ਕਹੀਦੇ ਹਨ ਜੋ ਉਤਮ ਕਰਮਾਂ ਵਾਲੇ ਹਨ। ਨੀਚ ਕਰਮਾਂ ਨੂੰ ਬੈਠ ਕੇ ਰੋਂਦੇ ਹਨ। (ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥) ਸੁਇਨੇ ਦਾ ਪ੍ਰੇਮ, ਚਾਂਦੀ ਦਾ ਪ੍ਰੇਮ, ਇਸਤ੍ਰੀ ਦਾ ਰਸ ਚੰਦਨ ਦੀ ਸੁਗੰਧੀ। (ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥) ਘੋੜਿਆਂ ਦੀ ਅਸਵਾਰੀ ਦਾ ਪ੍ਰੇਮ, ਸੇਜਾ ਦਾ ਅਨੰਦ, ਮੰਦਰਾਂ ਦਾ ਪ੍ਰੇਮ, ਮਾਸ ਖਾਣ ਦਾ ਸੁਆਦ (ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥ ੨ ॥ ) ਇਤਨੇ ਭਾਵ ਬੇਅੰਤ ਸਰੀਰ ਦੇ ਰਸਾਂ ਨੂੰ ਭੋਗਣ ਦੀ ਇੱਛਾ ਹੈ, ਹਿਰਦੇ ਵਿਚ ਕਿਸ ਥਾਂ ਨਾਮ ਦਾ ਨਿਵਾਸ ਹੋਵੇ, ਖਾਲੀ ਥਾਂ ਤਾਂ ਕੋਈ ਹੈ ਨਹੀਂ।

## ਸਾਖੀ ਥੰਮਲਿਆਂ ਵਾਲੇ ਮਕਾਨ ਦੀ

ਜਿਸ ਪ੍ਰਕਾਰ ਇਕ ਰਾਜੇ ਨੇ ਸੰਤਾਂ ਨੂੰ ਕਿਹਾ, ਮੈਨੂੰ ਉਪਦੇਸ਼ ਬਖ਼ਸ਼ੋ ਸੰਤਾਂ ਨੇ ਕਿਹਾ ਹੇ ਰਾਜਨ ! ਇਕ ਨਵਾਂ ਮਕਾਨ ਤਿਆਰ ਕਰੋ। ਰਾਜੇ ਨੇ ਪੁੱਛਿਆ ਕਿਸ ਤਰ੍ਹਾਂ ਦਾ? ਤਾਂ ਸੰਤਾਂ ਨੇ ਮਿਸਤ੍ਰੀਆਂ ਨੂੰ ਕਹਿ ਦਿੱਤਾ ਕਿ ਸਾਰੇ ਥਾਵਾਂ 'ਤੇ ਥਮਲੇ ਹੀ ਥਮਲੇ ਬਣਾ ਦੇਵੋ। ਉਸੇ ਤਰ੍ਹਾਂ ਮਕਾਨ ਬਣਾ ਕੇ ਵਿਚ ਥਮਲੇ ਬਣਾ ਦਿੱਤੇ, ਤਿਆਰ ਹੋਣ ਤੋਂ ਰਾਜਾ ਕਹਿੰਦਾ ਜੀ, ਉਪਦੇਸ਼ ਦਿਉ। ਸੰਤ ਕਹਿੰਦੇ ਜਿਸ ਤਰ੍ਹਾਂ ਮਕਾਨ ਅੰਦਰ ਖ਼ਾਲੀ ਜਗ੍ਹਾ ਨਹੀਂ ਹੈ ਰਹਿਣ ਵਾਸਤੇ ਇਸੇ ਤਰ੍ਹਾਂ ਤੇਰੇ ਅੰਦਰ ਵੀ ਉਪਦੇਸ਼ ਲਈ ਜਗ੍ਹਾ ਨਹੀਂ ਹੈ। (ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ ॥) ਜਿਸ ਬੋਲਣੇ ਕਰਕੇ ਇੱਜ਼ਤ ਪਾਈਏ ਸੋ ਬੋਲਣਾ ਪ੍ਰਮਾਣੀਕ ਹੈ।

(ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ ॥) ਜੋ ਬਿਅਰਥ ਫਿੱਕਾ ਬੋਲਣਾ ਹੈ ਖਰਾਬ ਹੀ ਹੋਣਾ ਹੈ ਸੁਣ ਹੇ ਅਗਿਆਨੀ ਬੇਸਮਝ ਮਨ (ਜੋ ਤਿਸੁ ਭਾਵਹਿ ਸੇ ਭਲੇ ਹੋਰਿ ਕਿ ਕਹਣ ਵਖਾਣ ॥ ੩ ॥) ਜੋ ਤਿਸ ਨੂੰ ਭਾਉਂਦੇ ਹਨ, ਉਹ ਭਲੇ ਹਨ ਹੋਰ ਵਖਿਆਨ ਕਰਕੇ ਕੀ ਕਹਿਣਾ ਹੈ। (ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ ਜਿਨ ਹਿਰਦੈ ਰਹਿਆ ਸਮਾਇ ॥) ਉਸ ਦੇ ਤਾਈਂ ਮੱਤ ਹੈ, ਚੰਗੀ ਤਿਨ੍ਹਾਂ ਦੀ ਪਤਿ ਹੈ, ਉਹ ਪਲੇ ਧੰਨ ਹੈ ਜਿਹਨਾਂ ਦੇ ਪਲੇ (ਹਿਰਦੇ) ਵਾਹਿਗੁਰੂ ਨਾਮ ਸਮਾ ਰਿਹਾ ਹੈ (ਤਿਨ ਕਾ ਕਿਆ ਸਾਲਾਹਣਾ ਅਵਰ ਸੁਆਲਿਉ ਕਾਇ ॥) ਸੰਤਾਂ ਦੀ ਕਿਤਨੀ ਕੁ ਸਲਾਹੁਣਾ ਕਰੀਏ, ਉਹਨਾਂ ਦੇ ਗੁਣ ਬੇਅੰਤ ਹਨ, ਹੋਰ ਕਿਸੇ ਦੀ ਸਿਫਤਿ ਕੀ ਕਰਨੀ ਹੈ। (ਨਾਨਕ ਨਦਰੀ ਬਾਹਰੇ ਰਾਚਹਿ ਦਾਨਿ ਨ ਨਾਇ ॥ ੪ ॥ ੪ ॥ ) ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਜੋ ਵਾਹਿਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਤੋਂ ਬਗ਼ੈਰ ਹਨ ਉਹ ਪੁਰਖ ਨਾ ਦਾਨ ਕਰਨ ਵਿਚ ਰਚਦੇ ਹਨ ਨਾ ਨਾਮ ਜਪਦੇ ਹਨ॥੪॥੪॥ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਜੋ ਵਾਹਿਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਤੋਂ ਬਗ਼ੈਰ ਹਨ ਉਹ ਪੁਰਖ ਨਾ ਦਾਨ ਕਰਨ ਵਿਚ ਰਚਦੇ ਹਨ ਨਾ ਨਾਮ ਜਪਦੇ ਹਨ॥੪॥੪॥ (ਅੰਗ ੬੬੩) (ਧਨਾਸਰੀ ਮਹਲਾ ੧ ਆਰਤੀ ੧ੴ ਸਤਿਗੁਰ ਪ੍ਰਸਾਦਿ ॥ ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥) ਅਕਾਸ਼ ਰੂਪ ਥਾਲ ਹੈ, ਚੰਦ ਸੂਰਜ ਦੀਵੇ ਹਨ, ਤਾਰਿਆਂ ਮੰਡਲ ਮੋਤੀ ਜੁੜੇ ਹਨ। (ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥ ੧ ॥) (ਮਲਆਨਲੋ) ਚੰਦਨ ਦੇ ਬੂਟੇ ਪ੍ਰਯੰਤ ਜੋ ਅਗਨੀ ਕਰਕੇ ਸੁਗੰਧੀ ਵਾਲੀਆਂ ਬੂਟੀਆਂ ਅਗਨੀ ਨਾਲ ਜਲਦੀਆਂ ਹੋਈਆਂ ਮਹਿਕ ਦਿੰਦੀਆਂ ਹਨ। ਬਾਂਸਾਂ ਦੇ ਖਹਿਣ ਨਾਲ ਅੱਗ ਲੱਗਦੀ ਹੈ ਤੇ ਚੰਦਨ ਵੀ ਨਾਲ ਹੀ ਸੜਦਾ ਹੈ ਤੇ ਇਹੋ ਹੀ ਚੰਦਨ ਦੀ ਮਹਿਕ ਹੈ ਜੋ ਧੂਪ ਧੁਖਦੀ ਹੈ। ਪੌਣ ਦਰਖ਼ਤਾਂ ਨੂੰ ਹਲਾ ਕੇ ਚੌਰ ਕਰਦੀ ਹੈ, ਸਾਰੀ ਬਨਾਸਪਤੀ ਪ੍ਰਕਾਸ਼ ਰੂਪ ਤਾਂਈਂ ਫੁਲ ਭੇਟਾ ਹੋ ਰਹੇ ਹਨ। (ਕੈਸੀ ਆਰਤੀ ਹੋਇ॥ ਭਵ ਖੰਡਨਾ ਤੇਰੀ ਆਰਤੀ ॥) ਹੇ ਪੰਡਤ ! ਤੁਹਾਡੀ ਤੁਛ ਸਮੱਗਰੀ ਕਰਕੇ ਬਿਆਪਕ ਪ੍ਰਮੇਸ਼ਰ ਦੀ ਆਰਤੀ ਕਿਵੇਂ ਹੋ ਸਕਦੀ ਹੈ। ਹਾਂ ਹੇ ਪ੍ਰਮੇਸ਼ਰ ! ਜਨਮ ਮਰਨ ਮੇਟਣ ਵਾਲੇ ਉਪਰੋਕਤ ਇਹ ਅਸਲ ਤੇਰੀ ਆਰਤੀ ਹੋ ਰਹੀ ਹੈ। (ਅਨਹਤਾ ਸਬਦ ਵਾਜੰਤ ਭੇਰੀ ॥ ੧ ॥ ਰਹਾਉ ॥) ਨਾਸ ਤੋਂ ਰਹਿਤ ਇਕ ਰਸ ਸ਼ਬਦ ਨੂੰ ਉਚਾਰਨਾ ਇਹ ਤੇਰੇ ਵਾਜੇ ਵਜਦੇ ਹਨ। (ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁਹੀ ॥) ਹਜ਼ਾਰਾਂ ਤੇਰੇ ਸਰਗੁਣ ਸਰੂਪ ਨੇਤ੍ਰ ਹਨ। ਨਿਰਗੁਣ ਸਰੂਪ ਦੇ ਵਿਚ ਤੇਰੇ ਨੇਤ੍ਰ ਨਹੀਂ, ਹਜ਼ਾਰਾਂ ਤੇਰੀਆਂ ਸ਼ਕਲਾਂ ਹਨ ਸਰਗੁਣ ਸਰੂਪ ਦੀਆਂ, ਇਕ ਵੀ ਤੇਰੀ ਮੂਰਤੀ ਨਹੀਂ ਨਿਰਗੁਣ ਸਰੂਪ

ਦੀ (ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ ॥ ੨ ॥) ਹਜ਼ਾਰਾਂ ਤੇਰੇ ਉਜਲ ਚਰਨ ਹਨ ਸਰਗੁਣ ਸਰੂਪ ਦੇ ਨਹੀਂ ਹਨ, ਇਕ ਚਰਨ ਵੀ ਆਪ ਦੇ ਨਿਰਗੁਣ ਸਰੂਪ ਦੇ। ਹਜ਼ਾਰਾਂ ਤੇਰੇ ਨਾਸਕ ਹਨ ਸਰਗੁਣ ਸਰੂਪ ਦੇ, ਇਕ ਵੀ ਨਾਸਕ ਨਿਰਗੁਣ ਸਰੂਪ ਵਿਚ ਨਹੀਂ ਹੈ ਤੇਰੀ। ਇਸ ਤਰ੍ਹਾਂ ਚੋਜ ਵੇਖ ਕੇ ਸਾਡੀ ਬਿਰਤੀ ਮੋਹਤ ਹੋ ਗਈ ਹੈ। (ਸਭ ਮਹਿ ਜੋਤਿ ਜੋਤਿ ਹੈ ਸੋਇ ॥) ਸਾਰਿਆਂ ਦੇ ਵਿਚ ਜੋ ਤੇਰੀ ਜੋਤ ਪ੍ਰਕਾਸ਼ ਹੈ ਉਹ ਜੋਤ ਜਗਾਈ ਹੈ। (ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥) ਤਿਸ ਜੋਤ ਦੇ ਪ੍ਰਕਾਸ਼ ਕਰਕੇ ਸਾਰਿਆਂ ਵਿਚ ਚਾਨਣ ਹੁੰਦਾ ਹੈ (ਗੁਰ ਸਾਖੀ ਜੋਤਿ ਪਰਗਟੁ ਹੋਇ ॥) ਗੁਰਾਂ ਦੀ ਸਿੱਖਿਆਂ ਕਰਕੇ ਜੋਤ ਪ੍ਰਗਟ ਹੁੰਦੀ ਹੈ। (ਜੋ ਤਿਸੁ ਭਾਵੈ ਸੁ ਆਰਤੀ ਹੋਇ ॥ ੩ ॥) ਜੋ ਤਿਸ ਪ੍ਰਮੇਸ਼ਰ ਨੂੰ ਭਾਉਂਦਾ ਹੈ ਇਹੋ ਆਰਤੀ ਦਾ ਹੋਣਾ ਹੈ। (ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ ॥) ਅਕਾਲ ਪੁਰਖ ਦੇ ਚਰਨਾਂ ਕਵਲਾਂ ਦੀ (ਮਕਰੰਦ) ਧੂੜੀ ਦੇ ਰਸ ਵਿਚ ਮਨ ਰੂਪੀ ਭੌਰਾ ਲੁਭਾਇਮਾਨ ਹੋ ਰਿਹਾ ਹੈ। ਰਾਤ ਦਿਨ ਮੇਰੇ ਤਾਈਂ ਤੁਹਾਡੇ ਚਰਨਾਂ ਦੀ ਪਿਆਸ ਹੈ। (ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਮਿ ਵਾਸਾ ॥ ੪ ॥ ੧ ॥ ੭ ॥ ੯ ॥) ਕ੍ਰਿਪਾ ਰੂਪੀ ਜਲ ਗੁਰੂ ਸਾਹਿਬ ਕਹਿੰਦੇ ਹਨ ਮੇਰੇ ਚਿਤ ਰੂਪੀ ਬਬੀਹੇ ਨੂੰ ਦੇਣਾ ਕਰੋ ਜਿਸ ਕਰਕੇ ਆਪ ਦੇ ਨਾਮ ਵਿਚ ਨਿਵਾਸ ਹੋ ਜਾਇ। (ਅੰਗ ੯੦੨) (ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ॥) ਜਿਸ ਦੀ ਸਰਦਾਰੀ ਉਸੇ ਦੀ ਅੰਤ ਨੂੰ ਖੁਆਰੀ ਹੋਵੇਗੀ। ਜੋ ਵਾਹਿਗੁਰੂ ਦੇ ਨੌਕਰ ਹਨ ਉਹਨਾਂ ਨੂੰ ਕਿਸ ਦਾ ਡਰ ਹੈ। (ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ॥੪॥) ਜਦੋਂ ਸਰਦਾਰਾਂ ਦੇ ਗੁਨਾਹ ਕਰ ਕੇ ਗਲ ਵਿਚ ਜ਼ੰਜੀਰ ਪੈਣਗੇ ਤਾਂ ਵਾਹਿਗੁਰੂ ਦੇ ਸੇਵਕ ਹੱਥੋਂ ਹੀ ਮਰਨਾ ਹੋਵੇਗਾ।

## ਪ੍ਰਿਯਾਏ ਆਰੰਭ ਅਧਿਆਇ ੯

(੮੨) (ਪ੍ਰਹਾਰਾ) ਮਾਰਨਾ ਲਾਸ ਕਰਨਾ (੮੬) (ਹਨ ਤੇ) ਚਲਾਉਣ ਵਾਲੇ ਸ਼ਸਤ੍ਰਾਂ ਨੂੰ (੯੨) (ਮਗ ਮੈਂ) ਬਿਆਸ ਜੀ ਲੱਖ ਵਿਦਿਆਰਥੀਆਂ ਸਮੇਤ ਮਘਹਰਾਂ ਮੇਂ ਆਇਆ ਸੀ, ਗਣੇਸ਼ ਨੇ ਸਰਾਪ ਦੁਆ ਦਿੱਤਾ ਸੀ ਕਿ ਜੋ ਇਥੇ ਮਰੇਗਾ, ਗਧਾ ਹੋਵੇਗਾ (੯੮) (ਸਫਲ ਦਰਸ ਨਿਜ ਕਰਿ ਦੁਖ ਖੋਈ) ਨਿਜ ਆਪ ਜੀ ਦੇ ਸਹਿਤ ਗਿਆਨ ਫਲ ਦੇ ਦਰਸ਼ਨ ਕਰਕੇ ਦੁੱਖ ਖੋ ਲਏ ਹਨ ਵਾ ਆਪ ਜੀ ਦਾ ਸਫਲਾ ਦਰਸ਼ਨ ਕਰਕੇ ਦੁਖ ਖੋਏ ਜਾਂਦੇ ਹਨ। ਸਹਿਸਕ੍ਰਿਤੀ ਦੇ ੪ ਸਲੋਕ ਪਹਿਲੇ ਏਥੇ ਹੀ ਗੋਪਾਲ ਦੱਤ ਪੰਡਤ ਨੂੰ ਉਪਦੇਸ਼ ਕਰਦਿਆਂ ਉਚਾਰੇ ਹਨ।

# ਉਤਰਾਰਧ ਅਧਿਆਇ ੧੦

(੧) (ਨਮੋ ਚੰਡਿਕਾ ਕਾਲਕਾ ਬਾਕਬਾਨੀ) ਅੰਤ੍ਰੀਵ ਅਰਥ ਨਮੋਂ ਨਮਸਕਾਰ ਹੈ ਗੁਰਬਾਣੀ ਦੇ ਤਾਈਂ ਜੋ ਚੰਡਕਾ ਤਿਖੇ ਗਿਆਨ ਦੇ ਤਾਈਂ ਦੇਣ ਵਾਲੀ ਹੈ, ਕਾਮਾਦਿ ਦਾ ਨਾਸ ਕਰਨ ਵਾਲੀ ਹੈ, ਜੋ ਗੁਰਬਾਣੀ ਵਾਕਾਂ ਦੇ ਵਿਚ ਮਿਠਾਸ ਤੇ ਚਾਤੁਰਤਾ ਭਰਨ ਵਾਲੀ ਹੈ (ਮਾਤਾ) ਹੇ ਪ੍ਰਮੇਸ਼ਰ ਐਸੀ ਦਾਤ ਕਰ ਤੇਰੇ ਵਿ ਹੀ ਮਸਤ ਰਹੀਏ (੭) (ਸਦਾ ਆਰਤੀ) ਕਰਨੀ ਅਸੀਂ ਤਾਂ ਪਹਿਚਾਣਦੇ ਹਾਂ (ਜਸ) ਜਿਸ ਪ੍ਰਕਾਰ ਤਸ ਤੈਸੀ ਸੁਚੇ ਨਾਲ (੯) (ਧਨਾਸਰੀ ਮ: ੧॥ ਆਰਤੀ॥ ਜਨਕ) ਏਹ ਮੋਤੀ ਹੈ ਜਾਣੋ (ਵਾ) ਜੜੇ ਹੋਇ ਵਾ ਜਨਕ ਪਿਤਾ ਪ੍ਰਮੇਸ਼ਰ ਨੂੰ ਭੇਟਾ ਕਰਨ ਵਾਸਤੇ ਏਹ ਮੋਤੀ ਹਨ (ਮਲਆਨਲੋ) ਮਲਿਆਗਰ ਪਹਾੜ ਜੋ ਚੰਦਨ ਦੇ ਬੂਟਿਆਂ ਦਾ ਹੈ, ਜਦ ਉਸਨੂੰ ਅਗਨੀ ਲੱਗਦੀ ਹੈ ਉਦੋਂ ਸੁਗੰਧੀ ਇਕੱਠੀ ਹੁੰਦੀ ਹੈ। ਮਲਿਆਗਰ ਪਹਾੜ ਤੱਕ ਜਿਤਨੀਆਂ ਬੂਟੀਆਂ ਦੀ ਸੁਗੰਧੀ ਹੈ, ਏਹ ਧੂਪ ਧੁਖਦੀ ਹੈ। (ਫੂਲੰਤ) ਜੋ ਵਧ ਰਹੀ ਹੈ ਏਹੀ ਫੁੱਲ ਹਨ। ਜੋਤੀ ਸਰੂਪ ਨੂੰ ਭੇਟਾ ਹੋ ਰਹੀ ਹੈ। ਚੰਦਾ ਸਿੰਘ ਦੇ ਪ੍ਰਯਾਵਾ ਵਿਚ ਲਿਖਯਾ ਹੈ ਕਿ ਮੰਦਰ ਵਿਚੋਂ ਅਵਾਜ਼ ਆਈ ਕਿ ਜੋ ਗੁਰੂ ਜੀ ਕਹਿ ਰਹੇ ਹਨ ਸੋ ਠੀਕ ਹੈ, ਰਾਤ ਨੂੰ ਆਪ ਜੀ ਦੀ ਭੇਟਾ ਜਗਨਨਾਥ ਨੇ ਸੋਨੇ ਦਾ ਥਾਲ ਕੀਤਾ ਜੋ ਹਰ ਰੋਜ਼ ਰਾਜੇ ਵੱਲੋਂ ਜਗਨਨਾਥ ਨੂੰ ਭੋਗ ਲਗਾਉਣ ਲਈ ਆਉਂਦਾ ਸੀ। ਗੁਰੂ ਜੀ ਨੇ ਉਹ ਕਾਲ ਸਮੁੰਦਰ ਦੇ ਪ੍ਰਵਾਹ ਵਿਚ ਪਾ ਦਿੱਤਾ। ਪੰਡਤ ਫਿਕਰ ਵਿਚ ਨਿਮਗਨ ਹੋ ਗਏ। ਅਖ਼ੀਰ ਨੂੰ ਗੁਰੂ ਜੀ ਦੇ ਚਰਨ ਪਕੜੇ ਕਿ ਕਿਰਪਾ ਕਰੋ ਰਾਜਾ ਸਾਨੂੰ ਡੰਨ ਦੇਵੇਗਾ, ਕਿਰਪਾ ਕਰਕੇ ਥਾਲ ਦੇਵੋ। ਰਾਜਾ ਭੀ ਆ ਗਿਆ। ਕਿਹਾ ਭਾਈ ਸਮੁੰਦ੍ਰ ਵਿਚੋਂ ਸਿਆਣ ਕੇ ਕੱਢ ਲਵੋ। ਸਮੁੰਦ੍ਰ ਵਿਚ ਥਾਲ ਹੀ ਥਾਲ ਦੇਖੇ। ਸਾਰੇ ਚਰਨੀਂ ਪਏ, ਮਾਫ਼ੀ ਮੰਗੀ। ਸਿੱਖ ਸਾਰਿਆਂ ਨੇ ਬੇਨਤੀ ਕੀਤੀ ਕਿ ਆਪ ਦੀ ਕੋਈ ਨਿਸ਼ਾਨੀ ਦੇਵੋ ਕਿਰਪਾ ਕਰੇ ਏਥੇ ਪਾਣੀ ਮਿੱਠਾ ਹੋ ਗਿਆ। ਗੋਬਿੰਦ ਦਾਸ ਦੇ ਪ੍ਰਯਾਵਾਂ ਮੇਂ ਭੀ ਪ੍ਰਸੰਗ ਲਿਖਾ ਹੈ। (੧੩) (ਮਨੋਜ) ਪਾਠ ਹੈ (੩੫) (ਗੁਨ ਖਾਨੀ) ਪ੍ਰਮੇਸ਼ਰ ਦਾ (੩੬) (ਕੰਚਕੀ) ਕੱਚ ਕੀ ਵਾ ਸੋਨੇ ਕੀ ਸੰਗਰੂਰ ਦੇ ਪਾਸ ਜੋ ਨਾਨਕਿਆਨਾ ਸਾਹਿਬ ਗੁਰਦੁਆਰਾ ਹੈ, ਏਥੇ ਕਲਜੁਗ ਮਿਲਿਆ ਹੈ। ਇਥੇ ਹੀ ਇਹ ਸ਼ਬਦ ਮੋਤੀ ਤਾਂ ਮੰਦਰ ਉਸਰਹਿ, ਉਚਾਰਿਆ ਹੈ। (੫੧) (ਦੰਭ) ਲੋਭ ਦਾ ਪੁੱਤਰ ਹੈ, ਅਹੰਕਾਰ ਦਾ ਪੋਤ੍ਰਾ ਹੈ (੫੫) (ਦੇਵ ਪਤਿ ਦੇਵਾ) ਦੇਵਤਿਆਂ ਦੀ ਪਤੀ ਇੰਦ੍ਰ ਓਸਦੇ ਰਾਜੇ ਇੰਦ੍ਰ (੫੮) (ਮੋਤੀ ਤ ਮੰਦਰ) ਸੋਨੇ ਦੇ ਮੰਦਰ ਹੋਣ ਤੇ ਮੋਤੀ ਰਤਨ ਵਿਚ ਜੜੇ ਹੋਣ, ਏਹ ਅਰਥ ਪੰਡਤ ਤਾਰਾ ਸਿੰਘ ਨੇ ਕੀਤਾ ਹੈ ਵਾ ਮੋਤੀ ਤੇ ਰਤਨਾਂ ਦੀਆਂ ਇਟਾਂ ਬਣਾਕੇ ਸੰਚੇ ਉਸਦੇ ਮੰਦਰ (ਅਗਰ) ਤੋਇ ਦੀ ਲੱਕੜ ਖ਼ੁਸ਼ਬੂ ਬਾਲੀ (ਆਵੈ ਚਾਉ) ਜਿਨ੍ਹਾਂ ਦੇ ਵਿਚ ਦੇਖਣ

ਨਾਲ ਹੀ ਚਿਤ ਨੂੰ ਚਾਅ ਪੈਦਾ ਹੁੰਦਾ ਹੈ ਵਾ ਬੈਠਣ ਦਾ ਚਾਅ ਆਵੈ (ਭੂਲਾ) ਮਤਾ ਏਨ੍ਹਾਂ ਚੀਜ਼ਾਂ ਨੂੰ ਦੇਖ ਕੇ ਪ੍ਰਮੇਸ਼ਰ ਨੂੰ ਭੁੱਲ ਜਾਈਏ। ਨਾਮ ਵਿਸਰਿਆਂ ਨੂੰ ਹੋਰ ਕਿਤੇ ਥਾਂ ਨਹੀਂ ਮਿਲਦਾ।

## ਸ਼ਬਦ ਆਰੰਭ ਹੋਇਆ ਹੈ

(ਅੰਗ ੧੪) (੧ਓ ਸਤਿਗੁਰ ਪ੍ਰਸਾਦਿ॥ ਰਾਗੁ ਸਿਰੀਰਾਗੁ ਮਹਲਾ ਪਹਿਲਾ ੧ ਘਰੁ ੧॥ ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥) ਜੇਕਰ ਸੋਨੇ ਦੇ ਮੰਦਰ ਉਸਾਰੇ ਜਾਣ ਅਥਵਾ ਮੋਤੀਆਂ ਦੇ ਮੰਦਰ ਉਸਾਰੇ ਹੋਣ, ਰਤਨਾਂ ਦੇ ਵਿਚ ਜੜਾਉ ਜੜੇ ਹੋਣ। (ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ ॥) ਕਸਤੂਰੀ ਤੇ (ਅਗਰਿ) ਚੰਦਨ (ਕੁੰਗੂ) ਕੇਸਰ ਆਦਿ ਸੁਗੰਧਤ ਵਸਤੂਆਂ ਨਾਲ ਉਹ ਮੰਦਰ ਇਹਨਾਂ ਨਾਲ ਲਿਪੇ ਹੋਣ, ਬੈਠਣ ਨੂੰ ਰਿਦੇ ਵਿਚ ਚਾਉ ਆਵੇ। (ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੧ ॥) ਮਤਾਂ ਦੇਖ ਕੇ ਇਹਨਾਂ ਮੰਦਰਾਂ ਨੂੰ ਭੁੱਲ ਜਾਵਾਂ ਤੇਰੇ ਨਾਮ ਨੂੰ, ਵਿਸਰੇ ਹੋਏ ਨੂੰ ਵਾਹਿਗੁਰੂ ਤੇਰਾ ਨਾਮ ਚੇਤੇ ਨ ਆਵੇ॥੧॥ (ਹਰਿ ਬਿਨੁ ਜੀਉ ਜਲਿ ਬਲਿ ਜਾਉ ॥) ਹਰੀ ਦੇ ਨਾਮ ਤੋਂ ਬਿਨਾ ਸਰੀਰ ਹਿਰਦਾ ਤ੍ਰਿਸ਼ਨਾ ਕਰਕੇ ਛੇਤੀ ਹੀ ਜਲ ਜਾਂਦਾ ਹੈ॥ (ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ ॥ ੧ ॥ ਰਹਾਉ ॥) ਮੈਂ ਆਪਣੇ ਗੁਰੂ ਅਕਾਲ ਪੁਰਖ ਨੂੰ ਪੁੱਛ ਕੇ ਆਪਣੇ ਅਨਭਵ ਦੁਆਰਾ ਦੇਖਿਆ ਹੈ ਕਿ ਨਾਮ ਤੋਂ ਬਗ਼ੈਰ ਹੋਰ ਕੋਈ ਥਾਂ ਅਚਲ ਨਹੀਂ ਹੈ। (ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ ॥) ਧਰਤੀ 'ਤੇ ਹੀਰੇ ਲਾਲਾਂ ਦੀ ਜੜਤਕਾਰੀ ਕੀਤੀ ਹੋਵੇ, ਸੁੰਦਰ ਪਲੰਘਾਂ ਦੇ ਵਿਚ ਲਾਲ ਜੜੇ ਹੋਣ (ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ॥) ਜਿਨ੍ਹਾਂ ਇਸਤ੍ਰੀਆਂ ਦੇ ਮੁੱਖ ਮਣੀਆਂ ਦੀ ਤਰ੍ਹਾਂ ਸੁੰਦਰ ਹੋਵਣ, ਤਿਨ੍ਹਾਂ ਦੇ ਨਾਲ ਅਨੰਦ ਦਾ ਪਸਾਰਾ (ਹਾਵ ਭਾਵ) ਕਰੇ। (ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੨ ॥) ਮਤਾਂ ਇਹਨਾਂ ਪਦਾਰਥਾਂ ਨੂੰ ਦੇਖ ਕੇ ਭੁੱਲ ਜਾਵੇਂ, ਵਿਸਰੇ ਹੋਇ ਨੂੰ ਤੇਰਾ ਨਾਮ ਚੇਤੇ ਨ ਆਵੇ। (ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥) ਸਿਧ ਬਣ ਜਾਵਾਂ, ਸਿਧੀਆਂ ਨੂੰ ਪ੍ਰਾਪਤ ਕਰ ਲਵਾਂ। ਰਿਧੀਆਂ ਵੀ ਹੁਕਮ ਕਰ ਕੇ ਪ੍ਰਾਪਤ ਕਰ ਲਵਾਂ ਉਹ ਵੀ ਆ ਜਾਣ (ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥) ਗੁਪਤ ਥਾਂ 'ਤੇ ਪ੍ਰਗਟ ਹੋ ਜਾਵਾਂ, ਪ੍ਰਗਟ ਥਾਂ 'ਤੇ ਗੁਪਤ ਹੋ ਜਾਵਾਂ, ਇਹ ਸ਼ਕਤੀ ਦੇਖ ਕੇ ਲੋਕ ਪ੍ਰੇਮ ਕਰਨ। (ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੩ ॥) ਹੇ ਕਲਿਯੁਗ, ਮਤਾਂ ਇਹਨਾਂ ਚੀਜ਼ਾਂ ਨੂੰ ਦੇਖ ਕੇ ਮੈਨੂੰ ਅਕਾਲ ਪੁਰਖ ਭੁੱਲ ਜਾਵੇ। ਇਸ ਲਈ ਮੈਂ ਤਾਂ ਚਾਹੁੰਦਾ ਹਾਂ ਕਿ ਮੈਨੂੰ ਤੇਰਾ ਨਾਮ ਹੀ ਚੇਤੇ ਨਾ ਆਵੇ। (ਸੁਲਤਾਨੁ ਹੋਵਾ ਮੇਲਿ

ਲਸਕਰ ਤਖਤਿ ਰਾਖਾ ਪਾਉ ॥) ਜੇ ਚਕਰਵਰਤੀ ਪਾਤਸ਼ਾਹ ਹੋ ਜਾਵਾਂ ਫ਼ੌਜ ਦੇ ਤਾਈਂ ਇਕੱਠੀ ਕਰਕੇ ਤਖ਼ਤ ਦੇ ਉੱਤੇ ਐਸਾ ਪੈਰ ਰੱਖਾਂ। (ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥) ਹੁਕਮ ਦੁਆਰਾ ਬੈਠਾ ਹੀ ਜੋ ਚਾਹਾਂ ਸੋ ਪ੍ਰਾਪਤ ਕਰ ਲਵਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਹਵਾ ਦੇ ਸਦਰਸ ਸਭ ਬਿਅਰਥ ਹਨ (ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੪ ॥ ੧ ॥) ਦੇਖ ਕੇ ਇਹਨਾਂ ਪਦਾਰਥਾਂ ਨੂੰ ਭੁੱਲ ਨਾ ਜਾਵਾਂ, ਤੇਰਾ ਨਾਮ ਵਿਸਰੇ ਹੋਏ ਨੂੰ ਚੇਤੇ ਨ ਆਵੇ। (ਅੰਗ ੯੨੯) (ਗੁਰ ਕਹਿਆ ਸਾ ਕਾਰ ਕਮਾਵਹੁ॥) ਜੋ ਸਤਿਗੁਰੂ ਸਾਹਿਬ ਜੀ ਨੇ ਕਿਹਾ ਹੈ ਓਸ ਕਾਰ ਦੇ ਤਾਂਈਂ ਕਮਾਉਣਾ ਕਰੋ। (ਗੁਰ ਕੀ ਕਰਣੀ ਕਾਹੇ ਧਾਵਹੁ॥) ਗੁਰੂ ਜੀ ਦੀ ਦਸੀ (ਕਮਾਈ) ਭਗਤੀ ਤੋਂ ਕਿਉਂ ਭੱਜਦੇ ਹੋ॥ ਆਵੇ ਨਾਮ ਤੋਂ ਬਿਨਾਂ ਹੋਰ ਥਾਉਂ ਕੋਈ ਨਹੀਂ ਹੈ ਕਿਤੇ ਸੁੱਖ ਨਹੀਂ ਹੈ।

## ਪ੍ਰਿਯਾਇ ਆਰੰਭ ਅਧਿਆਇ ੧੦

(੫੯) (ਰਸ ਰੀਤ ਬਿਹਾਰਾ) ਰਸ ਦੀ ਰੀਤੀ ਦਾ ਬਿਹਾਰ (ਚਾਰਾ) ਸੁੰਦਰ ਗੁਰੂ ਜੀ ਕਹਿੰਦੇ ਹਨ ਜੇ ਸਾਰੀ ਧਰਤੀ ਹੀ ਹੀਰੇ ਲਾਲ ਪੰਨਿਆਂ ਨਾਲ ਜੜੀ ਹੋਵੇ (ਮੋਹਣੀ ਮੁਖਿ ਮਣੀ ਸੋਹੈ) ਸੋਹਣੀਆਂ ਇਸਤ੍ਰੀਆਂ ਦੇ ਮੁੱਖ ਉਪਰ ਮਣੀਆਂ ਸੋਂਹਦੀਆਂ ਹੋਣ ਵਾ ਮੁੱਖ ਹੀ ਮਣੀਆਂ ਦੀ ਤਰ੍ਹਾਂ ਸੋਂਹਦੇ ਹੋਣ (ਕਰੇ ਰੰਗਿ ਪਸਾਉ)॥ ਓਨ੍ਹਾਂ ਦੇ ਨਾਲ (ਰੰਗ) ਅਨੰਦ ਦਾ ਪਸਾਰਾ ਕਰਦੀਆਂ ਹੋਣ। (ਭਾਵ) ਹਾਵ ਭਾਵ ਕਰਦੀਆਂ ਹੋਣ। (ਸੋ ਕਾਰਨ) ਗੁਪਤ ਪ੍ਰਗਟ ਹੋਣ ਦਾ ਕਾਰਨ (ਰਿਧਿ ਆਖਾ ਆਉ) ਪੰਜ ਸੇਰ ਅੰਨ ਲੈ ਕੇ ਕਈ ਦਿਨ ਮੁਕਣ ਨਾ ਦੇਣਾ, ਭਾਵੇਂ ਜਿੰਨੇ ਮਰਜ਼ੀ ਛੱਕ ਲੈਣ ਇਹੀ ਰਿਧੀ ਹੈ ਤੇ ਲੋਕਾਂ ਨੂੰ ਆਖੀਏ ਆਓ ਪ੍ਰਸਾਦਾ ਛਕੋ (ਹਾਸਲੁ) ਪ੍ਰਾਪਤ ਜੋ ਚਾਹੀਏ। (ਵਾਉ) ਬਿਅਰਥ ਹਨ। (੬੭) (ਛਾਯਾ) ਅਸਰ। (੭੩) (ਦਿਜ ਬਿਵਹਾਰੀ॥) ਜੋ ਬ੍ਰਹਮਣ ਹਨ ਏਹ ਵਾਪਾਰੀ ਤੇ ਕਿਰਸਾਨ ਖੇਤੀ ਕਰਨ ਵਾਲੇ ਹੋ ਜਾਣਗੇ। (ਤੱਤ) ਸਿਧਾਂਤ ਨੂੰ ਵਿਚਾਰਨ ਵਾਲਾ।

## ਉਤਰਾਰਧ ਅਧਿਆਇ ੧੧

(੧) (ਬਾਨੀ ਬਰਦਾਨੀ) (ਅੰਤ੍ਰੀਵ) ਅਰਥ ਜੋ ਗੁਰਬਾਣੀ ਹੈ ਇਹ ਵਰਾਂ ਦੀ ਦਾਤੀ ਹੈ, ਸ੍ਰੇਸ਼ਟ ਆਤਮ ਵਸ਼ੈਣੀ ਮਤ ਦੇ ਪ੍ਰਗਟ ਕਰਨ ਵਾਲੀ ਹੈ। ਚੰਗੇ ਗੁਣਾਂ ਦੀ ਖਾਣ ਤੇ ਸੁੱਖਾਂ ਦੇ ਮੁੱਢ ਗਿਆਨ ਨੂੰ ਦੇਣ ਵਾਲੀ ਹੈ। (ਕੱਲਯਾਨੀ ਰਾਨੀ) ਸੰਸਾਰ ਵਿਚ ਬ੍ਰਹਮ ਵਿਦਿਆ ਦਾ (ਰਾਨੀ) ਪ੍ਰਕਾਸ਼ ਕਰਕੇ ਮੁਕਤ ਕਰਨ ਵਾਲੀ ਹੈ। ਕਵੀਆਂ ਨੇ ਸ਼ਬਦਾਂ ਰੂਪੀ ਚਰਨਾਂ ਦੀ ਸਿਧਾਂਤ ਰੂਪੀ ਧੂੜੀ ਚਾਹਿਆ ਹੈ ਕਿ ਸਾਨੂੰ ਸਿਧਾਂਤ ਪ੍ਰਾਪਤ ਹੋਵੇ, ਵਾ ਜਗਤ ਦੇ ਵਿਚ (ਰਾਨੀ) ਰਾਜ ਰੂਪ ਹੈ (੭) (ਸਾਨ)

ਸਦ੍ਰਸ। (੧੧) (ਜਿ) ਜਿਸ। (੧੧) (ਜਾਂਹੀ) ਜਗਾ ਵਿਚ। (੨੩) (ਤਟ ਭੇਟਨ) (ਭੇਟਨ) ਭੇਟਾ ਕਰਨ ਵਾਸਤੇ, (ਤਟ) ਪਾਸ ਬਸਤ੍ਰਾਂ ਦੀ ਭੇਟਾ ਲੈ ਲਈ॥ (੨੭) (ਕੌਡਨਿ) ਮਾਇਆ ਰੂਪੀ ਕੌਡੀਆਂ। (ਸਤਿ ਸੰਗਤ ਸੇਵ ਪਦਾਰਥ ਜੋ) ਜੋ ਸੰਗਤਿ ਦੀ ਸੇਵਾ ਕਰਨੀ ਹੈ ਏਹੀ ਪਦਾਰਥ ਹੈ। (੩੧) (ਕਹਾਂ) ਕਿਥੇ ਰਹਿੰਦਾ ਹੈ। (੪੩) (ਬਿਨ ਨੀਰ ਧਰਾ) ਧਰਤੀ ਉਪਰ ਨਾਂ ਬਾਰਸ਼ ਪੈਣ ਤੋਂ (੪੫) (ਫੁਰੈ) ਪੂਰਾ। (੪੫) (ਰੀਤਿ ਕੁਰੀਤਿ) ਕੁਰੀਤੀ ਦੀ ਰੀਤੀ ਜਾਣਕੇ। (੪੬) (ਬਾਰਿ) ਪਾਣੀ ਵਾ ਬਹੁਤ ਵਾਰੀ ਬੱਦਲ॥ (ਜਿਤੋ ਜਿ ਚਹਾਂ) ਜਿਤਨਾ ਵੀ ਜੋ ਕੋਈ ਚਾਹੇ॥ (੫੩) (ਨਿਜ ਨ ਨੈਨ) ਮੈਂ ਆਪਣੇ ਨੇਤ੍ਰਾਂ ਨਾਲ ਜੋ ਨਾ ਦੇਖਿਆ (ਜਾਚਨ ਸੁ ਬੈਨ) ਫੇਰ ਮੈਂ ਕਿਸੇ ਪਾਸ ਕੋਈ ਚੀਜ਼ ਮੰਗਣ ਵਾਸਤੇ ਬਚਨ ਕਹਾਂ। ਜੋ ਦਿਸਦਾ ਨਹੀਂ ਉਹ ਕੀ ਦੇਵੇਗਾ। ਮੈਂ ਕੁਦਰਤ ਨੂੰ ਨਹੀਂ ਜਾਣਦਾ ਕੀ ਹੁੰਦੀ ਹੈ (੫੬) (ਤਾਂਹਿ ਕੋ) ਜ਼ਿਮੀਂਦਾਰ ਨੂੰ (੬੨) (ਸਬਾਰ) ਜਲ ਨਾਲ ਸਿੰਜੀ ਹੋਈ ਵਾ ਸਵਾਰੀ ਹੋਈ ਭਾਵ ਬਹੁਤੇ ਦਿਨਾਂ ਦੀ ਸਿੰਜੀ ਹੋਈ (੭੩) (ਜੋਤਿ ਕਲਾ) ਸ਼ਕਤੀ ਦੇ ਸੰਜੁਕਤ ਹੈ (੮੫) (ਸਕੈ ਕੌਨ ਨ ਚੀਨ) ਕੌਨ ਕੋਈ ਭੀ ਜਾਨੀ ਨਹੀਂ ਸਕਦ। (੮੯) (ਬਰ ਪਰਮਦਾ ਅਪਵਰਗ ਸਿਮਰਨ) ਜੋ ਨਾਮ ਦਾ ਸਿਮਰਨ ਹੈ ਏਹ (ਬਰ) ਸ੍ਰੇਸ਼ਟ ਵੱਡੀ ਅਪਵਰਗ ਮੁਕਤੀ ਦੇ ਦੇਣ ਵਾਲਾ ਹੈ ਅਤੇ ਧਰਮ ਅਰਥ ਕਾਮ ਮੋਖ ਦੇ ਦੇਣ ਅਤੇ ਬ੍ਰਹਮੰਡ ਆਦਿ ਦਾ ਏਕ ਆਸਰਾ ਹੈ। ਸੁਮਰਨ ਅਰਥ ਸਿਮਰਨ ਹੀ ਹੈ (੯੦) (ਮੁਨਾਫਕ) ਨਾ ਮਾਫਕ ਹੋਵੇ ਜਿਨ੍ਹਾਂ ਨੂੰ ਨਾਮ। ਨਾਸਤਕ ਸਨ (ਸੁਆਲਯੋ) ਸਲਾਹੁਣੇ ਜੋਗ ਵਾ ਸੁੰਦਰ।

(੧) (ਪਿੰਗਲ)॥ ਅਰਥ ਜੋ ਸਾਧਨਾ ਰੂਪ ਪੈਰਾਂ ਤੋਂ ਪਿੰਗਲੇ ਸਨ ਓਹੁ ਅਗਿਆਨ ਰੂਪੀ ਪਰਬਤ ਦੇ ਸਿਖਰ ਚੜ੍ਹ ਗਏ ਭਾਵ ਅਗਿਆਨ ਨੂੰ ਤਲੇ ਦਬਾ ਲਇਆ (ਗੁੰਗ) ਜੋ ਪ੍ਰੀਤ ਰੂਪੀ ਜ਼ਬਾਨ ਤੋਂ ਗੁੰਗੇ ਸਨ ਓ ਉਹ (ਬਾਚਾਲ) (ਬਾਚਾ) ਬਾਣੀ ਦਾ (ਆਲ) ਘਰ ਪੰਡਤ॥

## ਸ਼ਬਦ ਆਰੰਭ ਹੋਇਆ ਹੈ

(ਅੰਗ ੧੪੯) (ਸਲੋਕੁ ਮਃ ੧ ॥ ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ ॥) ਸਿਰ ਦੇ ਵਾਲਾਂ ਨੂੰ ਪਟਵਾ ਲੈਂਦੇ ਹਨ, ਮੈਲ ਵਾਲਾ ਪਾਣੀ ਪੀਂਦੇ ਹਨ=ਜੂਠਾ। ਅੰਨ ਮੰਗਿ ਮੰਗਿ ਕੇ ਖਾਂਕਦੇ ਹਨ। (ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ ॥) ਵਿਸਟਾ ਗੰਦਗੀ ਨੂੰ ਫੋਲਿ ਕੇ ਆਪਣੇ ਮੁਖ ਦੇ ਵਿਚ ਗੰਦੀ ਹਵਾੜ ਲੈਂਦੇ ਹਨ ਤੇ ਪਾਣੀ ਨੂੰ ਦੇਖ ਕੇ ਸੰਕੋਚਦੇ ਹਨ॥ (ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ ॥) ਭੇਡਾਂ ਦੀ ਤਰ੍ਹਾਂ ਸਿਰ

ਦੇ ਰੋਮਾਂ ਨੂੰ ਪੁਟਾ ਲੈਂਦੇ ਹਨ। ਹੱਥ ਵਿਚ ਸੁਆਹ ਚੁਟਕੀਆਂ ਭਰਕੇ ਸਿਰ ਵਿਚ ਉਹਨਾਂ ਦੇ ਗੁਰੂ ਪਾਉਂਦੇ ਹਨ। (ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ ॥) ਮਾਂ ਪਿਉ ਦੇ ਉਪਕਾਰ ਨੂੰ ਗਵਾ ਦੇਂਦੇ ਹਨ=ਇਸਤ੍ਰੀਆਂ ਉਨ੍ਹਾਂ ਦੀਆਂ ਧਾਹਾਂ ਮਾਰ ਕੇ ਰੋਦੀਆਂ ਹਨ ਕਿਉਂਕਿ ਉਹ ਉਹਨਾਂ ਨੂੰ ਛੱਡ ਜਾਂਦੇ ਹਨ॥ (ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ ॥) ਓਹਨਾਂ ਸਰੇਵੜਿਆਂ ਦੇ ਜਿਸ ਵੇਲੇ ਮਰਦੇ ਹਨ ਤਾਂ ਹਿੰਦੂਆਂ ਦੀ ਤਰ੍ਹਾਂ ਨਾ ਪਿੰਡ ਭਰਾਉਂਦੇ ਹਨ ਨਾ ਪਤਲਾਂ ਮਣਸਾਉਂਦੇ ਹਨ, ਨਾ ਕਿਰਿਆ ਕਰਦੇ ਹਨ, ਨਾ ਦੀਵਾ ਜਗਾਉਂਦੇ ਹਨ। ਉਹ ਮਰ ਕੇ ਕਿਥੇ ਪੈਣਗੇ (ਭਾਵ) ਨਰਕਾਂ ਵਿਚ। (ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ ਅੰਨੁ ਨ ਖਾਹੀ ॥) ੬੮ ਤੀਰਥ ਉਹਨਾਂ ਨੂੰ ਆਸਰਾ ਨਹੀਂ ਦਿੰਦੇ ਭਾਵ ਇਸ਼ਨਾਨ ਨਹੀਂ ਕਰਦੇ-ਮਲੀਨ ਰਹਿਣ ਕਰਕੇ ਬ੍ਰਾਹਮਣ ਉਹਨਾਂ ਨੂੰ ਪਾਪੀ ਮੰਨਦੇ ਹਨ, ਓਹਨਾਂ ਦਾ ਅੰਨ ਨਹੀਂ ਖਾਂਦੇ॥ (ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ ॥) ਹਮੇਸ਼ਾ ਰਾਤ ਦਿਨੇ ਅਪਵਿੱਤਰ ਰਹਿੰਦੇ ਹਨ, ਮੱਥੇ ਉੱਪਰ ਉਹਨਾਂ ਦੇ ਤਿਲਕ ਵੀ ਨਹੀਂ ਹੁੰਦੇ (ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ ॥) ਨੀਵੀਂ ਪਾ ਕੇ ਭਾਵ ਗੋਡਿਆਂ ਵਿਚ ਸਿਰ ਦੇ ਕੇ ਨਿੱਤ ਬੈਠਦੇ ਹਨ। ਜਿਵੇਂ ਮਰਣੇ ਤੇ ਜਾ ਕੇ ਮਾਈਆਂ ਪੱਲੂ ਪਾਕੇ ਬਹਿੰਦੀਆਂ ਹਨ (ਦੜਿ) ਦੱਬੇ ਰਹਿੰਦੇ ਹਨ। ਦੀਵਾਨਾਂ ਵਿਚ ਨਹੀਂ ਜਾਂਦੇ। (ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ ॥) ਲੱਕਾਂ ਨਾਲ ਕਾਠ ਦੇ ਠੂਠੇ ਹੱਥਾਂ ਵਿਚ ਟਾਕੀਆ ਦੇ ਝਾੜੂ ਜੈਸੇ ਫੁੰਮਣ ਚੌਰ ਹੁੰਦੇ ਹਨ ਤੇ ਅੱਗੇ ਪਿੱਛੇ ਹੋ ਕੇ ਜਾਂਦੇ ਹਨ। (ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁੰਲਾ ॥) ਨਾ ਉਹ ਜੋਗੀ ਹਨ, ਨਾ ਹੀ ਜੰਗਮ ਹਨ, ਨਾ ਹੀ ਕਾਜੀ ਮੁਲਾਣੇ ਹਨ। (ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ ॥) ਪਰਮੇਸ਼ਰ ਦੇ ਭੁਲਾਏ ਹੋਏ ਖ਼ਰਾਬ ਹੁੰਦੇ ਫਿਰਦੇ ਹਨ। ਇਸ ਫਿਟਿਆਂ ਹੋਇਆ ਦੀਆਂ ਅਵੈੜਤਾਈ ਵਾਲੀਆਂ ਗੱਲਾਂ ਹਨ (ਵ) ਟੋਲਾ ਸਰੇਵੜਿਆਂ ਦਾ ਫਿਟਿਆ ਹੋਇਆ ਫਿਰਦਾ ਹੈ। (ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ ॥) ਜੀਆਂ ਨੂੰ ਮਾਰਨ ਤੇ ਜੀਵਾਲਣ ਵਾਲਾ ਸੋਈ ਪ੍ਰਮੇਸ਼ਰ ਹੈ ਹੋਰ ਕੋਈ ਜੀਆਂ ਨੂੰ ਰੱਖ ਨਹੀਂ ਸਕਦਾ॥ (ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ ॥) ਇਸ਼ਨਾਨ ਤੇ ਦਾਨ ਤੋਂ ਖ਼ਾਲੀ ਰਹਿ ਗਏ ਹਨ, ਸਿਰ ਖੋਹਿਆਂ ਦੇ ਸਿਰ ਵਿਚ ਸੁਆਹ ਪਈ ਹੈ॥ (ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ ॥) ਦੇਖੋ ਪਾਣੀ ਵਿਚੋਂ ਰਤਨ ਨਿਕਲੇ ਹਨ ਜਦੋਂ ਦੇਵਤਿਆਂ ਤੇ ਦੈਂਤਾਂ ਨੇ ਮਿਲਕੇ ਸਮੁੰਦਰ ਰਿੜਕਿਆ ਸੀ ਉਸ ਸਮੇਂ ਸਮੇਰ ਪਰਬਤ ਮਧਾਣੀ ਬਣਾਇਆ ਸੀ॥ (ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ

ਬਾਣੀ ॥) ਅਠਾਹਠ ਤੀਰਥ ਦੇਵਤਿਆਂ ਨੇ ਅਸਥਾਪਨ ਕੀਤੇ ਹਨ ਜੋ ਉਥੇ ਕੁੰਭ ਆਦਿਕ ਪੁਰਬੀਆਂ ਲੱਗਦੀਆਂ ਹਨ ਇਹ ਬੇਦ ਬਾਣੀ ਕਥਨ ਕਰਦੀ ਹੈ॥ (ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ ॥) ਦੇਖੋ ਨਹਾ ਕੇ ਮੁਸਲਮਾਨ ਨਿਮਾਜ਼ਾਂ ਪੜ੍ਹਦੇ ਹਨ, ਨਹਾ ਕੇ ਹਿੰਦੂ ਪੂਜਾ ਕਰਦੇ ਹਨ। ਸੁਜਾਣ ਗੁਰਸਿਖ ਸਦਾ ਇਸ਼ਨਾਨ ਕਰਦੇ ਹਨ॥ (ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ ॥) ਮਰਿਆਂ ਦੀ ਤੇ ਜੰਮਦਿਆਂ ਦੀ ਪਵਿੱਤਰਤਾ ਤਾਂ ਹੁੰਦੀ ਹੈ ਜੇ ਸਿਰ ਵਿਚ ਪਾਣੀ ਪਾਈਏ ਭਾਵ ਜਨਮ ਸਮੇਂ ਬੱਚੇ ਦਾ ਇਸ਼ਨਾਨ ਕਰਾਉਂਦੇ ਹਨ ਅਤੇ ਸਸਕਾਰ ਤੋਂ ਪਹਿਲਾਂ ਮਰਨ ਸਮੇਂ ਵੀ ਇਸ਼ਨਾਨ ਕਰਾ ਕੇ ਸਸਕਾਰ ਕਰਦੇ ਹਨ। (ਨਾਨਕ ਸਿਰਖੁਥੇ ਸੈਤਾਨੀ ਏਨਾ ਗਲ ਨ ਭਾਣੀ ॥) ਗੁਰੂ ਸਾਹਿਬ ਜੀ ਕਹਿੰਦੇ ਹਨ ਇਹਨਾਂ ਸਿਰ ਖੁਥੇ ਸਰੇਵੜਿਆਂ ਨੂੰ ਜੋ ਚੰਚਲਤਾਈ ਕਰਦੇ ਹਨ, ਇਸ਼ਨਾਨ ਦੀ ਗੱਲ ਨਹੀਂ ਭਾਉਂਦੀ॥ (ਵੁਠੈ ਹੋਇਐ ਹੋਇ ਬਿਲਾਵਲੁ ਜੀਆ ਜੁਗਤਿ ਸਮਾਣੀ ॥) ਦੇਖੋ ਬਦਲ ਕੇ ਵਰਸਣੇ ਕਰਕੇ ਅਨੰਦ ਹੁੰਦਾ ਹੈ। ਜੀਆਂ ਦੇ ਖਾਣ ਪੀਣ ਆਦਿ ਨਾਨਾ ਪ੍ਰਕਾਰ ਦੀਆਂ ਜੁਗਤੀਆਂ ਪਾਣੀ ਵਿਚ ਸਮਾਈਆਂ ਹਨ॥ (ਵੁਠੈ ਅੰਨੁ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ ॥) ਬਰਖਾ ਦੇ ਹੋਣ ਕਰਕੇ ਅੰਨ ਕਮਾਦ ਕਪਾਹ ਆਦਿ ਹੁੰਦੇ ਹਨ। ਸਾਰਿਆਂ ਜੀਆਂ ਦੇ ਪੜਦਾ ਰੂਪ ਬਣਦੇ ਹਨ॥ (ਵੁਠੈ ਘਾਹੁ ਚਰਹਿ ਨਿਤਿ ਸੁਰਹੀ ਸਾ ਧਨ ਦਹੀ ਵਿਲੋਵੈ ॥) ਵਰਖਾ ਦੇ ਹੋਣ ਕਰਕੇ ਘਾਹ ਹੁੰਦਾ ਹੈ ਜਿਸ ਨੂੰ ਗਾਵਾਂ ਚਰਦੀਆਂ ਹਨ ਦੇ ਦੁੱਧ ਦਿੰਦੀਆਂ ਹਨ। ਉਸ ਦੁੱਧ ਦੀ ਦਹੀਂ ਨੂੰ ਮਾਈਆਂ ਰਿੜਕਦੀਆਂ ਹਨ॥ (ਤਿਤੁ ਘਿਇ ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ ॥) ਤਿਸ ਮੱਖਣ ਵਿਚੋਂ ਤਾਅ ਦੇ ਕੇ ਘਿਓ ਨਿਕਲਦਾ ਹੈ। ਉਸ ਨਾਲ ਹਵਨ ਯੱਗ ਸਦਾ ਪੂਜਾ ਆਦਿਕ ਕਰੀਦੀ ਹੈ॥ ਜਿਸ ਪਦਾਰਥ ਵਿਚ ਘਿਓ ਪੈਂਦਾ ਹੈ ਓਹੀ ਸ਼ੋਭਨੀਕ ਹੁੰਦਾ ਹੈ॥ (ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ ॥) ਗੁਰੂ ਸਾਹਿਬ ਜੀ ਸਮੁੰਦਰ ਦੀ ਨਿਆਈ ਵੱਡੇ ਹਨ, ਸਿੱਖੀ ਨਦੀ ਦੀ ਨਿਆਈਂ ਹੈ ਕਿਉਂਕਿ ਨਦੀ ਸਮੁੰਦਰ ਵਿਚ ਅਭੇਦ ਹੋਣਾ ਹੈ। ਨਹਾਉਣ ਦੀ ਜਿਸ ਗੁਰੂ ਘਰ ਵਿਚ ਵਡਿਆਈ ਹੈ। (ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ ॥ ੧ ॥ ) ਸ੍ਰੀ ਗੁਰੂ ਜੀ ਕਹਿੰਦੇ ਹਨ ਜੇ ਸਿਰ ਖੁਥੇ (ਸਰੇਵੜੇ) ਅਜੇ ਵੀ ਨਹੀਂ ਨਹਾਉਣਗੇ ਤਾਂ ਸਾਡੇ ਵੱਲੋਂ ਸੌ ਬੁਕ ਸੁਆਹ ਦੀ ਪਵੇ। (ਚਟਾ) ਉਹ ਹੁੰਦਾ ਹੈ ਜਿਸ ਨਾਲ ਬੇੜੀ ਵਿਚੋਂ ਪਾਣੀ ਕੱਢੀਦਾ ਹੈ।

# ਪ੍ਰਯਾਇ ਆਰੰਭ ਅਧਿਆਇ ੧੨

(੧) (ਆਲ) ਘਰ ਪੰਡਤ ਭਾਵ ਬਾਣੀ ਦੇ ਸਿਧਾਂਤ ਨੂੰ ਜਾਨਣ ਦੇ ਘਰ ਹੋ ਗਏ (ਕਾਇਰ) ਜੋ ਵਿਕਾਰਾਂ ਤੋਂ ਕਾਇਰ ਡਰਦੇ ਸਨ ਉਹ ਝਟ ਸੂਰਮੇ ਹੋ ਕੇ ਇਨਾਂ ਤੋਂ ਜੈ ਧਾਰਨ ਵਾਲੇ ਹੋ ਜਾਂਦੇ ਹਨ (੨) (ਅਨੁ) ਹੋ ਕੇ ਇਕ ਰਸ ਅਨਸਾਰੀ (੫) (ਰਾਜ ਰਿਖੀ) ਸ਼ਸਤ੍ਰਧਾਰੀ ਹੋਣ 'ਤੇ ਰਾਜ ਰਿਖੀ ਕਿਹਾ ਹੈ। ਅੰਤ੍ਰੀਵ ਵਾ ਪ੍ਰਤੱਖ ਛੇਵੇਂ ਸਰੂਪ ਮੇਂ, ਭਵਿੱਖਤ ਪੁਰਾਣ ਵਿਚ, ਬ੍ਰਹਿਮ ਤੇ ਰਾਜ ਰਿਖੀ ਨਾਮ ਗੁਰੂ ਜੀ ਦਾ ਲਿਖਜਾ ਹੈ (੨੦) (ਰਾਖਸ਼ ਹੇਰੇ) ਦੈਂਤਾਂ ਨੇ ਦੇਖੇ ਕਿ ਬੈਠਾ ਹੀ ਹਨ, ਗਏ ਨਹੀਂ (੨੫) (ਭੀਤ) ਸੰਜੁਗਤ ਭੈ ਦੇ ਹੋ ਕੇ ਐਸੇ ਸਰੀਰ ਮੇਂ ਚੇਤਨਤਾ ਆ ਗਈ ਜੈਸੇ ਸੰਜੀਵਨੀ ਬੂਟੀ ਸੇ ਜ਼ਖ਼ਮੀ ਦੀ ਮੂਰਛਾ ਖੁੱਲ੍ਹ ਜਾਂਦੀ ਹੈ ਭਾਵ ਅਸੀਂ ਚਿੜੀਆਂ ਅਤੇ ਇਹ ਦੈਂਤ ਬਾਜ਼ ਸੀ (੪੧) (ਕਰਿਵਾਈ ਕਰਿ ਦੀਨ) ਗ੍ਰੀਬ ਅਧੀਨ ਕਰਕੇ ਕਰਵਾ ਦਿੱਤੀ, ਬੱਕਰੀਆਂ ਦੇ ਚਰਨਾਂ 'ਤੇ ਪਾ ਕੇ ਏਸ ਨੂੰ ਵੀ ਸਵਾਰ ਦਿੱਤਾ। ਮਨੁੱਖ ਬੱਕਰੀਆਂ ਤੇ ਦੈਂਤ ਸੇਰ (ਅੰਨ ਅੰਨਿ ਅੰਨਿ ਤੇ ਹੋਤੁ ਜਯੋ ਘਾਸਿ ਘਾਸਿ ਤੇ ਹੋਇ॥ ਤੈਸੇ ਮਨੁਛ ਮਨੁਛ ਤੇ ਅਵਰੁ ਨ ਕਰਤਾ ਕੋਇ॥ (ਸ੍ਰੀ ਦਸਮ ਗ੍ਰੰਥ ਵਿਚੋਂ) ਸਲੋਕ ਮਾਝ ਦੀ ਵਾਰ ਦਾ॥ (ਮਲਵਾਣੀ) ਮੈਲ ਵਾਲੀ ਬਾਣੀ ਪਾਬੀ ਤੇ ਆਟੇ ਆਦਿ ਦਾ ਧੋਣਾ (ਸਿਰੁ ਖੋਹਾਇਇਨਿ) ਰਾਮ ਚਟਾਕਾ ਅਬ ਸੁੱਖ ਜਾਤਾ ਅਬ ਦੁਖ ਫਿਰ ਸੁੱਖ ਐਸੇ ਮੁਖੋਂ ਕਹਿੰਦੇ ਹਨ। ਕੇਸ ਪਟਣ ਵੇਲੇ (ਕਿਰਤੁ) ਓਨਾਂ ਦੀ ਸੇਵਾ ਵਾ ਜੋ ਮਾਤਾ ਪਿਤਾ ਕੰਮ ਕਰਦੇ ਸਨ। ਹੱਟੀ ਆਦਿ ਟੱਬਰ ਧਾਹੀਂ ਭੁੱਖਾ ਰੋਂਦਾ ਹੈ। ਆਪ ਦੇ ਪਿਤਾ ਕੰਮ ਨਾ ਪਿੰਡ ਭਰੌਂਦੇ ਹਨ। ਹਿੰਦੂ ਰੀਤੀ ਅਨੁਸਾਰ ਪਤਲਾਂ ਦਿੰਦੇ ਹਨ ਤੇ ਨਾ ਕਿਰਿਆ ਕਰਦੇ ਹਨ। ਸੋਟੀ ਛਤ੍ਰੀ ਗੜਵੀ ਆਦਿ ਨਹੀਂ ਦਿੰਦੇ, ਨਾ ਦੀਵਾ ਜਗੌਂਦੇ ਹਨ, ਐਸੇ ਉਹ ਮਰ ਕੇ ਕਿਥੇ ਪੈਣਗੇ? ਤੀਰਥ ਤਾਂ ਢੋਈ ਨਹੀਂ ਦਿੰਦੇ ਕਿਉਂਕਿ ਇਸ਼ਨਾਨ ਨਹੀਂ ਕਰਦੇ (ਬ੍ਰਹਮਣ) ਪਵਿੱਤ੍ਰ ਭੋਜਨ ਵਾ ਬ੍ਰਹਿਮਣ ਤਾਂ ਇਨ੍ਹਾਂ ਨੂੰ ਪਾਪੀ ਜਾਣਦੇ ਹਨ ਅਤੇ ਨਾ ਹੀ ਹਿੰਦੂਆਂ ਦੀ ਤਰ੍ਹਾਂ ਟਿਕੇ ਲਾਉਂਦੇ ਹਨ। (ਫਦੀਹਤਿ) ਵਿਸ਼ਟਾ ਫੋਲ ਕੇ (ਫਾਰਸੀ ਵਿਚ ਫਦੀਹਤ ਖੁਆਰੀ ਦਾ ਨਾਮ ਹੈ। (ਝੁੰਡੀ) ਜੈਸੇ ਬੁੱਢੀਆਂ ਮਰਨੇ ਵਾਲੇ ਘਰ ਪੱਲਾ ਪਾਈ ਬੈਠੀਆਂ ਹੁੰਦੀਆਂ ਹਨ। (ਦੜਿ ਦੀਬਾਣਿ) ਦੜੇ ਰਹਿੰਦੇ ਹਨ, ਦੀਵਾਨ ਵਿਚ ਨਹੀਂ ਜਾਂਦੇ ਵਾ ਦੜੇ ਦੀਵਾਨ ਵਿਚ (ਕਾਸੇ) ਲੱਕੜ ਦੇ ਠੂਠੇ ਲੱਕ ਨਾਲ (ਫੁੰਮਣ) ਸੂਤ ਦੇ ਚੌਰ ਜਿਹੇ ਪ੍ਰਮੇਰਿ ਦੇ ਭੁਲਾਏ ਹੋਇ (ਵਿਗੁਤੇ) ਖਰਾਬ ਹੋਇ ਫਿਰਦੇ ਹਨ। (ਫਿਟਾ ਵਤੈ ਗਲਾ) ਫਿਟਿਆ ਹੋਇਆਂ ਦਾ (ਗਲਾ) ਟੋਲਾ ਫਿਰਦਾ ਹੈ, ਜੈਸੇ ਇਕ ਊਠ ਦੇ ਲਾਰ ਵਿਚੋਂ ਖ਼ਰਾਬ ਹੋ ਜਾਵੇ ਤਾਂ ਸਾਰੀ ਲਾਰ ਹੀ ਵਿਗੜ ਜਾਂਦੀ ਹੈ। ਮਰਦਾਨਾ ਕਹਿੰਦਾ ਜੀ ਉਂਝ ਤਾਂ ਜੀਆਂ ਦੀ ਰੱਖਿਆ ਕਰਦੇ ਹੈ, ਤਾਂ ਕਿਹਾ ਆਪ ਹੀ ਪ੍ਰਮੇਸ਼ਰ

ਸਭ ਜੀਆਂ ਦੀ ਰੱਖਿਆ ਕਰਦਾ ਹੈ (ਸਿਰਿ ਖੁਥੈ) ਜੈਨੀਆਂ ਦੇ ਸਿਰ ਖੁਥਿਆਂ ਦੇ (ਭਸੁ) ਸੁਆਹ। ਦੇਖੋ ਪਾਣੀ ਕੈਸੀ ਚੰਗੀ ਚੀਜ਼ ਹੈ (ਦੇਵੀ) ਦੇਵਤਿਆਂ ਨੇ (ਬਾਣੀ) ਪਾਣੀ ਦੇ ਕਿਨਾਰੇ ਹੀ ਪੁਰਬੀਆਂ ਲੱਗਦੀਆਂ ਹਨ। ਕੁੰਭ ਅਤੇ ਕੁੰਭੀਆਂ ਵਾ ਏਹ ਬੇਦ ਬਾਣੀ ਮੇਂ ਲਿਖਾ ਹੈ, ਚੰਗੇ ਮੁਸਲਮਾਨ ਨਹਾ ਕੇ ਨਿਮਾਜ਼ ਪੜ੍ਹਦੇ ਹਨ, ਹਿੰਦੂ ਇਸ਼ਨਾਨ ਕਰਕੇ ਪੂਜਾ ਕਰਦੇ ਹਨ (ਸੁਜਾਣੀ) ਚਤਰ ਪੁਰਖ ਸਿੱਖ ਇਸ਼ਨਾਨ ਕਰਕੇ ਬਾਣੀ ਪੜ੍ਹਦੇ ਹਨ। (ਗਤਿ ਹੋਵੈ) ਸ਼ੁੱਧੀ ਪਵਿੱਤਤ੍ਰਾ ਹੁੰਦੀ ਹੈ, ਜੋ ਸ਼ੈਤਾਨ ਹਨ, ਏਨ੍ਹਾਂ ਨੂੰ ਏਹ ਗੱਲ ਚੰਗੀ ਨਹੀਂ ਲੱਗਦੀ ਦੇਖੋ ਮੀਂਹ ਵਰਨੇ ਸੇ ਬਿਲਾਵਲ ਅਨੰਦ ਹੁੰਦਾ ਹੈ, ਜੀਆਂ ਦੇ ਅੰਦਰ ਪੈਲੀ ਵਾਹੁਣ ਬੀਜਣ ਦੀ ਜੁਗਤ ਸਮਾ ਜਾਂਦੀ ਹੈ। ਮੀਂਹ ਵਰਨੇ ਸੇ ਅੰਨ ਕਮਾਦਿ ਕਪਾਹ ਹੁੰਦੀ ਹੈ। ਸਭ ਦਾ ਪੜਦਾ ਢੱਕਿਆ ਜਾਂਦਾ ਹੈ। ਜੇ ਚਾਰ ਪ੍ਰਾਹੁਣੇ ਆ ਜਾਦ ਤੇ ਅੰਨ ਨਾ ਹੋਵੇ, ਗੁੜ ਨਾ ਹੋਵੇ, ਬਸਤ੍ਰ ਨਾ ਹੋਵੇ ਪੜਦਾ ਕੀ ਰਹੇਗਾ ਸਭ ਦੇ ਪੜਦੇ ਢੱਕੇ ਜਾਂਦੇ ਹਨ। ਮੀਂਹ ਨਾਲ ਫ਼ਸਲ ਚੰਗੀ ਹੋ ਜਾਂਦੀ ਹੈ॥ (ਸਾ ਧਨ) ਇਸਤ੍ਰੀਆਂ ਦਹੀਂ ਰਿੜਕਦੀਆਂ ਹਨ ਗੁਰੂ ਜੀ ਸਮੁੰਦਰ ਜੀ ਤਰ੍ਹਾਂ ਹਨ। ਜੇ ਗੁਰਾਂ ਦਾ ਬਚਨ ਮੰਨ ਕੇ ਇਹ ਇਸ਼ਨਾਨ ਕਰ ਲੈਣ ਤਾਂ ਗੁਰੂ ਰੂਪੀ ਸਮੁੰਦਰ ਵਿਚ ਅਭੇਦ ਹੋ ਜਾਣ। ਜੇ ਸਿੱਖਾਂ ਦਾ ਬਚਨ ਮੰਨ ਲੈਣ ਤਾਂ ਸਿੱਖ ਭੀ ਨਦੀ ਦੀ ਤਰ੍ਹਾਂ ਹੈਨ ਏਸ ਮੇਂ ਮਿਲਕੇ ਗੁਰੂ ਰੂਪ ਸਮੁੰਦਰ ਮੇਂ ਮਿਲ ਸਕਦੇ ਹਨ ਨਹਾਉਣ ਦੀ ਜਿਸ ਵਿਚ ਵਡਿਆਈ ਹੈ ਸਿਖੀ ਵਿਚ (ਚਟੇ) ਜੋ ਬੇੜੀ ਵਿਚ ਪਾਣੀ ਕੱਢਣ ਵਾਲਾ ਹੁੰਦਾ ਹੈ, ਉਹ ਸੁਆਹ ਭਰਕੇ ਉਨ੍ਹਾਂ ਦੇ ਸਿਰ ਵਿਚ ਪਾਉਂਦਾ ਹੈ। (੮੬) (ਅਸਥਾਪਤ) ਭਾਈ ਬਣਾ ਕੇ ਸਿੱਖੀ ਦੇ ਪ੍ਰਚਾਰ ਵਾਸਤੇ ਧਰਮਸ਼ਾਲਾ ਵਿਚ ਅਸਥਾਪਤ ਕੀਤਾ। (੯੩) (ਜੋਇ) ਦੇਖਣਾ ਕਰੇ, ਗੁਰੂ ਨਾਨਕ ਦੇਵ ਜੀ ਨੇ ਜੋ ਐਸੇ ਸ਼ਬਦ ਹਨ ਸੋ ਉਲਟੇ ਪੁਲਟੇ ਮਤਾਂ ਦਾ ਖੰਡਨ ਕਰਨ ਵਾਸਤੇ ਪ੍ਰਮੇਸ਼ਰ ਦੀ ਪ੍ਰਾਪਤੀ ਵਾਸਤੇ ਉਚਾਰਨ ਕੀਤੇ ਹਨ।

## ਉਤਰਾਰਧ ਅਧਿਆਇ ੧੩

(੨) (ਮਨ ਭਾਵਾ) ਜੋ ਗੁਰੂ ਜੀ ਦੇ ਮਨ ਵਿਚ ਭਾਉਂਦਾ ਸੀ (੧੨) (ਜਿਨ ਮਹਿ) ਜਿਨ੍ਹਾਂ ਮੰਦਰਾਂ ਵਿਚ ਜੋ ਭਾਂਡੇ ਸਨ। (੩੨) (ਰਚਨਾ) ਇਸਤ੍ਰੀ ਤੋਂ ਬੈਰਾਗ ਕਰਨ ਵਾਲੇ ਬਚਨ ਹਨ ਰਚਨਾ ਆਦਿ ਵਸਤੂ ਵਿਚਾਰ ਕਰਨਾ, ਇਸਤ੍ਰੀ ਦੀ ਨਿੰਦਾ ਨਹੀਂ ਹੈ, ਆਪ ਨੇ ਕਿਹਾ ਹੈ "ਸੋ ਕਿਉਂ ਮੰਦਾ ਆਖੀਐ....." ਏਹ ਤਾਂ ਕਿਸੇ ਰੋਗੀ ਦਾ ਇਲਾਜ ਅੰਗ ਕੱਟ ਕੇ ਹੁੰਦਾ ਹੋਵੇ ਉਸੇ ਤਰ੍ਹਾਂ ਕਰਨਾ ਪੈਂਦਾ ਹੈ ਤਾਂ ਕਹਿੰਦੇ ਹਨ (੩੭) (ਊਪਰ ਚਰਮ ਬਾਲ ਹੈਂ ਰਾਸਾ) ਚੰਮ ਦੇ ਉਪਰ ਰੋਮ ਹੀ ਹਨ ਬਹੁਤੇ (੪੮) (ਚਾਉਲ ਪਸ਼ਮ) ਚੌਲ ਤੇ ਪਸ਼ਮ ਪੈਨਣ ਵਾਲੀ ਹੁੰਦੀ ਹੈ

(੫੯) (ਲਜਾਵੈਂ) ਸ਼ਰਮਿੰਦਾ ਕਰਦੇ ਹਨ। (੬੦) (ਨਾਹਿ ਉਡੀਕਉ ਤਾਂਹਿ) ਅੰਨ ਤੇ ਅੱਗ ਨੂੰ ਤੁਸੀਂ (੭੭) (ਸੰਤ ਸੁਮਤਿ ਤਿਹ ਕੀਰਤੀ ਗਾਈ) ਸ੍ਰੇਸ਼ਟ ਸੰਤ ਕੀਰਤਨ ਕਰਨ ਵਾਸਤੇ ਵਿਚ ਬੈਠਾ ਦਿੱਤੇ। (੭੮) (ਝਾਰੀ) ਪੱਥਰ ਤੇ ਪੱਥਰ ਮਾਰਕੇ ਅੱਗ ਝਾੜ ਲਈ, ਕੱਢ ਦਿੱਤੀ ਅਤੇ ਹੋਰ ਲਕੜਾਂ ਵਿਚ ਫੈਲਾ ਦਿੱਤੀ ਭਾਵ ਲਾ ਦਿੱਤੀ ਫੇਰ ਉਨਾ ਨੇ ਸਾਂਭੀ ਰੱਖੀ।

## ਉਤਰਾਧ ਅਧਿਆਇ ੧੪

(੧) (ਹੰਤਾ) ਹੰਗਤਾ ਦੇਹ ਦੀ ਤਮੋ ਗੁਣ ਕਰਕੇ ਪੱਥਰ ਆਦਿ ਜੜ੍ਹ ਜੂਨਾਂ ਬਣਦਾ ਹੈ (ਮਮਤਾ) ਪਦਾਰਥਾਂ ਦੀ ਰਜੋ ਗੁਣ ਕਰਕੇ ਏਸ ਤੋਂ ਜੂਨਾਂ ਮੇਂ ਪਈਦਾ ਹੈ (੩) (ਬੈਠਿ ਗਏ) ਏਥੇ ਮੱਟਨ ਸਾਹਿਬ ਗੁਰਦੁਆਰਾ ਹੈ (ਨਮਤਾ) ਨਿਮ੍ਰਤਾ ਸਤੋ ਗੁਣ ਕਰਕੇ ਸਤੋ ਸੰਜਾਇ ਤੇ ਗਿਆਨਾ (੧੮) (ਜਾਨੈ) ਜਾਣ ਵਾਸਤੇ ਸ੍ਰੀ ਨਗਰ ਸ਼ਹਿਰ ਚਲੇ ਗਏ ਤੇ ਸਿੰਘ ਸਭਾ ਅਸਥਾਨ ਵਾਲੇ ਗੁਰਦੁਆਰੇ ਜਾ ਬਿਰਾਜੇ ਸਨ। (੨੯) (ਬਹੋਰੀ) ਪੁਨਾ ਅੱਗੇ ਵਾਸਤੇ ਵੀ (੩੧) (ਭੇਟਾ ਧਰਹਿਂ ਉਪਾਇਨ ਆਗੇ) ਭੇਟਾ ਲਿਆ ਕੇ ਭੇਟਾ ਧਰਦੇ ਹਨ ਗੁਰੂ ਜੀ ਅੱਗੇ, ਪੁਸਤੀਨ ਗਰਮ ਚਮੜਾ ਹੁੰਦਾ ਹੈ, ਏਸ ਦੇ ਲੈਣੇ ਤੇ ਹੋਰ ਕੱਪੜੇ ਦੀ ਲੋੜ ਨਹੀਂ ਰਹਿੰਦੀ। ਗੁਰੂ ਜੀ ਮਾਸ ਤਾਂ ਖਾ ਹੀ ਨਹੀਂ ਰਹੇ ਸਨ ਪਰ ਉਪਰ ਪੁਸਤੀਨ ਲਈ ਹੋਈ ਸੀ, ਏਸ ਨੇ ਸਮਝਿਆ ਖਾ ਵੀ ਲੈਂਦੇ ਹੋਣਗੇ। ਏਹ ਪੰਡਤ ਜਿਸ ਨੂੰ ਚਰਚਾ ਵਿਚ ਜਿੱਤ ਲੈਂਦਾ, ਉਸਦੇ ਸਾਰੇ ਪੁਸਤਕ ਖੋਹ ਲੈਂਦਾ ਸੀ ਭਾਵ ਲੈ ਆਉਂਦਾ (੪੦) (ਸਲੋਕ ਮ: ੧॥) ਸਾਥ ਪੂਰਾਂ ਦੇ ਪੂਰ ਵਾ ਕਾਫ਼ਲੇ (ਖਾਤ) ਭੋਰੇ ਬ੍ਰਹਿਮ ਦਾਸ ਖੋਟੜਾ ਇਸ ਦਾ ਨਾਮ ਸੀ (ਇਕ ਗਲ) ਸਭਨਾਂ ਜੀਆ ਕਾ ਇਕ ਦਾਤਾ ਸੋ ਮੈ ਵਿਸਰ ਨਾ ਜਾਈ ਵਾ ਹਉਮੈ ਸਬਦ ਜਲਾਏ, ਸਰੀਰ ਇਕ ਕੋਠਾ ਹੈ, ਪੰਜਾ ਤੱਤਾਂ ਦੇ ਸ਼ਤੀਰ ਹਨ, ਪਚੀ ਪ੍ਰਕ੍ਰਿਤੀ ਰੂਪ ਕੜੀਆਂ ਹਨ, ਤੁਚਾ ਰੂਪ ਛਤ, ਦੇਹ ਅਭਿਮਾਨ ਲੈਣਾ ਹੈ, ਆਸਾ ਅੰਦੇਸ਼ਾ ਤਖ਼ਤੇ ਹਨ ਪੰਜਾਂ ਕੋਸਾ ਦਾ ਵਾ ਦੇਹ ਅਧਿਆਸ ਕੁੰਡਾ ਹੈ, ਅਗਿਆਨ ਰੂਪ ਜਿੰਦਾ ਹੈ, ਬ੍ਰਹਮ ਵਿਦਿਆ ਰੂਪੀ ਕੁੰਜੀ ਹੈ ਜੋ ਗੁਰਾਂ ਪਾਸ ਹੈ (ਗੁਰੁ ਕੁੰਜੀ ਪਾਹੂ ਨਿਵਲੁ ਮਨ ਕੋਠਾ ਤਨ ਛਤਿ॥ ਨਾਨਕ ਗੁਰ ਬਿਨ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ)॥ (੪੫) (ਭਰਮ ਕਰਮ ਤੇ) ਕਰਮਾਂ ਤੇ ਭਰਮਾਂ ਤੋਂ (੪੭) (ਤਾਬ) ਕਸੌਟੀ ਨੂੰ ਸਹਾਰੇ ਐਸਾ ਕਉਣ ਹੈ (੪੯) (ਬੈਠੇ ਸੰਤ ਚਾਰ) ਏਹ ਬ੍ਰਹਮਾ ਵਿਸ਼ਨੂੰ ਸ਼ਿਵ ਜੀ ਇੰਦ੍ਰਾਸਨ।

## ਸ਼ਬਦ ਆਰੰਭ ਹੋਇਆ ਹੈ।

(ਅੰਗ ੪੬੭) (ਸਲੋਕੁ ਮਃ ੧ ॥ ਪੜਿ ਪੜਿ ਗਡੀ ਲਦੀਅਹਿ ਪੜਿ

ਪੜਿ ਭਰੀਅਹਿ ਸਾਥ ॥) ਪੜ੍ਹ ਕਰਕੇ ਸ਼ਾਸਤਰ ਸਿੰਮ੍ਰਤੀਆਂ ਨੂੰ ਤੁਰਨ ਵੇਲੇ ਗੱਡੇ ਲੱਦ ਲਈਏ, ਪੁਸਤਕਾਂ ਨੂੰ ਪੜ੍ਹ ਕਰਕੇ (ਸਾਥ) ਊਠਾਂ ਦੇ ਟੋਲੇ ਪੋਥੀਆਂ ਦੇ ਭਰ ਲਈਏ। (ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥) ਪੜ੍ਹ-ਪੜ੍ਹ ਕੇ ਦਰਿਆ ਲੰਘਣ ਵੇਲੇ ਬੇੜੀ ਵਿਚ ਪੋਥੀਆਂ ਪਾ ਲਈਏ, ਪੜ੍ਹ-ਪੜ੍ਹ ਕੇ ਸ਼ਾਸਤ੍ਰਾਂ ਨਾਲ ਧਨ ਕਮਾ ਕੇ ਧਨ ਨੂੰ ਟੋਏ ਵਿਚ ਗੱਡ ਲਈਏ, ਭਾਵ ਦੱਬ ਦੇਈਏ ਵਾ ਪੁਸਤਕਾਂ ਦੇ ਖਾਤੇ ਭਰ ਲਈਏ॥ ਪੁਸਤਕਾਂ ਪੁਰਾਣੀਆਂ ਹੋਣ ਤੇ ਟੋਇਆਂ ਵਿਚ ਦੱਬ ਦੇਈਏ। (ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥) ਜਿਤਨੀ ਉਮਰ ਦੇ ਬਰਸ ਹਨ ਸਾਰੇ ਬਰਸ ਪੜ੍ਹੀ ਹੀ ਜਾਈਏ, ਬਾਕੀ ਜਿਤਨੇ ਉਮਰ ਦੇ ਮਹੀਨੇ ਹਨ ਉਤਨੇ ਹੀ ਪੜੀ ਜਾਈਏ। (ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥) ਸਾਰੀ ਹੀ ਉਮਰ ਪੜ੍ਹੀ ਜਾਈਏ ਜੇ ਕੋਈ ਇਕ ਅੱਧਾ ਸਾਸ ਹੈ ਉਹ ਵੀ ਪੜ੍ਹੀ ਜਾਈਏ। (ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥ ੧ ॥) ਸਤਿਗੁਰੂ ਸਾਹਿਬ ਜੀ ਆਖਦੇ ਹਨ ਕਿ ਵਾਹਿਗੁਰੂ ਦੀ ਪ੍ਰਵਾਨਗੀ ਵਿਚ ਤੇ ਲੇਖੇ ਵਿਚ ਇਕ ਹਉਮੈ ਦਾ ਤਿਆਗ ਕਰਨ ਤੇ ਨਾਮ ਦਾ ਜਪਣਾ ਇਕ ਗੱਲ ਹੈ, ਹੋਰ ਜੋ ਪੜ੍ਹਾਈਆਂ ਹਨ ਹਉਮੈ ਦੀਆਂ ਬਿਅਰਥ (ਝਖਣਾ) ਝਖਾਂ (ਝਾਖ) ਮਾਰਨੀਆਂ ਹਨ।

(ਅੰਗ ੧੨੭੮) ਸਲੋਕ ਮਹਲਾ ੩ ॥ ਗੁਰਿ ਮਿਲਿਐ ਮਨੁ ਰਹਸੀਐ ਜਿਉ ਵੁਠੈ ਧਰਣਿ ਸੀਗਾਰੁ ॥ ਗੁਰਾਂ ਦੇ ਨਾਲ ਮਿਲਣ ਕਰਕੇ ਮਨ ਅਨੰਦ ਦੇ ਸਹਿਤ ਹੁੰਦਾ ਹੈ। ਜਿਸ ਪ੍ਰਕਾਰ ਬਦਲ ਵਸਣ ਕਰਕੇ ਧਰਤੀ ਹਰੀ ਭਰੀ ਹੋਣ ਤੇ ਸੀਗਾਰ ਸਹਿਤ ਹੁੰਦੀ ਹੈ। (ਸਭ ਦਿਸੈ ਹਰੀਆਵਲੀ ਸਰ ਭਰੇ ਸੁਭਰ ਤਾਲ ॥) ਜਿਸ ਤਰ੍ਹਾਂ ਪ੍ਰਤੱਖ ਮੀਂਹ ਪੈਣ ਨਾਲ ਧਰਤੀ ਹਰੀ ਭਰੀ ਹੁੰਦੀ ਹੈ, ਤਲਾਅ ਪਾਣੀ ਨਾਲ ਭਰ ਜਾਂਦੇ ਹਨ ਇਸੇ ਤਰ੍ਹਾਂ ਸਭਿ ਜਗਿਆਸੂਆਂ ਦੀ ਬੁੱਧੀ ਸ਼ੁਭ ਗੁਣਾਂ ਦੀ (ਹਰਿਆਵਲੀ) ਪੰਗਤੀ ਦੇ ਸਹਿਤ ਦਿਖਦੀ ਹੈ। ਰਿਦੇ ਰੁਪੀ ਸਰੋਵਰ ਸ਼ਰਧਾ ਆਦਿਕ ਨਾਲ ਮੱਧਮ ਅਧਿਕਾਰੀਆਂ ਦੇ ਭਰੇ ਪਏ ਹਨ। ਉੱਤਮ ਅਧਿਕਾਰੀਆਂ ਦੇ ਰਿਦੇ ਰੂਪੀ ਤਲਾਉ ਗਿਆਨ ਜਲ ਦੇ ਨਾਲ ਲਬ ਲਬ ਭਏ ਪਏ ਹਨ। (ਅੰਦਰੁ ਰਚੈ ਸਚ ਰੰਗਿ ਜਿਉ ਮੰਜੀਠੈ ਲਾਲੁ ॥) ਅੰਦਰੋਂ ਰਿਦਾ ਸੱਚੇ ਪ੍ਰੇਮ ਨਾਲ ਰਚਿਆ ਹੋਇਆ ਹੈ, ਜਿਵੇਂ ਮਜੀਠ ਦਾ ਪੱਕਾ ਲਾਲ ਰੰਗ ਹੁੰਦਾ ਹੈ। (ਕਮਲੁ ਵਿਗਸੈ ਸਚੁ ਮਨਿ ਗੁਰ ਕੈ ਸਬਦਿ ਨਿਹਾਲੁ ॥) ਸੱਚ ਦੇ ਮੰਨਣ ਵਿਚ ਰਿਦਾ ਕੌਲ ਖਿੜ੍ਹਦਾ ਹੈ। ਗੁਰੂ ਸਾਹਿਬ ਦੇ ਉਪਦੇਸ਼ ਨਾਲ ਨਿਹਾਲ ਹੋ ਗਏ ਹਨ। (ਮਨਮੁਖ ਦੂਜੀ ਤਰਫ ਹੈ ਵੇਖਹੁ ਨਦਰਿ ਨਿਹਾਲਿ ॥) ਮਨਮੁਖ ਦਾ ਮਨ ਦਵੈਤ ਦੀ ਤਰਫ ਹੈ ਵੇਖਣਾ ਕਰੋ ਆਪਣੀ ਗਿਆਨ ਦੀ ਨਜ਼ਰ ਨਾਲ, ਦੁਰਮਤ ਛੱਡ ਕੇ ਨਿਹਾਲ

ਹੋਵੋ। (ਫਾਹੀ ਫਾਥੇ ਮਿਰਗ ਜਿਉ ਸਿਰਿ ਦੀਸੈ ਜਮਕਾਲੁ ॥) ਜਿਵੇਂ ਮਿਰਗ ਫਾਹੀ ਦੇ ਵਿਚ ਫਸਿਆ ਹੁੰਦਾ ਹੈ ਤਿਵੇਂ ਮਨਮੁਖ ਦੇ ਸਿਰ 'ਤੇ ਜਮ ਮ੍ਰਿਤੂ ਕਰਨ ਵਾਲਾ ਹੈ। (ਖੁਧਿਆ ਤ੍ਰਿਸਨਾ ਨਿੰਦਾ ਬੁਰੀ ਕਾਮੁ ਕ੍ਰੋਧੁ ਵਿਕਰਾਲੁ ॥) ਆਸਾ ਰੂਪੀ ਭੁੱਖ, ਤ੍ਰਿਸ਼ਨਾ ਤੇ ਨਿੰਦਾ ਇਹ ਬੁਰੀਆਂ ਹਨ, ਕਾਮ ਤੇ ਕਰੋਧ ਖ਼ਰਾਬ ਕਰਨਵਾਲੇ ਤੇ ਭਿਆਨਕ ਹਨ। (ਏਨੀ ਅਖੀ ਨਦਰਿ ਨ ਆਵਈ ਜਿਚਰੁ ਸਬਦਿ ਨ ਕਰੇ ਬੀਚਾਰੁ ॥) ਇਹਨਾਂ ਬਾਹਰਲੇ ਨੇਤ੍ਰਾਂ ਕਰਕੇ ਵਿਕਾਰ ਦੁਖਦਾਇਕ ਨਜ਼ਰ ਨਹੀਂ ਆਉਂਦਾ, ਜਿਤਨਾ ਚਿਰ ਸ਼ਬਦ ਦਾ ਵੀਚਾਰ ਨ ਕਰੇ। (ਤੁਧੁ ਭਾਵੈ ਸੰਤੋਖੀਆਂ ਚੂਕੈ ਆਲ ਜੰਜਾਲੁ ॥) ਹੇ ਪ੍ਰਮੇਸ਼ਰ ! ਜੇ ਆਪ ਨੂੰ ਭਾਵੇ ਤਾਂ ਇਹਨਾਂ ਵਿਕਾਰਾ ਵੱਲੋਂ ਸੰਤੋਖ ਆਵੇ ਮਨ ਨੂੰ, ਫੇਰ ਘਰ ਦੇ ਜੰਜਾਲ ਨਵਿਰਤ ਹੋ ਜਾਣਗੇ॥ (ਮੂਲੁ ਰਹੈ ਗੁਰੁ ਸੇਵਿਐ ਗੁਰ ਪਉੜੀ ਬੋਹਿਥੁ ॥) ਗੁਰੂ ਦੀ ਸੇਵਾ ਕਰਕੇ ਜੋ ਮੁਢ ਰੂਪ ਪ੍ਰਮੇਸ਼ਰ ਵਿਚ ਮਨ ਇਸਥਿਤ ਹੋ ਰਹਿੰਦਾ ਹੈ। ਗੁਰੂ ਸਾਹਿਬ ਹੀ ਭਗਤੀ ਦੀ ਪਉੜੀ ਰੂਪ ਹਨ, ਗੁਰੂ ਸਾਹਿਬ ਹੀ ਗਿਆਨ ਦੇ ਜਹਾਜ਼ ਹਨ। (ਨਾਨਕ ਲਗੀ ਤਤੁ ਲੈ ਤੂੰ ਸਚਾ ਮਨਿ ਸਚੁ ॥ ੧ ॥) ਗੁਰੂ ਸਾਹਿਬ ਜੀ ਕਹਿੰਦੇ ਹਨ ਜਿਨ੍ਹਾਂ ਦੀ ਪ੍ਰੀਤੀ ਲੱਗੀ ਹੈ ਉਹ ਤਤ ਸਰੁਪ ਨੂੰ ਲੈ ਲੈਂਦੇ ਹਨ। ਤੂੰ ਸੱਚੇ ਦਾ ਮੰਨਣਾ ਕਰਕੇ ਸੁੱਖੀ ਹੋ। (ਮਹਲਾ ੧ ॥ ਹੇਕੋ ਪਾਧਰੁ ਹੇਕੁ ਦਰੁ ਗੁਰ ਪਉੜੀ ਨਿਜ ਥਾਨੁ ॥) ਇਕ ਪ੍ਰਮੇਸ਼ਰ ਦਾ ਰਸਤਾ ਗਿਆਨ ਹੈ, ਇਕ ਹੀ ਸਾਧ ਸੰਗਤ ਰੂਪ ਦਰਵਾਜ਼ਾ ਹੈ। ਗੁਰੂ ਸਾਹਿਬ ਦੀ ਭਗਤੀ ਰੂਪ ਹੀ ਪਉੜੀ ਹੈ। ਆਪਣੇ ਥਾਂ ਰੂਪੀ ਸਰੂਪ ਦੀ ਪ੍ਰਾਪਤੀ ਕਰਨ ਵਾਸਤੇ (ਰੂੜਉ ਠਾਕੁਰੁ ਨਾਨਕਾ ਸਭਿ ਸੁਖ ਸਾਚਉ ਨਾਮੁ ॥ ੨ ॥ ) ਸੁੰਦਰ ਮਾਲਕ ਪ੍ਰਮੇਸ਼ਰ ਹੈ, ਗੁਰੂ ਜੀ ਕਹਿੰਦੇ ਹਨ ਸਾਰੇ ਸੁੱਖ ਨਾਮ ਨੂੰ ਜਪ ਕੇ ਹੁੰਦੇ ਹਨ। ਅਗਲਾ ਸ਼ਬਦ ਗੁਰਬਾਣੀ ਦਾ ਨਹੀਂ, ਇਤਿਹਾਸਕ ਬਚਨ ਹਨ। (ਸਥਰ ਤੇਰਾ ਲੇਫ ਨਿਹਾਲੀ ਭਾਉ ਤੇਰਾ ਪਕਵਾਨ) ਹੇ ਬਾਲਕ ! ਜੋ ਤੇਰਾ ਘਾਹ ਵਿਛਾਇਆ ਹੋਇਆ ਹੈ, ਇਹ ਲੇਫ ਤੇ ਤਲਾਈ ਹੈ, ਪ੍ਰੇਮ ਹੀ ਪਕਵਾਨ ਤੇ ਮਠਿਆਈ ਹੈ। (ਨਾਨਕ ਸਿਫਤੀ ਰਜਿਆ ਆਇ ਬਹੋ ਲਤਾਨ)॥ ਸਤਿਗੁਰੂ ਸਾਹਿਬ ਕਹਿੰਦੇ ਹਨ ਕਿ ਮੈਂ ਪ੍ਰਮੇਸ਼ਰ ਦੀ ਸਿਫਤ ਕਰਕੇ ਰੱਜਿਆ ਹੋਇਆ ਹਾਂ, ਸਾਡੇ ਪਾਸ ਆ ਕੇ ਬੈਠ ਪਾਤਸ਼ਾਹ, ਇਸ ਬਚਨ ਨਾਲ ਹੀ ਉਸਨੂੰ ਬਾਦਸ਼ਾਹੀ ਮਿਲੀ॥ (ਅੰਗ ੩੫੮) (ਆਸਾ ਘਰੁ ੪ ਮਹਲਾ ੧ ੧ੴ ਸਤਿਗੁਰ ਪ੍ਰਸਾਦਿ ॥) (ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ ॥) ਹੇ ਪ੍ਰਮੇਸ਼ਰ ! ਦੇਵਤਿਆਂ ਨੇ ਆਪ ਦੇ ਦਰਸ਼ਨ ਵਾਸਤੇ ਭੁੱਖ ਆਦਿਕ ਦੇ ਦੁੱਖ ਸਹਾਰ ਕੇ ਤੀਰਥ ਕੀਤੇ ਹਨ। (ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ ॥ ੧ ॥) ਜੋਗੀ ਤੇ ਜਤੀ ਸੰਜਮ ਦੀ ਜੁਗਤੀ ਵਿਚ ਰਹਿੰਦੇ ਹਨ ਵਾ ਤੇਰੇ ਵਿਚ ਜੁੜੇ ਰਹਿੰਦੇ ਹਨ। ਘਰਾਂ ਵਿਚੋਂ

ਉਪਰਾਮਤਾ ਕਰਕੇ ਗਏ ਭੇਸ ਕਰਦੇ ਭਏ ਹਨ॥ (ਤਉ ਕਾਰਣਿ ਸਾਹਿਬਾ ਰੰਗਿ ਰਤੇ ॥) ਤੇਰੀ ਪ੍ਰਾਪਤੀ ਵਾਸਤੇ ਹੇ ਮਾਲਕ, ਤੇਰੇ ਪ੍ਰੇਮ ਵਿਚ ਰਤੇ ਹੋਏ ਹਨ। (ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥ ੧ ॥ ਰਹਾਉ ॥) ਤੇਰੇ ਨਾਮ ਵੀ ਅਨੇਕਾਂ ਹਨ, ਅਕਾਰ ਭੀ ਅੰਤ ਤੋਂ ਰਹਿਤ ਹਨ। ਤੇਰੇ ਗੁਣ ਕਿਤਨੇ ਕੁ ਹਨ, ਕਹੇ ਨਹੀਂ ਜਾਂਦੇ॥ (ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ ॥) ਚੰਗੇ ਦਰਵਾਜ਼ੇ, ਸੋਹਣੇ ਘਰ ਤੇ ਸ਼ੀਸ਼ ਮਹਿਲ ਤੇ ਇਸਤ੍ਰੀਆਂ ਹਾਥੀ ਤੇ ਘੋੜੇ ਆਪਣੇ ਦੇਸ਼ ਨੂੰ (ਵਲਾਇਤ) ਰਾਜਧਾਨੀਆਂ ਦੀ ਧਰਤੀ ਨੂੰ ਛੱਡ ਗਏ॥ (ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ ॥ ੨ ॥) ਪੀਰ ਤੇ ਪੈਕਾਅੰਬਰ (ਪੈਕ+ਅੰਬਰ) ਜਿਸ ਨੂੰ ਅਕਾਸ਼ੋਂ ਬਾਣੀ ਆਵੇ (ਸਾਲਿਕ) ਗਿਆਨਵਾਨ (ਸਾਦਿਕ) ਮਿਹਨਤ ਕਰਨ ਵਾਲੇ ਜਗਿਆਸੂ ਦੁਨੀਆਂ ਨੂੰ ਛੱਡ ਕੇ ਤੇਰੀ ਸ਼ਰਨ ਰੂਪ ਅਸਥਾਨ ਵਿਚ ਪ੍ਰਾਪਤ ਹੋਇ ਹਨ। (ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ ॥) ਤਨ ਦੇ ਕੱਪੜੇ ਮਹਾਤਮਾ ਨੇ ਤਿਆਗ ਦਿੱਤੇ। ਪਦਾਰਥਾਂ ਦੇ ਸੁਆਦ, ਵਿਸ਼ਿਆਂ ਦੇ ਮਿੱਠੇ ਰਸ ਸੁਖ ਤੇ ਕੇਵਲ ਹੀ ਉੱਤੇ ਲੈਂਦੇ ਹਨ। (ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ ॥ ੩ ॥) ਹੇ ਪੀੜ ਦੇ ਜਾਨਣ ਵਾਲੇ ! ਸੰਸਾਰ ਤੋਂ ਦੁੱਖੀ ਹੋ ਕੇ ਤੇਰੇ ਗਿਆਨ ਰੂਪੀ ਦਰਵਾਜ਼ੇ ਵਿਚ ਅਤੀਤ ਹੋ ਕੇ ਤੇਰੇ ਨਾਮ ਵਿਚ ਰੰਗੇ ਹੋਏ ਹਨ। (ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ ॥) ਕਿਸੇ ਨੇ ਚੰਮ ਦਾ ਬਟੂਆ ਰੱਖਿਆ ਹੈ, (ਖਪਰੀ) ਕਿਸੇ ਨੇ ਚਿਪੀ ਪਾਸ ਰੱਖੀ ਹੈ, (ਲਕੜੀ) ਕਿਸੇ ਨੇ ਡੰਡਾ ਰੱਖਿਆ ਹੈ, (ਚਮੜੀ) ਕਿਸੇ ਨੇ ਸ਼ੇਰ ਦੀ ਖਲ ਉਪਰ ਲਈ ਹੈ ਵਾ ਸਰੀਰ ਦੀ ਚਮੜੀ ਸੁਕਾ ਦਿੱਤੀ ਹੈ, (ਸਿਖਾ) ਬੋਦੀ (ਸੂਤ) ਜਨੇਊ ਤੇ ਕਿਸੇ ਨੇ ਧੋਤੀ ਧਾਰਨ ਕੀਤੀ ਹੈ॥(ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ ॥ ੪ ॥ ੧ ॥ ੩੩ ॥) ਸਾਰਿਆਂ ਦਾ ਤੂੰ ਸਾਹਿਬ ਹੈਂ ਮੈਂ ਭੀ ਇਕ ਨਿਰ ਅਭਿਮਾਨ ਰੂਪ ਭਗਤੀ ਕਰਨ ਵਾਲੇ ਭੇਖਾਂ ਤੇ ਮਾਣ ਤੋਂ ਰਹਿਤ ਤੇਰਾ ਸ੍ਵਾਂਗੀ ਹਾਂ। ਬੇਨਤੀ ਪੂਰਬਕ ਸ੍ਰੀ ਗੁਰੂ ਨਾਨਕ ਸਾਹਿਬ ਜੀ ਕਹਿੰਦੇ ਹਨ ਕਿ ਪਿਛਲੇ ਜੋ ਗਿਣੇ ਹੋਏ ਤੇਰੀ ਉਹਨਾਂ ਵਿਚੋਂ ਕਿਹੜੀ ਜਾਤ ਕਹੀਏ, ਤੂੰ ਜਾਤ ਪਾਤ ਤੋਂ ਰਹਿੰਤ ਹੈਂ। ਹਉਮੈ ਦਾ ਤਿਆਗ ਕਰਕੇ ਤੇਰੀ ਪ੍ਰਾਪਤੀ ਹੁੰਦੀ ਹੈ। ਇਸ ਵਾਸਤੇ ਅਸੀਂ ਕਿਹੜੀ ਜਾਤ ਧਾਰਨ ਕਰੀਏ ਭਾਵ ਅਸੀਂ ਕੋਈ ਭੇਖ ਧਾਰਨ ਨਹੀਂ ਕਰਦੇ। ਅਗਲਾ ਸ਼ਬਦ ਗੁਰਬਾਣੀ ਨਹੀਂ ਹੈ ਭਾਈ ਬੰਨੋ ਵਾਲੇ ਸਰੂਪ ਵਿਚ ਹੈ। (ਤਿਲੰਗ ਮਹਲਾ ੧) ਨਸੀਹਤਨਾਮਾ ਪ੍ਰਲੋਕ ਦੇ ਭੈ ਤੋਂ ਖ਼ਬਰਦਾਰ ਕਰਨ ਵਾਲਾ ਪੱਤਰ ਹੈ। (ਕੀਚੈ ਨੇਕ ਨਾਮੀ ਜੋ ਦੇਵੈ ਖੁਦਾਇ॥) (ਨੇਕ ਨਾਮੀ) ਭਲਾਈ ਕਰਨੀ ਚਾਹੀਏ ਜੇ ਪ੍ਰਮੇਸ਼ਰ

ਤਾਕਤ ਦੇਵੇ ਕ੍ਰਿਪਾ ਕਰਕੇ (ਜੋ ਦੀਸੈ ਜਿਮੀ ਪਰ ਸੋ ਹੋਸੀ ਫਨਾਇ॥) ਜੋ ਧਰਤੀ ਪਰ ਦਿੱਸਦਾ ਹੈ ਸੋ ਨਾਸ ਹੋ ਜਾਵੇਗਾ। (ਕਾਇਮ ਵ ਦੌਲਤ ਕਸੇ ਬੇ ਸ਼ੁਮਾਰ॥) ਦਾਇਮ-ਹਮੇਸ਼ਾਂ ਵਾ ਸਾਥ ਮਾਇਆ ਤੇ ਆਦਮੀ ਬੇ ਗਣਿਤ ਜੋ ਹੈ ਇਹ (ਕਾਇਮ) ਟਿਕੇ ਕੇ ਨਹੀਂ ਰਹਿਣਗੇ। (ਨਾ ਰਹੇਂਗੇ ਕਰੋੜੀ ਨ ਰਹੇਂਗੇ ਹਜਾਰ॥) ਨਹੀਂ ਰਹਿਣਗੇ ਕਰੋੜਪਤੀ, ਨਹੀਂ ਰਹਿਣਗੇ ਹਜ਼ਾਰਾਂ ਆਦਮੀਆਂ ਵਾਲੇ ਵੀ (ਦਮੜਾ ਤਿਸੀ ਕਾ ਜੁ ਖਰਚੈ ਅਰ ਖਾਇ॥) ਰੁਪਈਆ ਉਸੇ ਦਾ ਹੈ ਜੋ ਚੰਗੇ ਪਾਸੇ ਖ਼ਰਚਦਾ ਹੈ, ਧਰਮ ਅਨੁਸਾਰ ਖਾਂਦਾ ਹੈ (ਦੇਵੈ ਦਿਲਾਵੈ ਰਜਾਵੈ ਖੁਦਾਇ॥) ਖੁਦਾ ਦੇ ਨਾਮ ਉੱਤੇ ਆਪ ਗ਼ਰੀਬਾਂ ਨੂੰ ਦੇਵੇ ਹੋਰਨਾਂ ਤੋਂ ਦਵਾਏ ਤੇ ਗ਼ਰੀਬਾਂ ਨੂੰ ਤ੍ਰਿਪਤ ਕਰੇ (ਹੋਤ ਨ ਰਾਖੈ ਇਕੇਲਾ ਨ ਖਾਇ॥) ਪਾਸ ਹੁੰਦਾ ਹੋਇਆ ਪਦਾਰਥ ਲਕੋ ਕੇ ਨਾ ਰਖੇ, ਨਾ ਇਕੱਲਾ ਬੈਠ ਕੇ ਖਾਵੇ। (ਤਹਕੀਕ ਦਿਲ ਦਾਨੀ ਵਹੀ ਭਿਸਤਿ ਜਾਇ॥) (ਤਹਕੀਕ) ਨਿਹਚੇ ਕਰਕੇ ਤੂੰ ਮਨ ਵਿਚ ਜਾਣ, ਉਹ ਮਨੁੱਖ ਬੈਕੁੰਠ ਨੂੰ ਜਾਵੇਗਾ। (ਕੀਚੈ ਤਵਜਿਆ ਨਾ ਕੀਚੈ ਗੁਮਾਨ॥) ਆਦਰ (ਤਵਜਿਆ) ਕਰੀਏ ਗ਼ਰੀਬਾਂ ਦਾ, ਹੰਕਾਰ ਨਾ ਕਰੀਏ। (ਨ ਰਹਿਸੀ ਇਹ ਦੁਨੀਆ ਨ ਰਹਿਸੀ ਦੀਵਾਨ॥) ਨਹੀਂ ਰਹਿਣੀ ਇਹ ਮਾਇਆ ਨਹੀਂ ਰਹਿਣੀਆਂ ਇਹ ਸਾਰੀਆਂ ਸਭਾਵਾਂ। (ਹਾਥੀ ਵ ਘੋੜੇ ਵ ਲਸਕਰ ਹਜਾਰ॥) ਹਾਥੀ ਘੋੜਿਆਂ ਦੇ ਸਾਥ, ਹਜ਼ਾਰਾਂ ਫੌਜਾਂ ਦੇ ਸਾਥ। (ਹੋਵੈਂਗੇ ਗਰਕ ਕੁਛ ਲਾਗੈ ਨ ਬਾਰ॥) ਹੋ ਜਾਣਗੇ, ਗ਼ਰਕ, ਕੁਝ ਦੇਰ ਨਹੀਂ ਲੱਗਣੀ। (ਦੁਨੀਆਂ ਕਾ ਦਿਵਾਨਾ ਕਹੈ ਮੁਲਖ ਮੇਰਾ॥) ਮਾਇਆ ਵਿਚ ਕਮਲਾ ਹੋਇਆ ਕਹਿੰਦਾ ਹੈ ਮੁਲਕ ਮੇਰਾ ਹੈ। (ਆਈ ਮੌਤ ਸਿਰ ਪਰ ਨ ਮੇਰਾ ਨ ਤੇਰਾ॥) ਆ ਗਈ ਜਦੋਂ ਮੌਤ ਸਿਰ ਉੱਤੇ ਤਾਂ ਮੇਰਾ ਤੇਰਾ ਕੁਝ ਪਦਾਰਥ ਨਹੀਂ ਰਹੇਗਾ। (ਕੇਤੀ ਗਈ ਦੇਖਿ ਵਾਜੇ ਵਜਾਇ॥) ਕਿਤਨੀ ਹੀ ਸ੍ਰਿਸ਼ਟੀ ਗਈ ਹੈ ਹਕੂਮਤ ਦੇ ਵਾਜੇ ਵਜਾ ਕੇ। (ਵਹੀ ਏਕ ਰਹਿਸੀ ਜੁ ਸਾਚਾ ਖੁਦਾਇ॥) ਉਹ ਹੀ ਇਕ ਰਹੇਗਾ ਜੋ ਸੱਚਾ ਮਾਲਕ ਹੈ। (ਆਇਆ ਅਕੇਲਾ ਅਕੇਲਾ ਚਲਾਇਆ॥) ਜੀਵ ਜਨਮ ਵੇਲੇ ਇਕੱਲਾ ਹੀ ਆਇਆ ਹੈ ਅਤੇ ਮਰਨ ਵੇਲੇ ਇਕੱਲਾ ਜਾਵੇਗਾ ਅਤੇ (ਚਲਤੇ ਵਖਤਿ ਕੋਈ ਕਾਮ ਨਾ ਆਇਆ॥) ਅੰਤ ਨੂੰ ਚੱਲਣ ਵੇਲੇ ਕੋਈ ਕਿਸੇ ਦੇ ਕੰਮ ਨਹੀਂ ਆਇਆ। (ਲੇਖਾ ਮੰਗੀਜੈ ਕਿਆ ਦੀਜੈ ਜਵਾਬ॥) ਜਿਸ ਵੇਲੇ ਲੇਖਾ ਮੰਗਿਆ ਜਾਵੇਗਾ ਕਿਆ ਜਵਾਬ ਦੇਵੇਂਗਾ। (ਤੋਬਾ ਪੁਕਾਰੈ ਤੋ ਪਾਵੈ ਅਜ਼ਾਬ॥) ਦੁਹਾਈ ਪਾਵੇਗਾ ਸਜ਼ਾ ਪਾਵੇਗਾ ਜਦੋਂ। (ਦੁਨੀਆ ਪਰ ਕੀਆ ਜ਼ੋਰ ਦਮੜਾ ਕਮਾਇਆ॥) ਸੰਸਾਰ ਉਪਰ ਜੋਰ ਕਰਕੇ ਰੁਪਇਆ ਕਮਾਇਆ। (ਖਾਇਆ ਹੰਢਾਇਆ ਅਜਾਂਈ ਗਵਾਇਆ॥) ਖਾ ਲਿਆ ਭੋਜਨ, ਹੰਢਾ ਲਿਆ ਬਸਤ੍ਰ ਤੇ ਜਨਮ ਬਿਅਰਥ ਹੀ ਗਵਾ ਲਿਆ ਹੈ। (ਆਖਰ ਪੱਛੋਤਾਣਾ

ਕਰੇ ਹਾਇ ਹਾਇ॥) ਅੰਤ ਨੂੰ ਪਛਤਾ ਕੇ ਹਾਇ ਹਾਇ ਕਰੇਗਾ। (ਦਰਗਹਿ ਗਇਆ ਸੋਊ ਪਾਵੈ ਸਜਾਇ॥) ਦਰਗਾਹ ਵਿਚ ਅੱਤੀ ਤਰ੍ਹਾਂ ਨਾਲ ਸਜ਼ਾ ਪਾਵੇਂਗਾ। (ਲਾਨਤ ਹੈ ਤੈਂ ਕੂੰ ਅਰ ਤੈਂਡੀ ਕਮਾਈ॥) ਧਿਰਕਾਰ ਹੈ ਤੈਨੂੰ ਤੇ ਤੇਰੀ ਕਮਾਈ ਨੂੰ। (ਦਗੇ ਬਾਜੀ ਕਰ ਕਰ ਦੁਨੀ ਲੂਟ ਖਾਈ॥) ਠੱਗੀ ਕਰਕੇ ਦੁਨੀਆਂ ਲੁੱਟ ਕੇ ਖਾਂਦਾ ਹੈ। (ਪੀਏ ਪਿਆਲੇ ਔ ਖਾਏ ਕਬਾਬ॥) ਪੀਤੀ ਸ਼ਰਾਬ ਤੇ ਮਾਸ ਤਾਂਈਂ ਭੁੰਨ-ਭੁੰਨ ਕੇ ਖਾਧਾ ਹੈ। (ਦੇਖੋ ਰੇ ਲੋਕੋ ! ਜੁ ਹੋਤੇ ਖਰਾਬ॥) ਦੇਖੋ ਹੇ ਲੋਕੋ ਕਾਰੂ ਜੈਸੇ ਖਰਾਬ ਹੁੰਦੇ ਹਨ। (ਜਿਸ ਕਾ ਤੂੰ ਬੰਦਾ ਤਿਸੀ ਕਾ ਸਵਾਰਿਆ॥) ਜਿਸ ਦਾ ਤੂੰ ਦਾਸ ਕਹਾਉਂਦਾ ਹੈਂ ਤਿਸ ਪ੍ਰਮੇਸ਼ਰ ਦਾ ਹੀ ਅੰਗ ਪ੍ਰਤੰਗ ਸਵਾਰ ਕੇ ਬਣਾਇਆ ਹੋਇਆ ਹੈਂ। (ਦੁਨੀਆਂ ਕੇ ਲਾਲਚ ਤੈਂ ਸਾਹਿਬ ਵਿਸਾਰਿਆ॥) ਪਰ ਤੈਂ ਮਾਇਆ ਦੇ ਲਾਲਚ ਵਿਚ ਮਾਲਕ ਨੂੰ ਭੁਲਾ ਦਿੱਤਾ ਹੈ। ਤੂੰ ਭੁਲਾ ਦਿੱਤਾ ਹੈ ਰੱਬ ਨੂੰ॥ (ਨ ਕੀਤੀ ਇਬਾਦਤ ਨ ਰਾਖਿਓ ਈਮਾਨ॥) ਬੰਦਗੀ ਨਹੀਂ ਕੀਤੀ, ਨਾ ਧਰਮ ਰੱਖਿਆ ਹੈ (ਨ ਕੀਤੀ ਹਕੂਮਤ ਪੁਕਾਰੇ ਜਹਾਨ॥) ਨਾ ਹੀ ਧਰਮ ਦੀ ਹਕੂਮਤ ਕੀਤੀ ਭਾਵ ਨਿਆਉਂ, ਸੰਸਾਰ ਪੁਕਾਰਦਾ ਹੈ। (ਅੰਦਰ ਮਹਿਲਾਂ ਕੇ ਬੈਠੋਂ ਤੂੰ ਜਾਇ॥) ਅੰਦਰ ਇਸਤ੍ਰੀਆਂ ਦੇ ਮੰਦਰਾਂ ਵਿਚ ਜਾ ਕੇ ਬੈਠਾ ਹੈਂ। (ਹਰਮਾ ਸਿਉਂ ਖੇਲੈ ਖੁਸਬੋਈ ਹਵਾਇ॥) ਇਸਤ੍ਰੀਆਂ ਨਾਲ ਖੇਲਦਾ ਹੈ ਸੁਗੰਧੀ ਲਾਕੇ (ਹਵਾਇ) ਵਿਸ਼ਿਆਂ ਦੀ ਤ੍ਰਿਸ਼ਨਾ ਕਰਕੇ (ਨ ਪੂਛੇ ਨ ਬੂਝੇ ਜੁ ਬਾਹਰ ਕਿਆ ਹੋਇ॥) ਨਹੀਂ ਪੁੱਛਦਾ ਕਿਸੇ ਦੇ ਦੁੱਖਾਂ ਨੂੰ, ਨਹੀਂ ਸੰਭਾਲਦਾ ਇਨਸਾਫ ਕਿ ਬਾਹਰ ਕਿਆ ਹੋ ਰਿਹਾ ਹੈ (ਹਰਾਮੀ ਗਰੀਬਾਂ ਨੂੰ ਮਾਰੇ ਵਿਗੋਇ) ਹੇ ਹਰਾਮੀ ! ਗਰੀਬਾਂ ਨੂੰ (ਵਿਗੋਇ) ਕਹਿ ਕੇ ਮਰਵਾਉਂਦਾ ਹੈਂ ਜਾਂ ਖ਼ਰਾਬ ਕਰਕੇ ਮਾਰਦਾ ਹੈਂ। (ਬਸਤੀ ਉਜਾੜੇਂ ਫਿਰ ਨ ਬਸਾਵੈਂ॥) ਵਸਦਿਆਂ ਨੂੰ ਉਜਾੜ ਦਿੰਦਾ ਹੈਂ ਫਿਰ ਵਸਾਉਂਦਾ ਨਹੀਂ। (ਕੂਕਹਿੰ ਪੁਕਾਰਹਿੰ ਦਾਦ ਨ ਪਾਵੈ॥) ਕੂਕਾਂ ਮਾਰਕੇ ਕੋਈ ਪੁਕਾਰੇ ਤੇਰੇ ਪਾਸੋਂ ਇਨਸਾਫ਼ ਨਹੀਂ ਪਾਉਂਦਾ। (ਲਖੋੜੀ ਕੋੜੀ ਕੀਏ ਬੇਸ਼ੁਮਾਰ॥) ਲੱਖਾਂ ਪਤੀ ਮਾਇਆ ਵਾਲੇ ਕਰੋੜਾਂ ਫੌਜਾਂ ਵਾਲੇ ਜੋ ਅਣਗਿਣਤ ਸੰਸਾਰ ਵਿਚ ਪੈਦਾ ਕੀਤੇ ਹਨ ਪ੍ਰਮੇਸ਼ਰ ਨੇ (ਨ ਰਹੈਗੇ ਕਰੋੜੀ ਨ ਰਹੈਂਗੇ ਹਜ਼ਾਰ॥) ਨਹੀਂ ਰਹਿਣਗੇ ਕਰੋੜਾਂ ਦੇ ਮਾਲਕ, ਨਾ ਰਹਿਣਗੇ ਜਗੀਰਾਂ ਦੇ ਮਾਲਕ। (ਕਈ ਕਿਰਸਾਨ ਬਪੁੜੇ ਮਰੀਵੈ ਹਜਾਰ॥) ਜ਼ਿਮੀਂਦਾਰ ਬਪੁੜੇ ਕਈ ਹਜ਼ਾਰ ਮਾਰੇ ਹਨ। (ਹਾਕਮ ਕਹਾਵੈਂ ਹਕੂਮਤ ਨ ਹੋਇ॥) ਹਾਕਮ ਕਹਾਉਂਦਾ ਹੈ ਧਰਮ ਦੀ ਹਕੂਮਤ ਨਹੀਂ ਹੁੰਦੀ। (ਦੁਨੀਆਂ ਕਾ ਦਿਵਾਨਾ ਫਿਰੈ ਮਸਤ ਲੋਇ॥) ਮਾਇਆ ਦਾ ਕਮਲਾ ਹੋਇਆ ਸੰਸਾਰ ਦੇ ਵਿਚ ਮਸਤ ਹੋਇਆ ਫਿਰਦਾ ਹੈ। (ਲੂਟੇ ਮੁਲਕ ਬਹੁਤ ਪਹਿਰੇ ਅਰ ਖਾਇ॥) ਮੁਲਕਾਂ ਦੇ ਤਾਈਂ ਲੁੱਟ ਕੇ ਪਹਿਰਦਾ ਤੇ ਖਾਂਦਾ ਹੈਂ।

(ਦੋਜਕ ਕੀ ਆਤਸ਼ ਮਾਰੇਗੀ ਜਲਾਇ॥) ਨਰਕਾਂ ਦੀ ਅੱਗ ਅੰਤ ਨੂੰ ਸਾੜ ਕੇ ਮਾਰੇਗੀ। (ਗਰਬ ਸਿਉ ਨ ਦੇਖ ਦੁਨੀਆਂ ਕੇ ਦਿਵਾਨੇ॥) ਹੰਕਾਰ ਨਾਲ ਨ ਦੇਖ ਦੁਨੀਆਂ ਨੂੰ ਮਾਇਆ ਦੇ ਕਮਲੇ ਕੀਤੇ ਹੋਏ। (ਹਮੇਸ਼ਾ ਨ ਰਹੇਗੀ ਤੂ ਐਸੀ ਨ ਜਾਨੇ॥) ਹਰ ਵਕਤ ਨਹੀਂ ਰਹੇਗੀ ਤੂੰ ਐਸਾ ਨਹੀਂ ਜਾਣਦਾ। (ਉਠਾਵੈ ਸਫਾ ਉਸ ਕੋ ਲਾਗੈ ਨ ਬਾਰ॥) ਉਠਾ ਦੇਵੇਗਾ ਤੇਰੀ ਹਕੂਮਤ ਰੂਪ ਸਫਾ, ਉਸਨੂੰ ਦੇਰੀ ਨਹੀਂ ਲੱਗੇਗੀ ਸਫਾਈ ਕਰਦੇ ਨੂੰ। (ਕਿਸ ਕੀ ਦੁਨੀਆ ਕਿਸ ਦੇ ਘਰ ਬਾਰ॥) ਕਿਸ ਦੀ ਇਹ ਦੁਨੀਆਂ ਹੈ, ਕਿਸ ਦੇ ਘਰ ਬਾਰ ਹਨ। (ਚੰਦ ਰੋਜ ਚਲਣਾ ਕਿਛ ਪਕੜੋ ਕਰਾਰ॥) ਕੁਝ ਦਿਨਾਂ ਨੂੰ ਚਲੇ ਜਾਦਾ ਧੀਰਜ ਪਕੜੋ (ਵ) ਮਾਤਾ ਦੇ ਗਰਭ ਵਾਲੇ ਸਿਮਰਨ ਕਰਨ ਦੇ ਇਕਰਾਰ ਨੂੰ ਪਕੜੋ। (ਨ ਕੀਚੈ ਹਿਰਸ ਬਹੁਤ ਦੁਨੀਆ ਕੇ ਯਾਰ॥) ਨ ਕਰੇ ਹਿਰਸ, ਲਾਲਚ, ਹੇ ਬਹੁਤੇ ਮਾਇਆ ਦੇ ਮਿਤ੍ਰ! (ਸਰਮਿੰਦਾ ਨ ਹੋਇੰ ਕੁਛ ਨੇਕੀ ਕਮਾਇ॥) ਸ਼ਰਮਿੰਦਾ ਨਹੀਂ ਹੋਵੇਂਗਾ ਕੁਝ ਭਲੀ ਕਮਾਈ ਕਰ। (ਲਾਨਤ ਕਾ ਜਾਮਾ ਪਹਿਰ ਕੇ ਨ ਜਾਇ॥) ਲਾਨਤ ਦਾ ਚੋਲਾ ਪਹਿਨ ਕੇ ਤੂ ਪ੍ਰਲੋਕ ਨੂੰ ਨ ਜਾ। (ਗਫਲਤ ਕਰਹੁਗੇ ਤੋ ਖਾਵੋਗੇ ਮਾਰ॥) ਜੇ ਗ਼ਫ਼ਲਤ ਕਰੋਗੇ ਤਾਂ ਮਾਰ ਖਾਵੋਗੇ। (ਬੇਟੀ ਵ ਬੇਟਾ ਕੇ ਲਹੇਗੋ ਨ ਸਾਰ॥) ਧੀਆਂ ਜਾਂ ਪੁੱਤਰ ਤੁਹਾਡਾ ਕੋਈ ਖ਼ਬਰ ਨਹੀਂ ਲਵੇਗਾ। (ਤੋਬਾ ਕਰਹੁ ਬਹੁਤ ਕੀਚੈ ਨ ਜੋਰ॥) ਤੋਬਾ ਦੁਹਾਈ ਕਰੋ, ਧੱਕੇਸ਼ਾਹੀ ਕਰਨੀ ਛੱਡ ਦੇਵੋ। (ਦੋਜਕ ਕੀ ਆਤਸ਼ ਜਲਾਵੇਗੀ ਗੋਰ॥) ਨਰਕ ਦੀ ਅੱਗ ਕਬਰ ਵਿਚ ਵੀ ਜਲਾਵੇਗੀ। (ਮਸਾਇਕ ਪੈਗੰਬਰ ਕੇਤੇ ਸ਼ਾਹ ਖਾਨ॥) ਮਿਹਨਤ ਕਰਨ ਵਾਲੇ, ਅਕਾਸ਼ ਬਾਣੀ ਦੁਆਰਾ ਹੁਕਮ ਲਿਆਉਣ ਵਾਲੇ ਕਿਤਨੇ ਹੀ ਪਾਤਸ਼ਾਹ ਖਾਨ ਪਠਾਨ। (ਨ ਦੀਸ ਜਿਮੀ ਪਰ ਤਿਨ ਕੇ ਨੀਸ਼ਾਨ) ਨਹੀਂ ਦਿਸਦੇ ਧਰਤੀ ਪਰ ਓਹਨਾਂ ਦੇ ਚਿੰਨ੍ਹ। (ਚਲਤੇ ਕਬੂਤਰ ਜਿਨਾਵਰ ਕੀ ਛਾਊ॥) ਜਿਸ ਪ੍ਰਕਾਰ ਅਕਾਸ਼ ਵਿਚ ਚਲਦੇ ਕਬੂਤਰ ਆਦਿਕ ਜਾਨਵਰ ਦੀ ਛਾਂ ਨਹੀਂ ਦਿੱਸਦੀ। (ਕੇਤੇ ਖਾਕ ਹੂਏ ਕੋ ਪੂਛੇ ਨ ਨਾਉਂ॥) ਇਉਂ ਕਿਤਨੇ ਸੁਆਹ ਹੋ ਗਏ, ਕੋਈ ਨਾਮ ਨਹੀਂ ਪੁੱਛਦਾ, ਸੰਸਾਰ ਦੀ ਰਚਨਾ ਐਸੀ ਹੈ। (ਚਾਲੀ ਗੰਜ ਜੋੜੇ ਨ ਰਾਖਿਓ ਈਮਾਨ॥) ਚਾਲੀ (ਗੰਜ) ਖ਼ਜ਼ਾਨੇ ਜੋੜੇ ਹਨ ਪਰ ਧਰਮ ਨਹੀਂ ਰੱਖਿਆ। ੩੫ ਹੱਥ ਉੱਚੇ ਇਕ ਢੇਰ ਦਾ ਨਾਮ ਗੰਜ ਹੁੰਦਾ ਹੈ। (ਨਦਾਨੀ ਨ ਦੁਨੀਆ ਵ ਫਾਨੀ ਮੁਕਾਮ॥) ਨਹੀਂ ਜਾਣਿਆ ਕਿ ਇਹ ਸਰੀਰ ਤੇ ਮਾਇਆ ਨਹੀਂ ਰਹੇਂਗੇ, ਸਾਥ ਹੀ ਮਕਾਨਾਂ ਦੀ ਇਸਥਿਤ ਫਨਾਹ ਰੂਪ ਹੈ। (ਤੂੰ ਖੁਦ ਚਸ਼ਮ ਬੀਨੀ ਇਹ ਚਲਣਾ ਜਹਾਨ॥) ਤੂੰ ਖੁਦ ਆਪ (ਚਸਮ) ਅੱਖਾਂ ਨਾਲ (ਬੀਨੀ) ਦੇਖਦਾ ਹੈਂ ਏਸ ਸੰਸਾਰ ਨੇ ਚੱਲੇ ਜਾਣਾ ਹੈ। (ਤੋਬਾ ਨ ਕੀਤੀ ਕਰੇਂਦਿਆ ਗੁਨਾਹ॥) ਤੂੰ ਦੁਹਾਈ ਨ ਕੀਤੀ ਗੁਨਾਂਹ ਕਰਦੇ ਹੋਏ ਨੇ। (ਕਰੇ ਅਰਜ

ਬੰਦਗੀ ਬਾਬਾ ਨਾਨਕ, ਐਸੇ ਆਲਮ ਸਿਉ ਤੇਰੀ ਪਨਾਹ॥) ਸਤਿਗੁਰੂ ਜੀ ਕਹਿੰਦੇ ਹਨ ਹੇ ਬਾਦਸ਼ਾਹ ! ਜੇ ਤੂੰ ਵਾਹਿਗੁਰੂ ਜੀ ਅੱਗੇ ਬੇਨਤੀ ਕਰੇਂ, ਪਰਮੇਸ਼ਰ ਤੋਂ ਮੰਗੇ ਤਾਂ ਐਸੇ ਆਲਮ ਸੰਸਾਰ ਤੋਂ ਛੁੱਟੇਂ, ਤਾਂ ਕਾਰੂੰ ਨੇ ਆਖਿਆ ਹੈ ਬਾਬਾ ਗੁਰੂ ਨਾਨਕ ਜੀ ! ਮੈਂ ਬੇਨਤੀ ਕਰਦਾ ਹਾਂ ਇਸ ਸੰਸਾਰ ਦੇ ਵਿਚੋਂ ਤੇਰੀ ਸ਼ਰਨ ਪਿਆ ਹਾਂ, ਆਪ ਜੀ ਸਰਣਿ ਆਏ ਦੀ ਰੱਖਿਆ ਕਰੋ।

## ਪ੍ਰਿਯਾਏ ਆਰੰਭ ਅਧਿਆਇ ੧੪

(੫੫) (ਕੈ ਤੋਹਿ ਨ ਪਾਵਾ) ਕਿ ਤੈਨੂੰ ਪ੍ਰਾਪਤ ਹੀ ਨਹੀਂ ਹੋਇਆ (੬੪) (ਪਚਿਸ) ਪਚੀ ਕੋਹ (੬੮) (ਇਤ ਹੀ ਢਿਗ ਪਾਨੀ) ਏਥੇ ਪਾਸ ਹੀ ਪਾਣੀ ਹੈ (੬੯) (ਸਮ ਸੋ ਹੈ ਤੇਰੀ) ਤੇਰੀ (ਸਮ) ਓਸਦੀ ਵੀ ਤੁਰਕ ਦੀ ਦੇਹੀ ਹੈ ਦਸਕ ਮੰਜੇ ਜਿੰਨਾਂ ਪਾਣੀ ਥਾਂ ਰੋਕਿਆ ਹੋਇਆ ਸੀ (੭੨) (ਬੰਦਗੀ) ਨਮਸਕਾਰ (੭੩) (ਤੂੰ ਤ੍ਰਿਖ ਭਾਰੀ) ਵਡੀ ਭਾਰੀ ਤ੍ਰੇਹ ਵਾਲਾ (ਵਾ) ਭਾਰੀ ਦੇਹ ਤੇ ਸਹਿਤ ਤਿਹਾਇਆ ਕਿਸੇ ਦੇਸ ਵਿਚੋਂ ਆਇਆ ਹੈ, ਵਲੀ ਕਰਾਮਾਤ ਕਰਕੇ ਸੀ (ਕੰਧਾਰੀ) ਕੰਧਾਰ ਦੇ ਇਲਾਕੇ ਦਾ ਹੋਣੇ ਤੇ ਨਾਮ ਸੀ, ਐਸੇ ਹੀ ਜੋ ਤਪਦਾ ਹੰਕਾਰ ਹੈ ਏਹ ਇਕ ਦੁਖਦੇ ਨੇਤ੍ਰ ਦੀ ਤਰ੍ਹਾਂ ਹੈ ਇਸ ਨੂੰ ਚੰਗੀ ਨਹੀਂ ਲੱਗੀ (੭੯) (ਆਇਸ) ਆ ਗਿਆ ਗੁਰੂ ਜੀ ਦੇ ਪਾਸ ਮਰਦਾਨਾ ਆਇਆ ਮੰਨ ਕੇ। (੧੦੧) (ਬੈਠਕ ਹੁਤੀ) ਸਾਰੇ ਤੁਰਕਾਂ ਦੇ ਬੈਠਣ ਵਾਲੀ ਜਗ੍ਹਾ ਸੀ। ਇਕ ਹਰੀ ਸਿੰਘ ਗ੍ਰੰਥੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਨੂੰ ਮਿਲਿਆ ਸੀ। ਉਸਨੇ ਦੱਸਿਆ ਹੈ ਕਿ ਉਹ ਮਸੀਤ ਅਜੇ ਹੈ (੧੧੪) (ਅਉਘੜ) ਏਸ ਗੁਰੂ ਜੀ ਦੇ ਨਾਮ ਤੋਂ ਜੋਗੀਆਂ ਦਾ ਅਉਘੜ ਭੇਖ ਵੀ ਹੈ।

## ਉਤਰਾਰਧ ਅਧਿਆਇ ੧੫

(੩੧) (ਮਿਲਨੋ ਚਾਹਿਤ ਏਕ ਸਭਾਗੂ) ਬਸ ਏਹ ਸ੍ਰੇਸ਼ਟ ਭਾਗਾਂ ਵਾਲਾ ਸੀ, ਸਾਨੂੰ ਇਕ ਮਿਲਣਾ ਹੀ ਚਾਹੁੰਦਾ ਸੀ। ਸਾਧਨਾ ਰੂਪੀ ਬੱਤੀ, ਪ੍ਰੇਮ ਰੂਪੀ ਤੇਲ ਦੇ ਸਹਿਤ ਪਹਿਲਾ ਹਿਰਦਾ ਰੂਪੀ ਦੀਵਾ ਸੰਜੁਗਤ ਸੀ ਸਿਰਫ ਸਾਡੇ ਮਿਲਣ ਰੂਪ ਸੀਖ ਘਸਾਉਣ ਦੀ ਦੇਰ ਸੀ ਝੱਟ ਹੀ ਗਿਆਨ ਦਾ ਪ੍ਰਕਾਸ਼ ਹੋ ਗਿਆ ਹੈ (੩੯) (ਪ੍ਰੇਮ ਸਾਮਇ) ਜਦ ਮਰਦਾਨੇ ਨੇ ਉਜਾੜ ਕਿਹਾ ਤਾਂ ਗੁਰੂ ਜੀ ਨੇ ਕਿਹਾ ਏਥੇ ਭਾਈ ਸਿਧ ਸਾਧਕ ਘਰ ਬਾਰ ਛੱਡਕੇ ਪ੍ਰਮੇਸ਼ਰ ਦੀ ਪ੍ਰਾਪਤੀ ਵਾਸਤੇ ਰਹਿੰਦੇ ਹਨ। ਏਹ ਉਜਾੜ ਨਹੀਂ ਬੜੀ ਇਕਾਂਤ ਹੈ। ਉਸ ਵਕਤ ਗੁਰੂ ਜੀ ਦੇ ਰਿਦੇ ਪ੍ਰੇਮ ਸਮਾਇਆ ਸ਼ਬਦ ਦੁਆਰਾ ਇਉਂ ਪ੍ਰਗਟ ਕਰਦੇ ਹਨ (ਤੀਰਥ ਕੀਏ) ਤੀਰਥ ਯਾਤਰਾ ਕੀਤੀ ਵਾ ਜਿਥੇ ਦੁੱਖ ਭੁੱਖ ਤਪੱਸਿਆ ਵਾਸਤੇ ਸਹਾਰੇ ਓਥੇ ਤੀਰਥ

ਬਣਾਉਣਾ ਕੀਤੇ (ਮਹਿਲਾਂ) ਇਸਤ੍ਰੀਆਂ ਵਾ ਵਲਾਇਤ ਜੋ ਰਾਜੇ ਦੀ ਜਨਮ ਭੂਮੀ ਹੋਵੇ ਦੇਸ (ਸਾਲਿਕ) ਗਿਆਨਵਾਨ (ਸਾਦਿਕ) ਜਗਿਆਸੂ ਜੋਦੜੀਆਂ ਮਿਹਨਤਾਂ ਕਰਨ ਵਾਲੇ (ਦਰਵੇਸ) ਫਕਰ (ਖਲੜੀ) ਸ਼ੇਰ ਦੀ ਵਾ ਹਰਨ ਦੀ (ਖਪਰੀ) ਅੱਧੀ ਚਿਪੀ (ਲਕੜੀ) ਵਿੰਗੀ ਸੋਟੀ ਪਕੜੀ ਹੋਈ (ਚਮੜੀ) ਆਪ ਦੀ ਹੀ ਸੁਕਾ ਦਿੱਤੀ ਨੰਗੇ ਰਹਿਕੇ, ਅਸੀਂ ਤੇਰੀ ਪ੍ਰਾਪਤੀ ਵਾਸਤੇ ਸ੍ਵਾਂਗੀ ਹੋਇ ਹਾਂ (ਜਾਤ ਕੈਸੀ) ਸਾਡੀ ਜਾਤ ਕੇਹੜੀ ਹੈ ਭਾਵ ਕੋਈ ਨਹੀਂ, ਭਗਤਾਂ ਦੀ ਕੀ ਜਾਤ ਹੁੰਦੀ ਹੈ। (੫੩) (ਹਿੰਦੁਨ ਕੋ ਤਨ) ਹਿੰਦੋਸਤਾਨ ਦੀ ਸਾਡੀ ਰੀਤੀ ਹੈ ਸਸਕਾਰ ਕਰਨ ਦੀ।

## ਉਤਰਾਰਧ ਅਧਿਆਇ ੧੬

(੯) (ਗੰਜ) ਜੋ ਪੈਜਤੀ ਹੱਥ ਉੱਚਾ ਤੇ ਚੌੜਾ ਢੇਰ ਹੋਵੇ ਉਹ ਇਕ ਗੰਜ ਬਣਦਾ ਹੈ। ਕਾਰੂ ਹਮੀਦ ਏਸ ਦਾ ਨਾਮ ਸੀ (੧੦) (ਦਾਦ) ਫਰਿਆਦ ਤੇ ਪੁਕਾਰ (੨੫) (ਦੀਨ ਰਜਤਪਣ ਲੇ ਸੋ ਗਯੋ) ਜੋ ਲੜਕੀ ਨੂੰ ਅਹਿਲਕਾਰ ਵੇਚਣ ਵਾਸਤੇ ਆਇਆ ਸੀ ਓਸ ਨੂੰ ਏਸ ਲੜਕੇ ਨੇ ਰੁਪਈਆ ਦਿੱਤਾ। ਉਹ ਰਾਜੇ ਪਾਸ ਰੁਪਈਏ ਨੂੰ ਲੈ ਕੇ ਗਿਆ (ਦੀਵਾਨ) ਕਚਹਿਰੀਆ (ਹਵਾਇ) ਖ੍ਵਾਹਸ਼ ਕਰਕੇ (ਵਗੋਇ) ਖਰਾਬ ਕਰਕੇ (ਚੰਦ ਰੋਜ) ਥੋੜ੍ਹੇ ਦਿਨਾਂ ਨੂੰ (ਪਕੜੋ ਕਰਾਰ) ਸੰਤੋਖ ਧਾਰ ਕੁਝ, (ਕਰਾਰ) ਸੰਤੋਖ (ਤੋਬਾ ਕਰਹੁ) ਜ਼ੁਲਮ ਤੋਂ ਤੋਬਾ ਕਰੋ ਫੇਰ ਕਿਸੇ ਤੇ ਜ਼ੁਲਮ ਨਾ ਕਰੀਂ (ਮਸਾਇਕ) ਮਿਹਨਤ ਕਰਨ ਵਾਲੇ ਕਾਰੂ ਪਾਤਿਸ਼ਾਹ ਵਰਗੇ ਪਰੇਸ਼ਾਨ ਹੁੰਦੇ ਹਨ (ਨ ਦੁਨੀਆਂ ਵਾ ਫਾਨੀ ਮੁਕਾਮ) ਨੂੰ ਨਹੀ ਜਾਣਿਆਂ ਜੋ ਦੁਨੀਆਂ ਦੀ (ਮੁਕਾਮ) ਇਸਥਿਤੀ ਹੈ ਏਹ ਫਨਾਹ ਰੂਪ ਹੈ (ਵਾ) ਦੁਨੀਆਂ ਦੀ ਤੇ ਜੋ ਤੈਂ ਆਪ ਦੀ ਇਸਥਿਤੀ ਮੰਨੀ ਹੈ ਏਹ ਫਨਾਹ ਰੂਪ ਹੈ (ਆਲਮ) ਸੰਸਾਰ ਨੂੰ ਤੇਰੀ ਪਨਾਹ ਸਰਨ ਦਾ ਆਸਰਾ ਹੈ (ਰਿਦੈ) ਤੇਰੇ ਰਿਦੇ ਵਿਖੇ ਕਰਤਾਰ ਚੇਤੇ ਆ ਗਿਆ ਹੈ।

## ਉਤਰਾਰਧ ਅਧਿਆਇ ੧੭

(੧) (ਜਗਮਗਾਤਿ) ਗੁਰਬਾਣੀ ਦੀ ਜੋਤ ਜਗਤ ਵਿਚ ਪ੍ਰਕਾਸ਼ ਰਹੀ ਹੈ ਤੇ ਸੰਸਾਰ ਤੋਂ ਤਾਰਨ ਵਾਲੀ ਹੈ (ਜਾਲਪਾ) ਪ੍ਰੇਮ ਦਾ ਜਾਲ ਪਾਕੇ (ਜੈ ਕਰੀ) ਓਨਾਂ ਦੀ ਜੈ ਜੈ ਹੁੰਦੀ ਹੈ (੫) (ਖਿਲਕ) ਭਾਈ ਗਿਆਨ ਸਿੰਘ ਨੇ ਲਿਖਿਆ ਹੈ ਕਿ ਏਹ ਚੋਲਾ ਜੋ ਕਾਰੂੰ ਦੀ ਪਟਰਾਣੀ ਸੀ ਓਸਨੇ ਗੁਰੂ ਜੀ ਦੀ ਭੇਟਾ ਕੀਤਾ ਸੀ ਜਦੋਂ ਸਿਖੀ ਧਾਰਨ ਕੀਤੀ ਸੀ, ਇਹ ਚੋਲਾ ਹੁਣ ਡੇਰਾ ਬਾਬਾ ਨਾਨਕ ਵਿਖੇ ਬੇਦੀਆਂ ਪਾਸ ਹੈ, ਦਾਸ ਨੇ ਦਰਸ਼ਨ ਕੀਤੇ ਹਨ। (੨੧) (ਚੇਟਕੀ) ਜਾਦੂਗਰ (੨੫) (ਸਿਰਾਗ) ਏਹ ਕੀ ਗੁਪਤ ਰੂਪ ਹੈ (ਵਾ) ਏਹ ਕੀ ਭੇਦ ਹੈ (ਵਾ) ਏਹ ਕੀ ਭੂਤਾਂ ਦੀ ਖੇਡ ਹੈ (੫੦) (ਤਾਰੇ ਪਾਹਨ) ਮਰਦਾਨੇ ਦਾ ਭਾਵ ਹੈ ਜਿਵੇਂ ਸਾਨੂੰ ਤਾਰ ਕੇ

ਨਾਲ ਲਈ ਫਿਰਦੇ ਹੋ ਇਉਂ ਹੀ ਤਾਰ ਕੇ ਕਿਉਂ ਨਾ ਲੈ ਗਏ, ਰਾਮੇਸਰ ਪੁਲ ਹੈ (੫੨) (ਭਗਤਿ ਨਾਮ ਕੀ) ਭਗਤਾਂ ਦੀ ਤੇ ਨਾਮ ਦੀ ਸੀ (੬੨) (ਬਿਸ੍ਵਾਮਿੱਤ੍ਰ) ਵਿਸਵਾਮਿਤ੍ਰ ਛਤ੍ਰੀ ਰਾਜਾ ਪਰ ਬ੍ਰਹਿਮ ਰਿਖੀ ਕਹਾਉਣ ਵਾਸਤੇ ਸਾਂਤਕੀ ਬ੍ਰਿਤੀ ਧਾਰੀ ਹੋਈ ਸੀ (੬੮) (ਬਿਦੇਹਿ ਨਗਰ) ਮਿਥਲਾ ਪੁਰੀ ਦਾ ਰਾਜਾ ਜਨਕ ਸੀ, ਚਾਰ ਲੜਕੀਆਂ ਜਨਕ ਦੀਆਂ ਸਨ ਇਕ ਭਰਾ ਦੀ ਧੀ ਭਾਵੇਂ ਹੋਵੇ, ਚੰਦ੍ਰ ਕੇਤ ਅੰਤਕ ਦੋ ਲਛਮਣ ਦੇ ਪੁੱਤ੍ਰ ਸਨ ਇਕ ਦਿਨ ਪੱਗ ਬੰਨ੍ਹਦੇ ਹੋਏ ਨੇ, ਸ਼ੀਸ਼ ਥਾਈਂ ਚਿੱਟਾ ਕੇਸ ਦੇਖ ਕੇ ਰਾਜ ਦੇਣ ਦੀ ਇੱਤਾ ਕੀਤੀ (੭੩) (ਸੁਨਤਿ ਕੈਕਈ) ਮਿਥਲਾ ਦਾਸ ਨੇ ਕਕੇਈ ਨੂੰ ਆ ਕਰ ਦੱਸਿਆ ਸੀ (੭੬) (ਦ੍ਵੈ ਬਰ) ਦਸਰਥ ਇਕ ਵਾਰੀ ਦੇਵਤਿਆਂ ਦੀ ਮਦਦ ਵਾਸਤੇ ਦੈਂਤਾਂ ਨਾਲ ਜੰਗ ਕਰਨ ਗਿਆ ਤਾਂ ਏਸ ਦਾ ਰਥਵਾਹੀ ਮਰ ਗਿਆ। ਕਕੇਈ ਨਾਲ ਸੀ, ਏਸ ਨੇ ਬਹੁਤ ਸੁੰਦਰ ਰੱਥ ਹਕਿਆ। ਦਸ਼ਰਥ ਨੇ ਖੁਸ਼ ਹੋ ਕੇ ਕਿਹਾ ਵਰ ਮੰਗ। ਏਸ ਨੇ ਦੋ ਵਰ ਮੰਗੇ ਜਦੋਂ ਇੱਛਾ ਹੋਈ ਲਵਾਂਗੀ। ਸਰਵਣ ਦੇ ਮਾਰਨ ਤੋਂ ਤੂੰ ਪੁੱਤ੍ਰ ਦੇ ਵਿਛੋੜੇ ਕਰਕੇ ਹੀ ਮਰੇਂਗਾ (੭੯) (ਪ੍ਰੀਤਮ ਪ੍ਰੰਨ) ਪ੍ਰੀਤਮ ਰਾਮ ਚੰਦ੍ਰ ਦੇ ਪਿਆਰ ਦਾ ਪ੍ਰਣ ਦਸ਼ਰਥ ਨੇ ਓੜਕ ਤੱਕ ਨਿਬਾਹਿਆ (੮੬) (ਜੀਤੇ) ਜਿਤ ਕੇ ਵਾ ਜੀ ਤੋਂ (ਕਾਟਯੋ ਨਾਕ) ਦੋ ਚਾਰ ਗੇੜੇ ਵਾਪਸ ਮੇਂ ਲਵਾਏ। ਰਾਮ ਨੇ ਕਿਹਾ ਲਛਮਣ ਤੋਂ ਪੁੱਛ ਲੈ, ਉਹ ਓਧਰ ਕਹਿ ਦੇਵੇ (੯੨) (ਕਪਸਿ) ਸੁਗ੍ਰੀਵ, (ਕਪ) ਬੰਦਰਾਂ ਦਾ ਰਾਜਾ ਸੀ (੯2) (ਕੀਨ ਸਥਾਪਨਿ) ਹਨੂੰਮਾਨ ਨੇ ਏਸ ਦਾ ਤੇ ਰਾਮ ਚੰਦ੍ਰ ਦਾ ਆਪਸ ਵਿਚ ਮਿਲਾਪ ਕਰਾਇਆ ਸੀ (੯੩) (ਰਾਜ ਨਾਰ) ਸੁਗ੍ਰੀਵ ਤੋਂ ਨਾਲੇ ਰਾਜ ਖੋਹ ਲਿਆ ਅਤੇ ਨਾਲੇ ਇਸਤ੍ਰੀ ਖੋਹ ਲਈ ਬਾਲੀ ਨੇ।

## ਉਤਰਾਰਧ ਅਧਿਆਇ ੧੮

(੧) (ਅਨਾਸ਼) ਜੋ ਬਿਨਾਂ ਨਾਸ ਤੋਂ ਹਨ (੬) (ਬਾਰ ਦੇਰ (੭) (ਮਾਨੁਖ ਮੁਖ ਦਾਨੋਂ ਅਨਹਾਰੀ) ਮਨੁਖ ਤਾਂ ਏਸ ਮੁਖ ਵਿਚ ਦਾਣੇ ਦੇ ਸਦਰਸ ਹੀ ਲੰਘ ਜਾਂਦਾ ਹੈ (੧੬) (ਪੁਨ ਪੂਰਨ ਬਿਨ ਭੰਗ) ਫੇਰ ਜਿੰਨਾ-ਜਿੰਨਾ ਦਾ ਤਪ ਕਰਨ ਦਾ ਇਰਾਦਾ ਸੀ ਓਨਾ ਬਿਨਾਂ ਬਿਘਨ ਤੋਂ ਹੋ ਜਾਵੇਗਾ (੧੮) (ਬਨਿਕੈ) ਬਨ ਕਰਕੇ ਵਾ ਬਨ ਪਾਣੀ ਦਾ ਜੀਵ (੩੭) (ਦੂਤ ਹਮ ਰਾਮੂ) ਅਸੀਂ ਰਾਮ ਚੰਦ੍ਰ ਦੇ ਦੂਤ ਹਾਂ (੩੯) (ਦੂਤ ਇਉ ਕਹਿ ਹੀਂ) ਦੂਤਾਂ ਨੇ ਇਉਂ ਬਭੀਖਨ ਨੂੰ ਕਿਹਾ (੬੨) (ਬਿਨੈ ਸਨੀ ਸੁਨਕੈ) ਬੇਨਤੀ ਦੇ (ਸਨੀ) ਮਿਲੀ ਹੋਈ ਬੇਨਤੀ ਸੁਣ ਕੇ (੬੩) ਸਬਦ ਸਿਧ ਗੋਸਟ ਵਿਚੋ: (ਬਿਧਾਤੈ) ਪ੍ਰਮੇਸਰ ਦੇ ਨਾਮ ਕਰਕੇ ਗੁਰਮੁਖ ਰਾਮ ਚੰਦਰ ਨੇ ਪੁਲ ਬੰਨ੍ਹਿਆ (ਅਹਿ) ਅਹੰਕਾਰੀ ਰਾਵਨ ਨੂੰ (ਭੇਦੁ) ਬਭੀਖਨ ਨੇ ਦਿੱਤਾ ਸੀ ਕਿ ਰਾਵਣ ਦੇ ਰਿਦੇ ਵਿਚ ਅੰਮ੍ਰਿਤ ਕੁੰਡ ਹੈ। ਏਸ ਪਰਚੇ ਵਿਚ ਰਾਮ ਨੂੰ

ਪਰਚਾਇਆ ਬਭੀਖਨ ਨੇ (ਵਾ ਅੰਤ੍ਰੀਵ) ਗੁਰਮੁਖਾਂ ਪ੍ਰਮੇਸ਼ਰ ਦੇ ਨਾਮ ਦਾ ਪੁਲ ਸੰਸਾਰ ਸਮੁੰਦਰ ਤੇ ਬੰਨ੍ਹਿਆ ਤੇ ਦੇਹ ਅਭਿਮਾਨ ਰੂਪ ਲੰਕਾ ਨੂੰ ਲੁਟਿਆ, ਕਾਮ ਕ੍ਰੋਧ ਦੈਂਤਾਂ ਨੂੰ ਦੁੱਖ ਦਿੱਤਾ ਹੈ (ਰਾਮ) ਜੋ ਰਮਿਆ ਹੋਇਆ ਪ੍ਰਮੇਸ਼ਰ ਹੈ ਚੰਦ੍ਰਮਾ ਵਤ ਪ੍ਰਕਾਸ਼ ਰੂਪ ਓਸਦੇ ਨਾਮ ਕਰਕੇ ਹੰਕਾਰ ਰੂਪ ਰਾਵਣ ਨੂੰ ਮਾਰ ਦਿੱਤਾ ਹੈ ਜਿਨ੍ਹਾਂ ਗੁਰਮੁਖਾਂ ਨੇ ਪ੍ਰੇਮ ਦੇ ਪਰਚੇ ਵਿਚ ਪਰਚਾਇਆ ਹੈ।

## ਸ਼ਬਦ ਆਰੰਭ ਹੋਇਆ ਹੈ।

(ਅੰਗ ੯੪੨) (ਗੁਰਮੁਖਿ ਬਾਂਧਿਓ ਸੇਤੁ ਬਿਧਾਤੈ ॥) (ਗੁਰਮੁਖ) ਰਾਮਚੰਦ੍ਰ ਨੇ (ਬਿਧਾਤੈ) ਈਸ਼ਰ ਦੇ ਅਵਤਾਰ ਨੇ ਸਮੁੰਦ੍ਰ 'ਤੇ ਪੁਲ ਬੰਨ੍ਹਣਾ ਕੀਤਾ ਹੈ। (ਲੰਕਾ ਲੂਟੀ ਦੈਤ ਸੰਤਾਪੈ ॥) ਲੰਕਾ ਨੂੰ ਲੁੱਟਿਆ ਤੇ ਬੇਮੁਖ ਦੈਂਤਾਂ ਦੇ ਤਾਈਂ ਦੁਖੀ ਕੀਤਾ। (ਰਾਮਚੰਦਿ ਮਾਰਿਓ ਅਹਿ ਰਾਵਣੁ ॥) ਰਾਮ ਚੰਦ੍ਰ ਜੀ ਨੇ ਹੰਕਾਰੀ ਰਾਵਣ ਨੂੰ ਮਾਰਿਆ। (ਭੇਦੁ ਬਭੀਖਣ ਗੁਰਮੁਖਿ ਪਰਚਾਇਣੁ ॥) ਗੁਰਮੁਖ ਬਭੀਖਣ ਦੇ ਭੇਦ ਦੇਣ ਦੇ ਪਰਚਾਵੇ ਕਰ ਕੇ ਰਾਵਨ ਦੇ ਰਿਦੇ ਵਿਚ ਅੰਮ੍ਰਿਤ ਕੁੰਡ ਸੀ, ਬਭੀਖਣ ਦੇ ਦਸਣੇ ਕਰਕੇ ਪਹਿਲਾਂ ਅਗਨ ਬਾਣ ਮਾਰਕੇ ਅੰਮ੍ਰਿਤ ਕੁੰਡ ਸੀ, ਬਭੀਖਣ ਦੇ ਦਸਣੇ ਕਰਕੇ ਪਹਿਲਾਂ ਅਗਨ ਬਾਣ ਮਾਰਕੇ ਅੰਮ੍ਰਿਤ ਦਾ ਕੁੰਡ ਸਕਾਇਆ ਤਾਂ ਰਾਵਣ ਮਾਰਿਆ ਸੀ ਐਵੇਂ ਮਰਦਾ ਨਹੀਂ ਸੀ। (ਗੁਰਮੁਖਿ ਸਾਇਰਿ ਪਾਹਣ ਤਾਰੇ ॥) (ਗੁਰਮੁਖ) ਰਾਮ ਚੰਦ੍ਰ ਨੇ ਸਮੁੰਦ੍ਰ ਤੋਂ ਪੱਥਰ ਤਾਰੇ ਸਨ ਭਾਵ ਪੱਥਰਾਂ 'ਤੇ ਨਾਮ ਲਿਖ ਕੇ ਪੁਲ ਬੰਨ੍ਹਿਆ ਸੀ (ਸਰਵਰ ਪਰ ਗਿਰਵਰ ਧਰ ਭਾਰੇ॥) (ਤਰਵਰ ਕੇ ਪਾਤਨ ਸਮ ਤਾਰੇ॥) (ਗੁਰਮੁਖਿ ਕੋਟਿ ਤੇਤੀਸ ਉਧਾਰੇ ॥ ੪੦ ॥) ਗੁਰਮੁਖ ਰਾਮ ਜੀ ਨੇ ੩੩ ਕਰੋੜ ਦੇਵਤਿਆਂ ਦਾ ਉਧਾਰ ਕੀਤਾ ਸੀ ਰਾਵਣ ਦੀ ਕੈਦ ਤੋਂ ਛੁਡਾ ਕੇ। ਏਸ ਸ਼ਬਦ ਦੇ ਦੂਸਰੇ ਅਰਥ ਹੇਠਾਂ ਹਨ। ਗੁਰਾਂ ਦੁਆਰਾ ਗੁਰਮੁਖਾਂ ਨੇ ਜੋ ਪ੍ਰਮੇਸ਼ਰ ਦੇ ਨਾਮ ਦਾ ਸੰਸਾਰ ਰੂਪੀ ਸਮੁੰਦਰ 'ਤੇ ਪੁਲ ਬੰਨਿਆ ਹੈ॥੨॥ ਦੇਹ ਅਭਿਮਾਨ ਰੂਪੀ ਲੰਕਾ ਲੁਟੀ ਹੈ, ਕਾਮ ਆਦਿ ਦੈਤ ਦੁੱਖੀ ਕਰਕੇ ਨਾਸ ਕੀਤੇ ਹਨ॥੩॥ ਰਾਮ ਜੋ ਰਮਿਆ ਹੈ (ਚੰਦ) ਸੀਤਲ ਰੂਪ ਤਿਸ ਦੇ ਨਾਮ ਕਰਕੇ (ਅਹਿ) ਹੰਕਾਰ ਰੂਪੀ ਰਾਵਨ ਦੇ ਤਾਂਈ ਮਾਰਿਆ ਹੈ॥੪॥ (ਬਭੀਖਣ) ਭੈਅ ਨੂੰ ਨਾਸ ਕਰਨ ਵਾਲੇ ਸੰਤਾਂ ਨੇ ਭੇਤ ਕਰਕੇ ਗੁਰਮੁਖ ਨਾਮ ਦੇ ਪਰਚੇ ਕਰਕੇ ਸਰੂਪ ਰੂਪੀ ਘਰ ਵਿਚ ਪਰਚੇ ਹਨ॥ ੫॥ ਗੁਰਾਂ ਦੁਆਰਾ ਸੰਸਾਰ ਸਮੁੰਦਰ ਤੋਂ ਗੁਰਮੁਖਾਂ ਵਿਚ ਚਿਤ ਨੂੰ ਪ੍ਰਚਾਇਆ ਹੈ ਤੇ ਪ੍ਰਮੇਸ਼ਰ ਦੇ ਭੈਅ ਨੂੰ ਭੀਖਣ ਧਾਰਿਆ ਹੈ (ਗੁਰਮੁਖ ਕੋਟਿ ਉਧਾਰਦਾ ਦੇ ਨਾਵੈ ਏਕ ਕਣੀ॥)

## ਪ੍ਰਯਾਏ ਆਰੰਭ ਅਧਿਆਇ ੧੮

(੬੩) (ਆਗੈ ਹੀ ਗੁਰਮੁਖ ਮਨ ਗੁਨੀਏ) ਤੂੰ ਤਾਂ ਅਗੇ ਹੀ ਗੁਰਮੁਖ ਹੈਂ ਮਨ ਵਿਚ ਵਿਚਾਰਨਾ ਕਰ ਗੁਰੂ ਜੀ ਕਹਿੰਦੇ ਹਨ (੬੪) (ਤੇਤੀ ਕੋਟਿ ਸੁਰਨ ਕੋ ਛਡੋ) ਛਡਾਇਆ ਨਾਮ ਨੇ ਵਾ ਏਨਾ ਨੂੰ ਛਡਕੇ ਨਾਮ ਜਪੋ (੭੬) (ਸੀਤਾ) ਏਥੇ ਕੁਦਰਤ ਨੂੰ ਕਹਿ ਰਹੇ ਹਨ ਜੋ ਆਸਾ ਦੀ ਵਾਰ ਮੇਂ ਕਿਹਾ ਹੈ-ਕੁਦਰਤ ਦਿਸੈ ਕੁਦਰਤ ਸੁਣੀਐ-ਕਰਤਾਰ ਦੀ ਸਤਾ ਲੈ ਕੇ ਸਾਰੇ ਸਰੂਪ ਏਸ ਨੇ ਧਾਰੇ ਹਨ, ਜੋ ਵੱਖ-ਵੱਖ ਸੁਭਾਅ ਹਨ। ਏਹ ਤਿੰਨਾਂ ਗੁਣਾਂ ਦੇ ਪ੍ਰਭਾਵ ਕਰਕੇ, ਬਿਬੇਕ ਰਾਮ ਚੰਦ੍ਰ ਹੈ ਵੈਰਾਗ ਲਛਮਣ ਹੈ, ਸ਼ਰਧਾ ਸੀਤਾ ਹੈ, ਕਰਮ ਜਨਕ ਹੈ, ਸਤੋਂ ਮੈਂ ਬ੍ਰਿਤੀ ਕੁਸ਼ੱਲਿਆ ਹੈ, ਰਜੋ ਗੁਣ ਬ੍ਰਿਤੀ ਸੁਮਿੱਤ੍ਰਾ ਹੈ, ਤਮੋ ਗੁਣ ਬ੍ਰਿਤੀ ਕਕੇਈ ਹੈ, ਹੰਕਾਰ ਰਾਵਣ ਹੈ, ਮੋਹ ਮੇਘਨਾਦ ਹੈ, ਕਾਮ ਕੁੰਭਕਰਨ, ਏਹ ਤਿੰਨਾਂ ਗੁਣਾਂ ਦੇ ਪ੍ਰਭਾਵ ਕਰਕੇ ਹੈ (੭੮) (ਸੋ ਸਭ ਠੌਰਾ) ਉਹ ਸੀਤਾ ਹੀ ਸਾਰੀਆਂ ਜਗ੍ਹਾ ਮੇਂ ਹੈ (੮੨) (ਰਾਮ ਬੇਖ) ਰਾਮ ਚੰਦ੍ਰ ਦੇ ਲਿਬਾਸ ਮੇਂ।

## ਉਤਰਾਰਧ ਅਧਿਆਇ ੧੯

(੧) (ਨੈਨ) ਬ੍ਰਹਮ ਗਿਆਨੀ ਰੂਪ ਨੇਤ੍ਰ ਰਿਦੇ ਮੇਂ (ਸਰਸ੍ਵਤੀ) ਸਰ ਸ੍ਰੇਸਟ ਗਿਆਨ ਦੀ ਇਸਥਿਤੀ ਕਰਨ ਵਾਲੀ ਗੁਰਬਾਣੀ ਹੈ (੫) (ਕਛੁ ਛਿਤ ਮੈਂ) ਚੌਦਾਂ ਹਜਾਰ ਜੋਜਨ ਸੁਮੇਰ ਪ੍ਰਬਤ ਧਰਤੀ ਵਿਚ ਹੈ, ਛਿਆਸੀ ਹਜ਼ਾਰ ਜੋਜਨ ਘਰਤੀ ਤੋਂ ਬਾਹਰ ਹੈ। ਛਤਰੀ ਦੀ ਸਕਲ ਦਾ ਹੇਠੋਂ ਪੁਤਲੀ ਹੈ ਉਤੋਂ ਬਿਸਤਾਰ ਵਾਲਾ ਹੇਸੇ ਦੀਆਂ ਭਿੰਨ-ਭਿੰਨ ਚੋਟੀਆਂ ਤੇ ਸ੍ਵਰਗ ਧ੍ਰੂਅ ਆਦਿ ਮੰਨੇ ਹਨ, ਏਹ ਕਵਲ ਦੀ ਡੋਡੀ ਦੀ ਤਰ੍ਹਾਂ ਜੰਬੂ ਦੀਪ ਮੇਜ ਬਿਰਾਜਦਾ ਹੈ (੯) (ਪਲਖ) ਪਿਪਲ, ਪੀਲੂ, ਪਿਲਖਣਾ ਆਦਿ ਤੇ ਬੂਟਿਆਂ ਸੇ ਨਾਮ ਪਇਆ ਹੈ (੧੬) (ਮਤਸਰ) ਦੂਜੇ ਵਿਚ ਬਹੁਤੀ ਵਿਦਿਆ ਜਾਣ ਕੇ ਈਰਖਾ ਕਰਨੀ (ਸਪਰਧਾ) ਗੁਣਾਂ ਵਿਚ ਆਪ ਦੇ ਸਮਾਨ ਜਾਣਕੇ ਈਰਖਾ ਕਰਨੀ। ਆਤਮ ਪੁਰਾਣ ਵਿਚ ਐਸੇ ਲਿਖਾ ਹੈ ਕਿ ਆਪ ਤੋਂ ਵੱਡੇ ਨੂੰ ਦੇਖ ਕਰੋਧ ਕਰਦੇ ਹਨ, ਸਮਾਨ ਦੇ ਨਾਲ ਈਰਖਾ, ਛੋਟਾ ਜਾਣਕੇ ਅਹੰਕਾਰ ਕਰਦੇ ਹਨ (੨੪) (ਭੀ) ਪੁਨਾ ਤਿੰਨੇ ਹੀ (੩੩) (ਦੀਪ ਸਰਸ) ਜਿੰਨੀ ਮਿਣਤੀ ਦਾ ਦੀਪ ਹੈ ਉਤਨਾ ਹੀ ਸਮੁੰਦਰ ਹੈ। ਦੀਪ ਸਮਾਨ ਸਾਰੇ ਦੀਪਾਂ ਦੇ ਅਰਥ ਐਸੇ ਲਾਵਣੇ (੬੧) (ਨਸ਼ਟ) ਦੰਪਤੀ ਵਿਚੋਂ ਇਕ ਨੇ ਮਰ ਜਾਣਾ (ਜੂਠ) ਗਲੀਚ ਹੋ ਜਾਂਦੇ ਹਨ ਵਾ ਅਪਵਿਤ੍ਰ (ਸੀਤ) ਜੜ੍ਹ ਹੋ ਜਾਂਦੇ ਹਨ ਭਾਵ ਨਮਰਦ। ਉਸਨਾਦਿਕ ਗਰਮ ਚੀਜਾਂ ਖਾ ਲੈਣੀਆਂ (੬੨) (ਪਾਛਲ ਦੋਖਨ) ਪਿਛੇ ਕਹੇ ਹੋਇ ਵਿਸ਼ੇ ਦੇ ਦੋਸ਼ ਨਾਸ਼ ਹੋ ਜਾਂਦੇ ਹਨ ਪਰ ਭਜਨਾ ਨੰਦ ਬਰਸਾਤੀ ਨਾਲੇ ਦੀ

ਤਰ੍ਹਾਂ ਹੈ। ਕਦੇ ਤਾਂ ਭਰਕੇ ਚੱਲਦਾ ਹੈ, ਕਦੇ ਸੁਕਾ। ਐਸੇ ਹੀ ਕਦੇ ਤਾਂ ਭਜਨ ਕਰਕੇ ਬਹੁਤੇ ਉਤਸ਼ਾਹ ਸਹਿਤ ਹੋ ਜਾਣਾ ਕਦੇ ਸੁਕੇ ਨਾਲ ਵਾਂਗ ਰੇਤ ਉਡਣ ਦੀ ਤਰ੍ਹਾਂ ਵਾਸ਼ਨਾ ਵਿਚ ਉਡਣਾ ਪਰ ਪਹਲੇ ਨਾਲੋਂ ਚੰਗਾ ਹੈ (੬੫) (ਧ੍ਰਮ ਹੀ ਕਾ) ਰਿਦੇ ਕਰਕੇ ਧਰਮ ਕਰਨਾ ਹੈ (੬੭) (ਮਧੁ) ਸ਼ਹਿਦ ਦਾ ਸਮੁੰਦ੍ਰ (ਮਝਾਰੀ ਪਾਠ ਹੈ) ਦੂਜੀ ਪਗਤੀ ਮੇਂ (੭੪) (ਲੋਕਾ ਲੋਕ) ਕੁਝ ਕੁ ਪ੍ਰਕਾਸ਼ ਸਹਿਤ ਬਾਕ ਗੁਪਤ ਹਨੇਰੇ ਵਾਲਾ ਹੈ। ਸਾਰੇ ਦੀਪ ਪਹਿਲੇ ਨਾਲੋਂ ਦੁਗਣੇ ਦੂਜੇ ਨਾਲੇ ਤੀਜਾ ਦੁਗਣਾ ਐਸੇ ਹੈ ਸਾਰੇ।

## ਉਤਰਾਰਧ ਅਧਿਆਇ ੨੦

ਸ਼ਬਦ ਦੇ ਪ੍ਰਿਯਾਏ ਹਨ। (ਜੋਗੀ ਬੈਸਿ ਰਹਹੁ) ਹੇ ਜੋਗੀ ਵਾਸ਼ਨਾ ਨੂੰ ਬਹਾ ਕੇ ਬੈਠ ਰਹੁ (ਘਰਿ ਘਰਿ) ਪ੍ਰਤੱਖ ਘਰ ਦੇਵੀ ਦੇਵਤਿਆਂ ਦੇ ਘਰਾਂ-ਘਰਾਂ ਵਿਚ (ਕਿਉ ਲਾਗੀ ਨਿਵਰੈ ਪਰਤਾਪੁ) ਜੋ ਦੂਜਿਆ ਦੇ ਪ੍ਰਤਾਪ ਨੂੰ ਦੇਖ ਈਰਖਾਂ ਰੂਪੀ ਅੱਗ ਲੱਗੀ ਹੋਈ ਹੈ ਏਹ ਕਿਸੇ ਪ੍ਰਕਾਰ ਨਵਿਰਤ ਨਹੀਂ ਹੁੰਦੀ ਵਾ ਤ੍ਰਿਸ਼ਨਾ ਰੂਪ ਅੱਗ ਲੱਗੀ ਹੈ ਕੈਸੇ ਨਵਿਰਤ ਹੋਵੇ, ਏਸ ਮੇਂ ਹੀ (ਪਰ) ਵਿਸ਼ੇਸ਼ ਕਰਕੇ ਤਪ ਰਿਹਾ ਹੈ (ਮਨ ਭਾਇ) ਮਨ ਦੇ ਪ੍ਰੇਮ ਕਰਕੇ (ਸਹਜ ਵੀਚਾਰੀ) ਗਿਆਨ ਦੀ ਵਿਚਾਰ ਵਾ ਸਰੂਪ ਦੀ ਵਿਚਾਰ ਰੂਪ ਵਿਚ ਭਿਖਿਆ ਨੂੰ ਖਾਵੇ (ਫੂਟੇ ਖਾਪਰੁ ਭੀਖ ਨ ਭਾਇ) ਸਰਧਾ ਰੂਪ ਵਾ ਹਿਰਦਾ ਰੂਪ ਖਪਰ ਫੁਟਿਆ ਹੈ, ਨਾਮ ਰੂਪ ਭਿਖਯਾ ਨਹੀਂ ਭਾਉਂਦੀ (ਬਿੰਦੁ) ਪ੍ਰਤੱਖ ਵਾ ਫੁਰਨੇ (ਮਾਈ ਮਾਗਤ ਤ੍ਰੈ ਲੋਭਾਵਹਿ) ਇਸਤ੍ਰੀ ਜਾਣਕੇ ਲੁਭਾਇਮਾਨ ਹੋ ਜਾਂਦੇ ਹਨ। ਤੁਸੀਂ ਨਿਰਦਈ ਹੋ, ਆਪਣੇ ਉਪਰ ਦਇਆ ਨਹੀਂ ਕਰਦੇ ਏਸ ਕਰਕੇ ਤੁਹਾਡੇ ਅੰਦਰ ਜੋਤ ਦਾ ਉਜਾਲਾ ਨਹੀਂ ਹੋ ਸਕਦਾ ਪ੍ਰਕਾਸ਼ (ਬੂਡਤ ਬੂਡੇ) ਸਾਰੇ ਹੀ ਤੁਸੀਂ ਡੁਬਦੇ-ਡੁਬਦੇ ਡੁਬ ਗਏ ਜੰਜਾਲਾਂ ਵਿਚ (ਬਹੁ ਬਟੂਆ) ਬੜੇ ਥਾਟ ਬਣਾਉਂਦੇ ਹੋ, ਖਫਨੀ ਪਾ ਲਈ ਕਦੇ ਹੋਰ ਜੈਸੇ ਝੂਠੇ ਖੇਲ ਨੂੰ ਖੇਲਦਾ ਹੈਂ ਸਾਂਗ ਧਾਰ-ਧਾਰ ਕੇ (ਵਿਣੁ ਕਰਮਾ) ਨਿਸਕਾਮ ਕਰਮਾਂ ਤੋਂ ਬਿਨਾਂ (ਬਿਗਿਆਨਿ) ਬ੍ਰਹਮ ਵਿਦਿਆ ਤੋਂ ਬਿਨਾਂ (ਜਿਹਬਾ) ਆਦਿ ਇੰਦ੍ਰੀਆਂ (ਭਏ) ਮਨੁੱਖ ਤਾਂ ਹੋ ਗਏ ਪਰ ਪਸ਼ੂਆਂ ਵਾਲੀਆਂ ਨਿਸ਼ਾਨੀਆਂ ਨਹੀਂ ਮਿਟੀਆਂ। ਆਦਤਾਂ ਓਹੀ (ਤ੍ਰਿਬਿਧਿ ਲੋਗਾ ਤ੍ਰਿਬਿਧਿ ਜੋਗਾ) ਰਾਜਸੀ, ਤਾਮਸੀ, ਸਾਤਕੀ ਤਿੰਨ ਤਰ੍ਹਾਂ ਦੀ ਵਾਸ਼ਨਾ, ਸੁਤਬਿਤ ਲੋਕ ਈਖਾਂ ਤੀਨੀ (ਵਾ) ਉਤਮ ਮਧਮ ਕਨਿਸਟ ਜੋਗ ਵਿਚ ਜੁੜੇ ਸਚੇ ਸ਼ਬਦ ਕਰਕੇ ਹੀ ਉਜਲ ਹੋ ਸਕਦਾ ਹੈ (ਜੋਗੀ ਜੁਗਤਿ ਵੀਚਾਰੇ ਸੋਇ) ਜੋਗੀ ਉਹ ਹੈ ਜੋ ਉਸ ਵਿਚ ਜੁੜਨਾ ਵਿਚਾਰੇ ਵਾ ਜੋ ਓਸਦੀ ਪ੍ਰਾਪਤੀ ਵਾਲੀ ਜੁਗਤੀ ਦੀ ਵੀਚਾਰ ਕਰਦਾ ਹੈ ਕਿ ਕਿਸ ਜੁਗਤੀ ਨਾਲ ਪ੍ਰਾਪਤ ਹੁੰਦਾ ਹੈ (ਸਚੁ ਸੁਚੀਤੁ) ਸਚਾ ਨਾਮ ਜਿਸ ਦੇ ਚਿਤ ਵਿਚ ਭਲੀ ਪ੍ਰਕਾਰ

ਵਸ ਗਿਆ ਹੈ, ਉਸਨੇ ਜਤ ਸਤ ਸਾਰੇ ਕਰ ਲਏ (ਨਾਨਕ ਜੋਗੀ ਤ੍ਰਿਭਵਣ ਮੀਤੁ) ਗੁਰੂ ਜੀ ਕਹਿੰਦੇ ਹਨ ਜੋ ਤਿੰਨਾਂ ਭਵਨਾਂ ਦਾ ਮਿੱਤ੍ਰ ਹੈ ਓਸ ਮੇਂ ਜੁੜਨਾ ਕਰ ਵਾ ਜੋ ਓਸ ਵਿਚ ਜੁੜਦਾ ਹੈ ਉਹ ਤਿੰਨਾਂ ਲੋਕਾਂ ਦਾ ਮਿੱਤ੍ਰ ਹੋ ਜਾਂਦਾ ਹੈ। ਸਾਰੇ ਹੀ ਓਸ ਨਾਲ ਪਿਆਰ ਕਰਦੇ ਹਨ (੨੪) (ਸੱਤਯ ਸ਼ਬਦ ਕੋ ਬੇਖ ਲੇ) ਸੱਚੇ ਗੁਰਾ ਦੇ ਉਪਦੇਸ ਦਾ ਲਿਬਾਸ ਲੈ ਕੇ (੩੨) (ਨਿਜ ਕਰ ਸੋਂ ਥੰਮ੍ਹਯੋ) ਇਹ ਪਿੱਪਲ ਤਕਰੀਬਨ ਹੁਣ ਭੀ ਕੋਠੇ ਜਿਤਨਾ ਧਰਤੀ ਤੋਂ ਉੱਚਾ ਖੜ੍ਹਾ ਹੈ। ਉਡਦਾ ਹੋਇਆ ਪੰਜਾ ਲਾ ਕੇ ਰੋਕਿਆ ਸੀ, ਫੇਰ ਸਿਧਾਂ ਨੇ ਈਰਖਾ ਨਾਲ ਸਾੜ ਦਿੱਤਾ ਸੀ, ਅਲਮਸਤ ਸੰਤ ਨੇ ਛੇਵੇਂ ਗੁਰਾਂ ਨੂੰ ਯਾਦ ਕੀਤਾ। ਪੀਲੀ ਭੀਤ ਇਲਾਕੇ ਵਿਚ ਏਹ ਜਗ੍ਹਾ ਹੈ ਗੁਰੂ ਜੀ ਨੇ ਕੇਸ ਛਿੱਟੇ ਕਰ ਹਰਾ ਕੀਤਾ ਸੀ। ਹੁਣ ਕੇਸ ਦੇ ਛਿੜਕੇ ਹਰਿ ਇਕ ਪੁੱਤ੍ਰੇ 'ਤੇ ਹਨ॥ (੩੭) (ਇਕ ਮੁੰਦ੍ਰਾ) ਏਨ੍ਹਾਂ ਚੀਜ਼ਾਂ ਵਿਚ ਹੀ ਗੋਰਖ ਦੀ ਸ਼ਕਤੀ ਸੀ, (੪੧) (ਤੀਰ) ਧੀਰਜ ਰੂਪ ਕਿਨਾਰਾ (੪੮) (ਘਸੀਟਤਿ) ਅੱਜ ਤੱਕ ਗੰਗਾ ਦੇ ਚੱਲਣ ਦੀਆਂ ਨਿਸ਼ਾਨੀਆਂ (੬੨) (ਕਰੁਵਾਨੀ) ਜਿਥੋਂ ਦੀ ਪ੍ਰਵਾਹ ਚੱਲਿਆ ਸੀ ਏਸ ਦਾ ਕੌੜਾ ਟਾਹਣਾ ਸੀ ਉਹ ਹੁਣ ਟੁੱਟ ਚੁੱਕਾ ਹੈ। ਹੁਣ ਮਿੱਠੇ ਪਾਸੇ ਹੀ ਹੋਰ ਦਾਬਾਂ ਆਦਿ ਫੁੱਟੀਆਂ ਹਨ, ਆਰੀਆਂ ਅਤੇ ਨਾਸਤਕ ਬੜਾ ਜ਼ੋਰ ਲਾਇਆ ਕਿ ਓਸਦੇ ਰੀਠੇ ਲਿਆ ਕੇ ਬੀਜ ਕੇ ਕਹਿ ਦੇਈਏ ਕਿ ਏਹ ਦੇਖੋ ਸਾਡੇ ਲਾਏ ਵੀ ਮਿੱਠੇ ਹਨ, ਪਰ ਉਹ ਕਾਮਯਾਬ ਨਹੀਂ ਹੋ ਸਕੇ (੭੨) (ਚੋਰਨਾਰਿ) ਚੋਰ ਜੈਸੇ ਪਾੜ ਮੇਂ ਫੜਿਆ ਜਾਵੇ ਓਸਦੀ ਇਸਤ੍ਰੀ ਚੁੱਪ ਧਾਰ ਲੈਂਦੀ ਹੈ, ਬੋਲ ਨਹੀਂ ਸਕਦੀ (੭੬) (ਪਰੀ ਨ ਪਰੀ ਸਮਾਨ) ਪਈ ਕਿ ਨ ਪਈ ਸਮਾਨ ਹੀ ਹੈ। ਬੂੰਦ ਨਾਲ ਸਮੁੰਦਰ ਨੇ ਵਧਣਾ ਘਟਣਾ ਥੋੜੋ ਹੈ, ਐਸੇ ਗੋਰਖ ਦੀ ਸ਼ਕਤੀ ਬੂੰਦ ਹੈ। ਸਾਨੂੰ ਤਾਂ ਸਮਾਨ ਹੀ ਹੈ ਇਕੋ ਜੇਹੀ, ਏਸ ਨਾਲ ਸਾਡੀ ਸ਼ਕਤੀ ਨਾ ਵਧਣੀ ਹੈ ਤੇ ਨ ਘਟਣੀ ਹੈ, ਸਾਨੂੰ ਤਾਂ ਇਕੋ ਜੇਹੀ ਹੈ (੭੯) (ਸੁਦੇਸ਼ਾ) ਹੋਰ ਦੇਸ ਵਿਖੇ ਚਲੇ ਗਏ।

## ਸ਼ਬਦ ਆਰੰਭ ਹੋਇਆ

(ਅੰਗ ੯੦੩) (ਰਾਮਕਲੀ ਮਹਲਾ ੧ ॥ ਜਗੁ ਪਰਬੋਧਹਿ ਮੜੀ ਬਧਾਵਹਿ ॥) ਹੇ ਸਿਧੋ ! ਤੁਸੀਂ ਜਗਤ ਵਾਸਤੇ) ਗਿਆਨ ਦਿੰਦੇ ਹੋ ਕਿ ਜਗਤ ਮਿਥਿਆ ਹੈ। ਆਪ ਆਪਣੇ ਵਾਸਤੇ ਮੜੀਆਂ ਬੰਧਾਵਦੇ ਹੋ, ਭਾਵ ਰਹਿਣ ਵਾਸਤੇ ਮੱਠ ਬਣਵਾਉਂਦੇ ਹੋ। (ਆਸਣੁ ਤਿਆਗਿ ਕਾਹੇ ਸਚੁ ਪਾਵਹਿ ॥) ਸੰਤੋਖ ਦੇ ਆਸਣ ਨੂੰ ਤਿਆਗ ਕੇ ਕਿਵੇ ਸੁੱਖ ਪਾਵੋਗੇ। (ਮਮਤਾ ਮੋਹੁ ਕਾਮਣਿ ਹਿਤਕਾਰੀ ॥) ਚੇਲਿਆਂ ਦੀ ਮਮਤਾ ਹੈ, ਦੇਹ ਦਾ ਮੋਹ ਹੈ, ਤੁਸੀਂ ਇਸਤ੍ਰੀ ਦੇ ਹਿਤਕਾਰੀ ਹੈ। (ਨਾ ਅਉਧੂਤੀ ਨਾ ਸੰਸਾਰੀ ॥ ੧ ॥) ਨਾ ਵਿਰਕਤ ਹੋ ਨਾ ਗ੍ਰਿਹਸਤੀ ਹੋ। ਧਰਮ ਹੀਣ ਹੋਣੇ ਕਰਕੇ। (ਜੋਗੀ ਬੈਸਿ ਰਹਹੁ ਦੁਬਿਧਾ ਦੁਖੁ

ਭਾਗੈ ॥) ਹੇ ਜੋਗੀ ਵਾਸ਼ਨਾ ਤੋਂ ਰਹਿਤ ਹੋ ਕੇ ਬੈਠ ਰਹੁ, ਜਿਸ ਕਰਕੇ ਦ੍ਵੈਤ ਦਾ ਦੁੱਖ ਭਜ ਜਾਵੇ। (ਘਰਿ ਘਰਿ ਮਾਗਤ ਲਾਜ ਨ ਲਾਗੈ ॥ ੧ ॥ ਰਹਾਉ ॥) ਘਰਿ ਘਰਿ ਮੰਗਦਿਆਂ ਨੂੰ ਤੁਹਾਨੂੰ ਲਾਜ ਨਹੀਂ ਲੱਗਦੀ ਹੈ। (ਗਾਵਹਿ ਗੀਤ ਨ ਚੀਨਹਿ ਆਪੁ ॥) ਗਾਉਂਦੇ ਹੋ ਗੀਤਾਂ ਦੇ ਤਾਂਈਂ ਆਪਦੇ ਆਪ ਨੂੰ ਜਾਣਦੇ ਨਹੀਂ ਹੋ। (ਕਿਉ ਲਾਗੀ ਨਿਵਰੈ ਪਰਤਾਪੁ ॥) ਤੁਹਾਡੇ ਅੰਦਰ ਤ੍ਰਿਸ਼ਨਾ ਦੀ ਵਿਸ਼ੇਸ਼ ਕਰਕੇ ਤਪਸ਼ ਲੱਗੀ ਹੋਈ ਹੈ ਕਿਵੇਂ ਨਵਿਰਤ ਹੋਵੇ। (ਗੁਰ ਕੈ ਸਬਦਿ ਰਚੈ ਮਨ ਭਾਇ ॥) ਗੁਰੂ ਦੇ ਉਪਦੇਸ਼ ਵਿਚ ਜੇ ਮਨ ਦੇ ਪ੍ਰੇਮ ਵਿਚ ਰਚ ਜਾਵੋ। (ਭਿਖਿਆ ਸਹਜ ਵੀਚਾਰੀ ਖਾਇ ॥ ੨ ॥) ਨਾਮ ਦੀ ਭਿਖਿਆ, (ਵਾ) ਸਰੂਪ ਦੀ ਵਿਚਾਰ ਰੂਪ ਭਿਖਿਆ ਨੂੰ ਖਾਵੋ। (ਭਸਮ ਚੜਾਇ ਕਰਹਿ ਪਾਖੰਡੁ॥) ਸੁਆਹ ਅੰਗਾਂ ਨੂੰ ਲਗਾ ਕਰਕੇ ਪਖੰਡ ਕਰਦੇ ਹੋ। (ਮਾਇਆ ਮੋਹਿ ਸਹਹਿ ਜਮ ਡੰਡੁ ॥) ਮਾਇਆ ਦੇ ਮੋਹੇ ਹੋਇ ਜਮਾਂ ਦਾ ਡੰਡਾ ਸਹਾਰਦੇ ਹੋ। (ਫੂਟੈ ਖਾਪਰੁ ਭੀਖ ਨ ਭਾਇ ॥) ਰਿਦੇ ਦਾ ਪ੍ਰੇਮ ਰੂਪੀ ਖੱਪਰ ਟੁੱਟ ਗਿਆ ਹੈ ਤੇ ਨਾਮ ਰੂਪ ਭਿਖਿਆ ਨਹੀਂ ਪ੍ਰਾਪਤ ਹੁੰਦੀ। (ਬੰਧਨਿ ਬਾਧਿਆ ਆਵੈ ਜਾਇ ॥ ੩ ॥) ਹਉਮੈ ਦੇ ਬੰਧਨਾਂ ਦਾ ਬੰਨ੍ਹਿਆ ਹੋਇਆ ਜੂਨਾਂ ਵਿਚ ਆਵੇਂ ਜਾਏਂਗਾ। (ਬਿੰਦੁ ਨ ਰਾਖਹਿ ਜਤੀ ਕਹਾਵਹਿ ॥) ਬਿੰਦੂ ਵੀਰਜ ਤੇ ਫੁਰਨੇ ਨੂੰ ਰੋਕ ਕੇ ਰੱਖਦੇ ਨਹੀਂ ਉਂਜ ਜਤੀ ਕਹਾਉਂਦੇ ਹੋ। (ਮਾਈ ਮਾਗਤ ਤ੍ਰੈ ਲੋਭਾਵਹਿ ॥) ਮਾਈ ਕਹ ਕੇ ਮੰਗਦੇ ਹੋ ਇਸਤ੍ਰੀ ਜਾਣ ਕੇ ਲੁਭਾਇਮਾਨ ਹੁੰਦੇ ਹਨ। (ਨਿਰਦਇਆ ਨਹੀ ਜੋਤਿ ਉਜਾਲਾ ॥) ਦਇਆ ਤੋਂ ਹੀਣੇ ਹੋ ਇਸ ਲਈ ਜੋਤ ਦਾ ਪ੍ਰਕਾਸ਼ ਨਹੀਂ ਹੈ। (ਬੂਡਤ ਬੂਡੇ ਸਰਬ ਜੰਜਾਲਾ ॥ ੪ ॥) ਡੁਬਣ ਜੋਗ ਵਿਸੇ ਰਸ ਦੇ ਵਿਚ ਡੁਬੇ ਹੋਏ ਹੋ, ਮਨ ਦੇ ਸਾਰੇ ਜੰਜਾਲਾਂ ਵਿਚ ਡੁਬੇ ਹੋਏ ਹੋ। (ਭੇਖ ਕਰਹਿ ਖਿੰਥਾ ਬਹੁ ਥਟੂਆ ॥) ਭੇਖਾਂ ਨੂੰ ਕਰਦੇ ਹੋ, ਖਫਣੀਆਂ ਪਾ ਕੇ ਠਾਠ ਬਣਾਉਂਦੇ ਹੋ। (ਝੂਠੋ ਖੇਲੁ ਖੇਲੈ ਬਹੁ ਨਟੂਆ ॥) ਬਹੁਤ ਝੂਠੇ ਖੇਲਾਂ ਨੂੰ ਖੇਲਦੇ ਹੋ, ਜਿਸ ਤਰ੍ਹਾਂ ਨਟ ਨਿਰਤਕਾਰੀ ਕਰਨ ਵਾਲਾ ਕਰਦਾ ਹੈ। (ਅੰਤਰਿ ਅਗਨਿ ਚਿੰਤਾ ਬਹੁ ਜਾਰੇ ॥) ਅੰਦਰ ਤ੍ਰਿਸਨਾ ਦੀ ਅੱਗ ਹੈ, ਚਿੰਤਾ ਦੇ ਬਹੁਤ ਜਾਲੇ ਲੱਗੇ ਹੋਏ ਹਨ। (ਵਿਣੁ ਕਰਮਾ ਕੈਸੇ ਉਤਰਸਿ ਪਾਰੇ ॥ ੫ ॥) ਬਿਨਾ ਨਿਸ਼ਕਾਮ ਕਰਮਾਂ ਤੋਂ ਕਿਸ ਪ੍ਰਕਾਰ ਸੰਸਾਰ ਸਮੁੰਦਰ ਤੋਂ ਪਾਰ ਉਤਰੋਗੇ। (ਮੁੰਦ੍ਰਾ ਫਟਕ ਬਨਾਈ ਕਾਨਿ ॥) ਬਲੌਰ ਦੀਆਂ ਕੰਨਾਂ ਵਿਚ ਮੁੰਦ੍ਰਾਂ ਬਣਾ ਕੇ ਪਾਈਆਂ ਹਨ। (ਮੁਕਤਿ ਨਹੀ ਬਿਦਿਆ ਬਿਗਿਆਨਿ ॥) ਮੁਕਤੀ ਨਹੀਂ ਹੋ ਸਕਦੀ, ਅਪ੍ਰੋਖ ਗਿਆਨ ਵਾਲੀ ਬ੍ਰਹਮ ਵਿਦਿਆ ਤੋਂ ਬਗ਼ੈਰਾ। (ਜਿਹਵਾ ਇੰਦ੍ਰੀ ਸਾਦਿ ਲੋਭਾਨਾ ॥) ਜ਼ਬਾਨ ਤੇ ਇੰਦ੍ਰੀ ਆਦਿ ਦੇ ਸੁਆਦਾਂ ਵਿਚ ਲੁਭਾਇਮਾਨ ਹੋ ਰਹੇ ਹੋ। (ਪਸੂ ਭਏ ਨਹੀ ਮਿਟੈ ਨੀਸਾਨਾ ॥ ੬ ॥) ਬੰਦੇ ਬਣਾ ਕੇ ਪਸ਼ੂਆਂ

ਵਾਲੇ ਚਿੰਨ੍ਹ ਨਹੀਂ ਮਿਟੇ, ਭਾਵ ਪਸ਼ੂ ਸੁਭਾਵ ਵਾਲੇ ਹੋ। (ਤ੍ਰਿਬਿਧਿ ਲੋਗਾ ਤ੍ਰਿਬਿਧਿ ਜੋਗਾ ॥) ਤਿੰਨ ਪ੍ਰਕਾਰ ਦੇ ਉਤਮ, ਮਧਮ, ਕਨਿਸ਼ਟ ਲੋਕ ਹਨ। ਤਿੰਨ ਪ੍ਰਕਾਰ ਦੇ ਜੋਗੀ ਰਾਜਸੀ, ਤਾਮਸੀ, ਸਾਂਤਕੀ ਵਾਸ਼ਨਾ ਵਿਚ ਜੁੜੇ ਹਨ। (ਸਬਦੁ ਵੀਚਾਰੈ ਚੂਕਸਿ ਸੋਗਾ ॥) ਗੁਰੂ ਜੀ ਦੇ (ਸਬਦੁ) ਉਪਦੇਸ਼ ਨੂੰ ਵੀਚਾਰੋ, ਸੋਗ ਚੁਕਿਆ ਜਾਵੇਗਾ॥ (ਊਜਲੁ ਸਾਚੁ ਸੁ ਸਬਦੁ ਹੋਇ ॥) ਸੱਚੇ ਗੁਰਾਂ ਦੇ ਸ਼ਬਦ ਕਰਕੇ ਭਲੀ ਪ੍ਰਕਾਰ ਮਨ ਉਜਲ ਹੋਵੇਗਾ। (ਜੋਗੀ ਜੁਗਤਿ ਵੀਚਾਰੇ ਸੋਇ ॥ ੭ ॥) ਸੋ ਜੋਗੀ ਹੈ ਜੋ ਏਕਤਾ ਦੀ ਜੁਗਤ ਨੂੰ ਵੀਚਾਰੇ। (ਤੁਝ ਪਹਿ ਨਉ ਨਿਧਿ ਤੂ ਕਰਣੈ ਜੋਗੁ ॥) ਗੁਰੂ ਜੀ ਕਹਿੰਦੇ ਹਨ ਤੁਸੀਂ ਬੇਨਤੀ ਕਰੋ ਅਕਾਲ ਪੁਰਖ ਅੱਗੇ, ਹੇ ਪ੍ਰਮੇਸ਼ਰ! ਤੇਰੇ ਪਾਸ ਨਉ ਨਿਧੀਆਂ ਹਨ, ਤੂੰ ਸਭ ਕਾਰਜਾਂ ਦੇ ਕਰਣੇ ਜੋਗ ਹੋ। (ਥਾਪਿ ਉਥਾਪੇ ਕਰੇ ਸੁ ਹੋਗੁ ॥) ਪੈਦਾ ਕਰਕੇ ਲੈ ਭੀ ਤੂੰ ਹੀ ਕਰਦਾ ਹੈਂ ਪਾਲਣਾ ਭੀ ਤੇਰੇ ਤੋਂ ਹੀ ਹੁੰਦੀ ਹੈ। ਜੋ ਤੂੰ ਕਰਦਾ ਹੈਂ ਸੋ ਹੁੰਦਾ ਹੈ। (ਜਤੁ ਸਤੁ ਸੰਜਮੁ ਸਚੁ ਸੁਚੀਤੁ ॥) ਜਤੁ-ਇੰਦ੍ਰੀਆਂ ਦਾ ਦਮਨ ਭੀ ਏਹੀ ਹੈ=ਸਤ-ਸੰਜਮ ਭੀ ਇਹੀ ਹੈ, ਸੋ ਹੇ ਸੱਚੇ ! ਤੈਨੂੰ ਭਲੀ ਪ੍ਰਕਾਰ ਹਿਰਦੇ ਵਿਚ ਵਸਾਉਣਾ ਹੈ। (ਨਾਨਕ ਜੋਗੀ ਤ੍ਰਿਭਵਣ ਮੀਤੁ ॥ ੮ ॥ ੨ ॥) ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਹੇ ਜੋਗੀ ! ਤਿੰਨਾਂ ਭਵਨਾਂ ਦੇ ਮਾਲਕ ਨੂੰ ਆਪਣੇ ਲੋਕ ਪ੍ਰਲੋਕ ਦਾ ਮਿਤ੍ਰ ਜਾਣਾ। (ਅੰਗ ੧੪੧੨) (ਲਾਹੋਰ ਸਹਰੁ ਜਹਰੁ ਕਹਰੁ ਸਵਾ ਪਹਰੁ॥੨੭॥) ਲਾਹੌਰ ਸ਼ਹਿਰ ਵਿਚ ਸਵਾ ਪਹਿਰ ਦਿਨ ਚੜ੍ਹਦੇ ਤੱਕ ਜ਼ਹਿਰ ਦੀ ਨਿਆਈਂ ਦੁੱਖਦਾਈ ਕਹਿਰ ਜ਼ੁਲਮ ਵਰਤਿਆ ਕਰੇਗਾ। ਫਿਰ ਤੀਸਰੇ ਪਾਤਸ਼ਾਹ ਨੇ ਬਖਸ਼ੇ। ਮਹਲਾ ੩॥ (ਲਾਹੋਰ ਸਹਰੁ ਅੰਮ੍ਰਿਤ ਸਰੁ ਸਿਫਤੀ ਦਾ ਘਰੁ॥) ਲਾਹੌਰ ਸ਼ਹਿਰ ਰਹਿ ਜਾਵੇਗਾ ਅਤੇ ਅੰਮ੍ਰਿਤਸਰ ਜੀ ਭਗਤੀ ਦਾ ਮੰਦਰ ਸ੍ਰੀ ਹਰਿਮੰਦਰ ਸਾਹਿਬ ਬਣੇਗਾ। (ਅੰਗ ੬੬੨) (ਧਨਾਸਰੀ ਮਹਲਾ ੧ ਘਰੁ ੩ ੴ ਸਤਿਗੁਰ ਪ੍ਰਸਾਦਿ ॥)

(ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ ॥) ਸਮਾਂ ਨਹੀਂ ਹੈ ਜੱਗ ਕਰਨ ਦਾ, ਤਰੇਤੈ ਦਾ, ਸਮਾਂ ਨਹੀਂ ਜੋਗ ਕਰਨ ਦਾ ਸਤਿਜੁਗ ਦਾ, ਨਹੀਂ ਸਤ ਆਦਿ ਗੁਣਾਂ ਦਾ ਸਮਾਂ ਦੁਆਪਰ ਦਾ। (ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ ॥ ੧ ॥) ਥਾਨਸਟ (ਇਸਟ ਦੇਵਤਿਆਂ ਦੇ ਥਾਂ ਵਿਚ ਰਹਿਣ ਵਾਲੇ ਲੋਕ) ਥਾ-ਇਸਟ, ਇਸਟ ਅਸਥਾਨ ਜਗਤ ਵਿਚ ਭਰਿਸ਼ਟ ਹੋ ਗਏ ਹਨ। ਏਸ ਪ੍ਰਕਾਰ ਸਾਰਾ ਸੰਸਾਰ ਡੁਬ ਰਿਹਾ ਹੈ। (ਕਲ ਮਹਿ ਰਾਮ ਨਾਮੁ ਸਾਰੁ ॥) ਕਲਜੁਗ ਵਿਚ ਪ੍ਰਮੇਸ਼ਰ ਦਾ ਨਾਮ ਸ੍ਰੇਸ਼ਟ (ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ ॥ ੧ ॥ ਰਹਾਉ ॥) ਪਖੰਡੀ ਲੋਕ ਅੱਖਾਂ ਨੂੰ ਮੀਟ ਲੈਂਦੇ ਹਨ, ਨੱਕ ਨੂੰ ਪਕੜ ਲੈਂਦੇ ਹਨ। ਉਹਨਾਂ ਦਾ ਸਿਵਰ ਸੰਸਾਰ ਨੂੰ ਠਗਣ ਦਾ ਮਤਲਬ ਹੈ। (ਆਂਟ

ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ ॥) ਅੰਗੂਠੇ ਤੇ ਉਂਗਲੀ ਦੀ ਚੁਟਕੀ ਨਾਲ ਨੱਕ ਤਾਂਈਂ ਪਕੜ ਲੈਂਦੇ ਹਨ ਫੇਰ ਆਖਦੇ ਹਨ ਸਾਨੂੰ ਤਿੰਨਾਂ ਲੋਕਾਂ ਦੀ ਸੋਝੀ ਹੈ। (ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ ॥ ੨ ॥) ਮਗਰ ਕਮਰ ਦੇ ਪਿੱਛੇ ਕੁਝ ਦਿੱਸਦਾ ਨਹੀਂ ਤੇ ਇਹ ਕਹਿਣਾ ਮੈਨੂੰ ਤਿੰਨਾਂ ਲੋਕਾਂ ਦੀ ਸੂਝ ਹੈ। ਇਹ ਅਲੌਕਕ ਬਾਤ ਹੇ ਵਾ ਪਦਮ ਹੈਰਾਨੀ ਭਰਿਆ ਬਚਨ ਹੈ॥੨॥ (ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥) ਖਤ੍ਰੀਆਂ ਨੇ ਆਪਣੇ ਧਰਮ ਤਾਂਈਂ ਛੱਡ ਦਿੱਤਾ ਹੈ (ਮਲੇਛ) ਤੁਰਕਾਂ ਦੀ ਫਾਰਸੀ ਪੜ੍ਹਨੀ ਸ਼ੁਰੂ ਕਰ ਦਿੱਤੀ ਹੈ, ਧਰਮ ਸ਼ਾਸਤ੍ਰ ਪੜ੍ਹਨੇ ਤੇ ਸ਼ਸਤ੍ਰ ਧਾਰਨੇ ਛੱਡ ਦਿੱਤੇ ਹਨ, ਤੁਰਕਾਂ ਦੀ ਬੋਲੀ ਪੇਟ ਤੋਰਨ ਵਾਸਤੇ ਗ੍ਰਹਿਣ ਕੀਤੀ ਹੈ। (ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ ॥ ੩ ॥) ਸ੍ਰਿਸ਼ਟੀ ਸਾਰੀ ਸਾਂਝੇ ਵਰਨ ਵਾਲੀ ਹੋ ਗਈ ਹੈ, ਧਰਮ ਦੀ ਮਰਯਾਦਾ ਰਹਿ ਚੁਕੀ ਹੈ। (ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ ॥) ਅਸਟ=ਅਠ ਤੇ (ਸਾਜ) ਧੌਲਪੁਰ ਦੀ ਬੋਲੀ ਵਿਚ (ਸਾਜ) ਨੂੰ ਦਸ ਕਹਿੰਦੇ ਹਨ। ਅੱਠ ਦਸ ਅਠਾਰਾਂ ਪੁਰਾਣਾ ਨੂੰ ਸਜਾ ਸਜਾ ਕੇ ਵਿਚਾਰਦੇ ਤੇ ਬੇਦਾਂ ਦਾ ਅਭਿਆਸ ਕਰਦੇ ਹਨ॥ (ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ ॥ ੪ ॥ ੧ ॥ ੬ ॥ ੮ ॥) ਹਰੀ ਦੇ ਨਾਮ ਤੋਂ ਬਿਨਾ ਮੁਕਤੀ ਨਹੀਂ। ਗੁਰੂ ਸਾਹਿਬ ਜੀ ਕਹਿੰਦੇ ਹਨ ਦਾਸਾ ਭਾਵ ਧਾਰਨ ਕਰਕੇ॥੪॥੧॥੬॥੮॥

(ਅੰਗ ੧੨੫੪) ਰਾਗੁ ਮਲਾਰ ਚਉਪਦੇ ਮਹਲਾ ੧ ਘਰੁ ੧॥ ੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ ਸ਼ੰਕਾਵਾਦੀ ਦੇ ਸ਼ੰਕੇ ਨਵਿਰਤ ਕਰਨੇ ਕੇ ਲੀਏ ਪ੍ਰਸ਼ਨਾਂ ਦੇ ਉੱਤਰ ਇਸ ਪ੍ਰਕਾਰ ਹਨ। ਇਕਓਅੰਕਾਰ ਜੋ ਪ੍ਰਮਾਤਮਾ ਹੈ ਉਹ ਸਤ ਸਰੂਪ ਹੈ (ਪ੍ਰਸ਼ਨ) ਫਿਰ ਨਾਮ ਹੀ ਕਹਿ ਦਿੰਦੇ, ਕਰਤਾ ਕਿਉਂ ਕਿਹਾ ਹੈ? (ਉੱਤਰ) ਨਾਮ ਤਾਂ ਸਭ ਪਦਾਰਥਾਂ ਦੇ ਹਨ ਪ੍ਰੰਤੂ ਉਹ ਜਗ ਦੇ ਕਰਤਾ ਨਹੀਂ। (ਪ੍ਰਸ਼ਨ) ਕਰਤਾ ਕਹਿ ਦਿੰਦੇ ਪੁਰਖ ਕਿਉਂ ਕਿਹਾ? (ਉੱਤਰ) ਕਰਤੇ ਤਾਂ ਬਸਤ੍ਰ ਦਾ ਜੁਲਾਹਾ ਕਰਤਾ ਹੈ, ਘੜੇ ਦਾ ਕਰਤਾ ਘੁਮਿਆਰ, ਲੋਹੇ ਦਾ ਕਰਤਾ ਲੋਹਾਰ ਇਤਿਆਦਿ ਸਮਝ ਲੈਣੇ ਸੀ ਪਰ ਉਹ ਪੂਰਨ ਨਹੀਂ ਹਨ ਇਸ ਵਾਸਤੇ ਪੁਰਖ ਕਹਿ ਕੇ ਅਤੀ ਬਿਆਪਤੀ ਦੋਸ਼ ਦੀ ਨਵਿਰਤੀ ਕੀਤੀ ਹੈ। (ਪ੍ਰਸ਼ਨ) ਪੁਰਖ ਹੀ ਕਹਿ ਦਿੰਦੇ ਨਿਰਭਉ ਦੀ ਕੀ ਲੋੜ ਸੀ? (ਉੱਤਰ) ਪੁਰਖ ਤਾਂ ਸਾਖੀਆਂ ਨੇ ਜੀਵ ਨੂੰ ਭੀ ਮੰਨਿਆ ਹੈ ਸੋ ਜੀਵ ਕਾਲ ਦੇ ਭੈ ਵਿਚ ਹਨ। ਅਸੀਂ ਬ੍ਰਹਮ ਦਾ ਲਖਣ ਕਰਨਾ ਸੀ। (ਪ੍ਰਸ਼ਨ) ਨਿਰਵੈਰ ਕਿਉਂ ਕਿਹਾ। (ਉੱਤਰ) ਨਿਰਭਉ ਤਾਂ ਰਾਜੇ ਵੀ ਹੁੰਦੇ ਹਨ (ਰਾਵਣ ਵਰਗੇ) ਪਰ ਨਿਰਵੈਰ ਨਹੀਂ ਸਨ। (ਪ੍ਰਸ਼ਨ) ਅਕਾਲ ਕਿਉਂ ਕਿਹਾ। (ਉੱਤਰ) ਨਿਰਵੈਰ ਤਾਂ ਸੰਤ ਜਨ ਭੀ

ਹਨ ਪਰ ਕਾਲ ਤੋਂ ਰਹਿਤ ਤਿਨ੍ਹਾ ਦੇ ਸਰੀਰ ਨਹੀਂ, ਇਸ ਵਾਸਤੇ ਬ੍ਰਹਮ ਦਾ ਲਖਣ ਕਿਹਾ ਹੈ। (ਪ੍ਰਸ਼ਨ) ਮੂਰਤਿ ਕਿਉਂ ਕਿਹਾ ਹੈ? (ਉੱਤਰ) ਮੂਰਤੀ ਰਹਿਤ ਤਾਂ ਪ੍ਰਮਾਣੂ ਭੀ ਹਨ ਪ੍ਰੰਤੂ ਅਜਨਮੇ ਨਹੀਂ ਦੁਣਕਾ ਤਿਣਕਾ ਹੋ ਕੇ ਪੈਦਾ ਹੁੰਦੇ ਹਨ ਏਸ ਵਾਸਤੇ ਬ੍ਰਹਮ ਅਜਨਮਾ ਹੈ। ਇਹ ਅਤੀ ਬਿਆਪਤੀ ਦੋਸ਼ ਨਵਿਰਤ ਕੀਤਾ ਹੈ। (ਪ੍ਰਸ਼ਨ) ਸੈਭੰ ਕਿਉਂ ਕਿਹਾ (ਉੱਤਰ) ਅਜਨਮੀ ਤਾਂ ਮਾਇਆ ਭੀ ਹੈ ਪ੍ਰੰਤੂ ਸੁਤੇ ਪ੍ਰਕਾਸ਼ ਸਰੂਪ ਨਹੀਂ ਹੈ ਇਸ ਵਾਸਤੇ (ਪ੍ਰਸ਼ਨ) ਗੁਰ ਕਿਉਂ ਕਿਹਾ? (ਉੱਤਰ) ਸੁਤੇ ਪ੍ਰਕਾਸ਼ ਤਾਂ ਚੰਦ ਸੂਰਜ ਭੀ ਹਨ ਗੁਰੂ ਨਹੀਂ ਹਨ। (ਪ੍ਰਸ਼ਾਦਿ) ਕਿਉਂ ਕਿਹਾ ? ਪਿਛਲੇ ਕਥਨ ਸੇ ਹੀ ਸਿਖਾਂ ਕੋ ਬੋਧ ਹੋ ਜਾਂਦਾ ? (ਉੱਤਰ) ਗੁਰ ਦਾ ਅਰਥ ਵੱਡਾ ਵੀ ਕਰਨ ਲੱਗ ਪੈਣਾ ਸੀ। ਵੱਡੇ ਤਾ ਸੁਮੇਰ ਆਦਿ ਭੀ ਹਨ ਪ੍ਰੰਤੂ ਅਨੰਦ ਰੂਪ ਨਹੀਂ। ਅਨੰਦ ਤਾਂ ਵਿਸ਼ੇ ਵਿਕਾਰ ਵੀ ਹਨ ਪਰ ਇਕ ਰਸ ਨਹੀਂ ਤੇ ਸੱਚਾ ਨਹੀਂ ਹੈ। ਵਾਹਿਗੁਰੂ ਸਰਬ ਦਾ ਪ੍ਰਕਾਸ਼ਕ ਇਕ ਰਸ ਸੱਚਾ ਹੈ (ਅਥਵਾ) ਇਕ ਜੋ ਇਕੋ ਇਕ ਵਾਹਿਗੁਰੂ ਅਦ੍ਵੈਤ ਸਰੂਪ ਅਖੰਡ ਹੈ (ਓ) ਪ੍ਰਕਾਸ਼ ਸਰੂਪ ਹੈ ਸਤ ਨਾਸ ਤੋਂ ਰਹਿਤ (ਨਾਮੁ) ਪ੍ਰਸਿੱਧ ਹੈ (ਕਰਤਾ) ਸਰਬ ਦਾ ਕਰਤਾ ਹੈ (ਪੁਰਖ) ਪੂਰਨ ਹੈ (ਨਿਰਭਉ ਨਿਰਵੈਰੁ) ਭੈ ਤੋਂ, ਵੈਰ ਤੋਂ ਰਹਿਤ ਹੈ (ਅਕਾਲ ਮੂਰਤਿ) ਉਸ ਦਾ ਸਰੂਪ ਕਾਲ ਅਧੀਨ ਨਹੀਂ ਹੈ ਅਤੇ ਕਲਪਨਾ ਤੋਂ ਰਹਿਤ ਸਰੂਪ ਹੈ (ਅਜੂਨੀ ਸੈਭੰ) ਜੂਨਾਂ ਤੋਂ ਰਹਿਤ ਸੁਤੇ ਪ੍ਰਕਾਸ਼ ਹੈ (ਗੁਰ ਪ੍ਰਸਾਦਿ) ਵੱਡਾ ਹੈ, ਅਨੰਦ ਸਰੂਪ ਹੈ ਵਾ (ਗੁ) ਅਗਿਆਨ ਨੂੰ ਦੂਰ ਕਰਕੇ (ਰੂ) ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਜੋ ਗੁਰੂ ਹੈ ਉਸ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ। (ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ ॥) ਖਾ ਲੈਣਾ ਪਦਾਰਥਾਂ ਦਾ ਪੀ ਲੈਣ ਰਸਾਂ ਦਾ, ਹੱਸਣਾ ਤੇ ਸਉਣਾ ਇਹਨਾਂ ਵਿਚ ਪਰਚ ਕੇ ਮਰਣਾ ਵਿਸਰ ਗਿਆ ਹੈ। (ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ ॥ ੧ ॥) ਮਾਲਕ ਨੂੰ ਵਿਸਾਰ ਕੇ ਖ਼ਰਾਬੀਆਂ ਕੀਤੀਆਂ। ਧ੍ਰਿਕਾਰ ਹੈ ਐਸੇ ਜੀਵਨ ਦਾ ਸੰਸਾਰ ਦੇ ਵਿਚ ਤਾਂ ਰਹਿਣਾ ਹੀ ਨਹੀਂ। (ਪ੍ਰਾਣੀ ਏਕੋ ਨਾਮੁ ਧਿਆਵਹੁ ॥) ਜੇ ਜੀਵ ਇਕ ਪ੍ਰਮੇਸ਼ਰ ਦੇ ਨਾਮ ਨੂੰ ਧਿਆਉਣਾ ਕਰੇ। (ਅਪਨੀ ਪਤਿ ਸੇਤੀ ਘਰਿ ਜਾਵਹੁ ॥ ੧ ॥ ਰਹਾਉ ॥) ਆਪਣੀ ਇੱਜ਼ਤ ਦੇ ਸਹਿਤ ਘਰ ਭਾਵ ਪ੍ਰਲੋਕ ਨੂੰ ਜਾਵਹੁ। (ਤੁਧਨੋ ਸੇਵਹਿ ਤੁਝੁ ਕਿਆ ਦੇਵਹਿ ਮਾਂਗਹਿ ਲੇਵਹਿ ਰਹਹਿ ਨਹੀ ॥) ਹੇ ਮਾਲਕ ! ਜਿਹੜੇ ਤੇਰਾ ਸੇਵਨ ਕਰਦੇ ਹਨ ਉਹ ਤੈਨੂੰ ਕੀ ਦਿੰਦੇ ਹਨ ਕੁਝ ਨ ਕੁਝ ਮੰਗ ਲੈਂਦੇ ਹਨ ਜੋ ਪਦਾਰਥ ਰਹਿਣੇ ਨਹੀਂ ਹਨ। (ਤੂ ਦਾਤਾ ਜੀਆ ਸਭਨਾ ਕਾ ਜੀਆ ਅੰਦਰਿ ਜੀਉ ਤੁਹੀ ॥ ੨ ॥) ਤੂੰ ਸਾਰਿਆਂ ਜੀਵਾਂ ਦਾ ਦਾਤਾ ਹੈਂ ਜੀਵਾਂ ਦੇ ਅੰਦਰ ਜੀਵਨ ਰੂਪ ਚੇਤਨ ਸਤਾ ਭੀ ਤੂੰ ਹੀ ਹੈਂ। (ਗੁਰਮੁਖਿ ਧਿਆਵਹਿ ਸਿ

ਅੰਮ੍ਰਿਤੁ ਪਾਵਹਿ ਸੇਈ ਸੂਚੇ ਹੋਹੀ ॥) ਜੋ ਗੁਰਸਿੱਖ ਨਾਮ ਧਿਆਉਂਦੇ ਹਨ, ਸੋ ਅੰਮ੍ਰਿਤ ਅਨੰਦ ਨੂੰ ਪਾਉਂਦੇ ਹਨ, ਉਹ ਹੀ ਪਵਿੱਤਰ ਹੁੰਦੇ ਹਨ। (ਅਹਿਨਿਸਿ ਨਾਮੁ ਜਪਹੁ ਰੇ ਪ੍ਰਾਣੀ ਮੈਲੇ ਹਛੇ ਹੋਹੀ॥੩॥) ਰਾਤ ਦਿਨੇ ਨਾਮ ਜਪਹੇ ਹੇ ਪ੍ਰਾਣੀਓ! ਇਸ ਤਰ੍ਹਾਂ ਕਰਨੇ ਕਰਕੇ ਮੈਲੇ ਰਿਦੇ ਸੁੱਧ ਹੋ ਜਾਣਗੇ। (ਜੇਹੀ ਰੁਤਿ ਕਾਇਆ ਸੁਖੁ ਤੇਹਾ ਤੇਹੋ ਜੇਹੀ ਦੇਹੀ ॥) ਜੇਹੀ ਸਤਜੁਗ ਆਦਿਕਾਂ ਦੀ ਰੁਤ ਹੈ ਤੇਹੇ ਜੇਹੇ ਵਡੇ ਅਕਾਰ ਵਾਲੀ ਦੇਹੀ ਹੈ। ਜਿਹੋ ਜੇਹੇ ਵੈਸੇ ਹੀ ਆਪੋ ਆਪਣੇ ਸਾਧਨਾਂ ਦਾ ਸੁੱਖ ਹੈ ਓਹੋ ਜੇਹੀ ਹੀ ਦੇਹੀ ਦੀ ਚੰਗੀ ਭਲੀ ਦਸ਼ਾ ਹੁੰਦੀ ਹੈ। (ਜੇਹੀ ਰੁਤਿ) ਭਾਵ ਸਤਜੁਗ ਵਿਚ ਜੋਗ ਅਭਿਆਸ ਦੀ ਰੁਤ ਸੀ, ਤ੍ਰੇਤੇ ਵਿਚ ਜੱਗ ਕਰਨ ਦੀ ਰੁੱਤ ਸੀ ਦੁਆਪਰ ਵਿਚ ਪੂਜਾ ਕਰਨ ਦੀ ਰੁੱਤ ਸੀ, ਹੁਣ ਕਲਜੁਗ ਵਿਚ ਕੇਵਲ ਨਾਮ ਜਪਣ ਦੀ ਰੁੱਤ ਹੈ। (ਨਾਨਕ ਰੁਤਿ ਸੁਹਾਵੀ ਸਾਈ ਬਿਨੁ ਨਾਵੈ ਰੁਤਿ ਕੇਹੀ ॥ ੪ ॥ ੧ ॥) ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਏਹ ਅਵਸਥਾ ਰੂਪੀ ਸੋਭਨੀਕ ਰੁੱਤ ਹੈ ਭਾਵ ਸਾਰੇ ਜੁੱਗ ਸਾਰੀਆਂ ਅਵਸਥਾਂ ਦੇਹਾਂ ਦੀਆਂ ਪਰ ਨਾਮ ਤੋਂ ਬਗ਼ੈਰ ਦੁੱਖਦਾਇਕ ਹਨ, ਨਾਮ ਸਿਮਰਨ ਤੋਂ ਬਿਨਾਂ ਕੋਈ ਰੁੱਤ ਚੰਗੀ ਨਹੀਂ॥੪॥੧॥

## ਪ੍ਰਿਥਾਇ ਆਰੰਭ ਅਧਿਆਇ ੨੧

(੧) (ਮੰਡਿਕਾ ਸਰਬ ਲੋਕਾ) ਸਾਰੇ ਲੋਕਾਂ ਦੇ ਤਾਈ ਰਚਨ ਵਾਸਤੇ ਜੋ ਪ੍ਰਮੇਸ਼ਰ ਦੀ ਸ਼ਕਤੀ ਤਿੱਖੀ ਹੈ ਉਸਨੂੰ ਨਮਸਕਾਰ ਹੈ। (ਹਤੇ ਦੈਂਤ ਬ੍ਰਿੰਦੰ) ਕਾਮਾਂਦੀ ਦੈਤਾਂ ਨੂੰ ਨਾਸ ਕਰਕੇ ਜੀਵ ਰੂਪ ਇੰਦ੍ਰ ਦੀ ਰੱਖਿਆ ਕਰਨ ਵਾਲੀ ਹੈ (੪) (ਬਾਗ ਮਝਾਰੀ) ਜਿਥੇ ਨਾਨਕ ਪਿਆਊ ਗੁਰਦੁਆਰਾ ਹੈ ਏਥੇ ਹਾਥੀ ਜਿਉਂਦਾ ਕੀਤਾ ਸੀ। ਏਥੇ ਪਾਤਸ਼ਾਹੀ ਬਾਗ ਹੁੰਦਾ ਸੀ (੨੩) (ਪਾਤਿਸ਼ਾਹਿ) ਸਿਕੰਦਰ ਲੋਦੀ ਬਾਦਸ਼ਾਹ ਸੀ ਉਸ ਵਕਤ (੪੭) (ਕਰਿ ਸੰਤੋਖ ਤਹਾਂ ਸਭ ਹੀਕਾ) ਸਭਦੇ ਤਾਈਂ ਸੰਤੋਖ ਬਖਸ਼ ਕਰਕੇ ਓਥੇ (੪੯) (ਅੱਗ੍ਰਜ ਪੁਰਿ) ਕਰਨਾਲ ਸ਼ਹਿਰ ਵਿਚ।

## ਉਤਰਾਰਧ ਅਧਿਆਇ ੨੨

(੫) (ਧਰਮ ਪੰਥ ਪ੍ਰਗਟਾਵੋਂ ਤਬ ਹੀ) ਧਰਮ ਦਾ ਰੱਖਿਅਕ ਪੰਥ ਪ੍ਰਗਟਾਵਾਂਗੇ ਦਸਮੇ ਸਰੂਪ ਸਮੇਂ। ਜਦ ਲਾਹੌਰ ਸ਼ਹਿਰ ਨੂੰ ਸਰਾਪ ਦਿੱਤਾ ਤਾਂ ਲਾਹੌਰ ਵਿਚ ਸਵਾ ਪਹਿਰ ਦਿਨ ਚੜ੍ਹਦੇ ਤੱਕ ਜ਼ਹਿਰ ਵਰਗਾ ਕਹਿਰ ਰੋਜ਼ ਹੋਣ ਲੱਗਾ ਕਤਲਾਮ ਦਾ ਏਹ ਗੁਰੂ ਜੀ ਪਾਸ ਕਰਤਾਰ ਬਖ਼ਸ਼ਾਉਣ ਵਾਸਤੇ ਆਏ। ਗੁਰੂ ਜੀ ਨੇ ਕਿਹਾ ਸਿਖੀ ਧਾਰੋ, ਫੇਰ ਭੀ ਨਾ ਮੰਨੇ। ਗੁਰ ਅੰਗਦ ਕੀਤੇ ਕੁੜਿਆਰੇ। ਫੇਰ ਸ੍ਰੀ ਗੁਰੂ ਅਮਰਦਾਸ ਜੀ ਕੋਲ ਆਏ। ਸ੍ਰੀ ਗੁਰੂ ਰਾਮਦਾਸ ਜੀ ਦਾ ਅਵਤਾਰ ਲਾਹੌਰ ਵਿਚ ਹੋ ਚੁੱਕਾ ਸੀ (ਗੁਰ ਤੀਜੀ ਪੀੜੀ ਵਿਚਾਰਿਆ ਕਿਆ ਹਥਿ ਏਨਾ ਵੇ

ਚਾਰੇ॥ ਗੁਰੁ ਚਉਥੀ ਪੀੜੀ ਟਿਕਿਆ ਤਿਨਿ ਨਿੰਦਕ ਦੁਸਟ ਸਭਿ ਤਾਰੇ) ਇਉਂ ਸਰਾਪ ਦਾ ਅੰਤ ਹੋਇਆ ਸੀ (੩੧) (ਕਾਲੁ ਨਾਹੀ) ਤ੍ਰੇਤੇ ਵਾਲਾ ਜਗ ਕਰਨ ਦਾ (ਜੋਗੁ ਨਾਹੀ) ਸਤ ਜੁਗ ਦਾ ਸਮਾਂ ਨਹੀਂ ਹੈ (ਨਾਹੀ ਸਤ ਕਾ ਢਬੁ) ਨਾ ਹੀ ਸਤ ਦਾ (ਢਬੁ) ਢੰਗ ਹੈ ਪੂਜਾ ਆਦਿ ਦਾ ਦੁਆਪਰ (ਥਾਨਸਟ ਜਗ) ਇਸ਼ਟਾਂ ਵਾਲੇ ਥਾਂ ਜੋ ਧਾਰਮਿਕ ਅਸਥਾਨ ਜਿਥੇ ਜਗਾਦਿ ਕੀਤੇ ਜਾਂਦੇ ਸਨ (ਅਗਵਾਹੇ) ਵਿਚਾਰੇ (ਆਂਟ ਸੇਤੀ) ਗੂਠਾ ਤੇ ਚੀਚੀ ਦੇ ਨਾਲ ਦੀ ਉਂਗਲ ਨਾਲ ਪਕੜ ਕੇ, ਨੱਕ ਨੂੰ ਪਕੜੇ ਨੂੰ ਆਟ ਕਹਿੰਦੇ ਹਨ (ਮਗਰ ਪਾਛੈ) ਮਗਰ ਕੰਡ ਦੇ ਪਿੱਛੇ (ਏਹੁ ਪਦਮੁ ਅਲੋਅ) ਏਹੋ ਤੇਰਾ (ਪਦਮੁ) ਵਾਕ ਬੜਾ ਅਲੌਕਿਕ ਹੈ। ਏਹ ਜੇਹੜਾ ਪਦਮਾਂ ਦੀ ਗਿਣਤੀ ਦਾ ਧਨ ਹੈ ਏਹ ਅਲੋਪ ਹੀ ਹੋ ਗਿਆ ਹੈ, ਏਸ ਦਾ ਤੈਨੂੰ ਪਤਾ ਹੀ ਨਹੀਂ ਹੈ ਵਾ ਪਦਮ ਰੂਪ ਜੋ ਪ੍ਰਮੇਸ਼ਰ ਹੈ ਉਹ ਤੈਥੋਂ ਅਲੋਪ ਹੈ (ਧਰਮ ਕੀ ਗਤਿ ਰਹੀ) ਧਰਮ ਦੀ ਮਰਯਾਦਾ ਰਹਿ ਗਈ ਹੈ (ਅਸਟ) ਅਠ ਧਿਆਈਂ ਗੀਤਾ ਨੂੰ ਪੜ੍ਹਦਾ ਹੈਂ ਵਾ ਅੱਠ ਤੇ ਸਾਜ ੧੦ ਅਠਾਰਹਿ ਪੁਰਾਣਾਂ ਨੂੰ ਸੋਧਿ ਕੇ ਸਜਾ ਕੇ ਸੋਧਦਾ ਪੜ੍ਹਦਾ ਹੈਂ (੬੧) (ਉਜਰੈਗੋ ਸਾਰਾ) ਏਹ ਕੰਗਣਪੁਰ ਪਿੰਡ ਹੈ ਫਿਰੋਜਪੁਰ ਤੋਂ ਜੋ ਮੁਲਤਾਨ ਨੂੰ ਗੱਡੀ ਜਾਂਦੀ ਹੈ ਏਸ ਪਰ ਏਹ ਪਿੰਡ ਹੈ। ਕਸੂਰ ਉਜੜ ਕੇ ਵਸਿਆ ਹੈ। ਇਹ ਸ਼ਟੇਸਨ ਹੈ ਇਥੋਂ ਗੋਂਦੇ ਜੱਟ ਨੇ ਏਥੇ ਗੁਰੂ ਜੀ ਨੂੰ ਦੁੱਧ ਪਿਲਾਇਆ ਸੀ। (੬੮) ਸਬਦ ਮਲਾਰ॥ (ਮਾਂਗਹਿ ਲੇਵਹਿ ਰਹਹਿ ਨਹੀ) ਮੰਗ ਹੀ ਲੈਂਦੇ ਹਨ ਮੰਗਣ ਤੋਂ ਰਹਿਤ ਹੈ ਹੀ ਨਹੀਂ ਵਾ ਮੰਗਦੇ ਉਹ ਚੀਜ਼ਾਂ ਹਨ ਜੋ ਰਹਿਣੀਆਂ ਨਹੀਂ (ਜੀਓ ਤੁਹੀ) ਚੇਤਨ ਰੂਪ ਜ਼ਿੰਦਗੀ ਰੂਪ ਤੂੰਹੀ ਹੈ (ਅੰਮ੍ਰਿਤ ਪਾਵਹਿ) ਨਾਮ ਅੰਮ੍ਰਿਤ (ਜੇਹੀ ਰੁਤਿ) ਸਿਆਲ ਹਾੜ ਦੀ ਹੁੰਦੀ ਹੈ, ਦੇਹੀ ਨੂੰ ਓਸਾ ਹੀ ਸੁਖ ਹੁੰਦਾ ਹੈ ਏਹ ਓਹੋ ਜਿਹੀ ਹੋ ਜਾਂਦੀ ਹੈ ਵਾ ਜੈਸੀ ਰੁਤ ਸਤਜੁਗ ਦੁਆਪੁਰ ਤ੍ਰੇਤੇ ਦੀ ਹੈ, ਉਵੇਂ ਦੇਹੀ ਨੂੰ ਸੁੱਖ ਹੁੰਦਾ ਹੈ, ਲੰਬੀ ਉਮਰ ਤੇ ਬੁਨਿਆਦਿ ਦਾ ਸਰੀਰ ਤਾਕਤ ਵਾਲੇ ਹੁੰਦੇ ਸਨ।

## ਉਤਰਾਰਧ ਅਧਿਆਇ ੨੩

(੧੭) (ਬਿਲਾਸਿ ਬਿਲਾਸਨ ਹ੍ਵੈ ਅਹਿਲਾਦੂ) ਬਿਲਾਸ ਭੋਗਣਾ ਕਰੇਗਾ ਵਿਸ਼ੇ ਦੇ ਬਿਲਾਸਾਂ ਨੂੰ ਅਨੰਦ ਦੇ ਸਹਿਤ (੧੮) (ਬਿਲਸੋਂ) ਭੋਗਾਂਗਾ ਕੈਸੇ (੧੯) (ਬਿਪਰੀਤੀ) ਕਿ ਮਰ ਗਈ ਤਾਂ ਹੋਰ ਵਿਆਹ ਕਰਾ ਲਵੇਂਗੇ ਮਨ ਵਿਚ ਇਹ ਉਲਟੀ ਰੀਤੀ ਧਾਰੀ ਹੈ। (੩੭) (ਦੁਖ ਮਹਿ ਬਹੁ ਮਮਤਾ ਮਨੁ ਮਾਨੀ) ਦੁੱਖ ਵਿਚ ਬਹੁਤੀ ਮਮਤਾ ਮਨ ਵਿਚ ਮੰਨਦੇ ਹਨ ਕਿ ਪ੍ਰਮੇਸ਼ਰ ਨੇ ਸਾਨੂੰ ਏਹ ਦੁੱਖ ਕਿਉਂ ਦਿੱਤਾ ਹੈ।

## ਸ਼ਬਦ ਆਰੰਭ ਹੋਇਆ ਹੈ

(ਅੰਗ ੯੫੩) ਸਲੋਕੁ ਮਃ ੧ ॥ (ਸਹੰਸਰ ਦਾਨ ਦੇ) ਜਦ ਗੋਤਮ ਨੇ ਸਹੰਸਰ ਭਗਾ ਹੋਣ ਦਾ ਦਾਨ ਦਿੱਤਾ ਭਾਵ ਸਰਾਪ ਦਿੱਤਾ ਸੀ। (ਸਹਸਰ ਦਾਨ ਦੇ ਇੰਦ੍ਰ ਰੋਆਇਆ ॥) ਜੋ ਪੁਰਸ਼ ੧੦੦ ਅਸਮੇਧ ਜਗ ਕਰਦਾ ਹੈ ਏਸ ਦਾਨ ਕਰਕੇ ਇੰਦ੍ਰ ਪਦਵੀ ਨੂੰ ਪ੍ਰਾਪਤ ਹੁੰਦਾ ਹੈ, ਹਜ਼ਾਰ ਭਗਾਂ ਦਾ (ਦਾਨ) ਡੰਡ ਦੇ ਕੇ ਗੋਤਮ ਰਿਖੀ ਨੇ ਇੰਦਰ ਰੋਆਇਆ ਸੀ। (ਪਰਸ ਰਾਮੁ ਰੋਵੈ ਘਰਿ ਆਇਆ॥) ਪਰਸ ਰਾਮ ਪਿਤਾ ਦੇ ਮਰਨ ਸਮੇਂ ਅਤੇ ਰਾਮ ਚੰਦਰ ਪਾਸੋਂ ਅਜੈ ਰਾਜਾ ਇੰਦੂ ਮਤੀ ਦੇ ਮਰਨ ਸਮੇਂ ਅਤੇ ਰਾਮ ਚੰਦਰ ਪਾਸੋਂ ਨਿਰਬਲ ਹੋ ਕੇ ਰੋਂਦਾ ਆਇਆ ਘਰ ਦੇ ਵਿਚ। (ਅਜੈ ਸੁ ਰੋਵੈ ਭੀਖਿਆ ਖਾਇ ॥) ਅਜੈ ਰਾਜਾ ਇੰਦੂ ਮਤੀ ਦੇ ਵਿਜੋਗ ਵਿਚ ਫ਼ਕੀਰ ਬਣ ਕੇ ਭਿਖਿਆ ਮੰਗ ਦੇ ਖਾਂਦਾ ਰੋਇਆ (ਵ) ਲਿਦ ਖਾ ਕੇ ਰੋਇਆ। (ਐਸੀ ਦਰਗਹ ਮਿਲੈ ਸਜਾਇ ॥) ਐਸੇ ਹੀ ਭਾਣੇ ਤੋਂ ਉਲਟ ਚੱਲਣ ਵਾਲਿਆਂ ਨੂੰ ਸੱਚੇ ਦੀ ਦਰਗਾਹ ਵਿਚ ਸਜ਼ਾ ਮਿਲਦੀ ਹੈ। (ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥) ਅਰਥ-ਜਿਸ ਵੇਲੇ ਅਯੁੱਧਿਆ ਤੋਂ ਰਾਮ ਚੰਦਰ ਜੀ ਨੂੰ ੧੪ ਸਾਲ ਦਾ ਦੇਸ਼ ਨਿਕਾਲਾ ਹੋਇਆ ਤਾਂ ਰਾਮ ਚੰਦਰ ਜੀ ਵੀ ਰੋਇਆ ਸੀ। ਜਦ ਸੀਤਾ ਤੇ ਲਛਮਣ ਜੀ ਵਿਛੜ ਗਏ ਸਨ ਉਸ ਵੇਲੇ ਵੀ ਰਾਮ ਚੰਦਰ ਜੀ ਵੀ ਰੋਇ ਸਨ। (ਰੋਵੈ ਦਹਸਿਰੁ ਲੰਕ ਗਵਾਇ ॥) ਰਾਵਣ ਆਪਣੀ ਲੰਕਾ ਗਵਾ ਕੇ ਰੋਇਆ ਸੀ। (ਜਿਨਿ ਸੀਤਾ ਆਦੀ ਡਉਰੂ ਵਾਇ ॥) ਜਿਸ ਨੇ ਸੀਤਾ ਨੂੰ ਜੋਗੀ ਬਣ ਕੇ ਡਉਰੂ ਵਜਾ ਕੇ ਲਿਆਂਦਾ ਸੀ। (ਰੋਵਹਿ ਪਾਂਡਵ ਭਏ ਮਜੂਰ ॥) ਪਾਂਡਵ ਮਜ਼ਦੂਰ ਬਣ ਕੇ ਵਰਾਟ ਰਾਜੇ ਦੇ ਰੋਏ ਸੀ। (ਵ) ਜੂਏ ਵਿਚ ਹਾਰ ਕੇ ਰੋਏ ਸੀ। (ਜਿਨ ਕੈ ਸੁਆਮੀ ਰਹਤ ਹਦੂਰਿ ॥) ਜਿਨ੍ਹਾਂ ਦੇ ਕ੍ਰਿਸ਼ਨ ਸੁਆਮੀ ਜੋ ਓਹਨਾਂ ਦੇ ਮਾਲਕ ਸਨ ਤੇ ਪਾਸ ਰਹਿੰਦੇ ਸਨ। (ਰੋਵੈ ਜਨਮੇਜਾ ਖੁਇ ਗਇਆ ॥) ਰੋਇਆ ਜਨਮੇਜਾ ਰਾਜਾ (ਖੋਇ) ਭੁਲ ਕੇ ਗੁਰੂ ਦੀ ਸਿਖਿਆ ਨੂੰ। (ਏਕੀ ਕਾਰਣਿ ਪਾਪੀ ਭਇਆ ॥) ਇਕੋ ਗੁਰੂ ਦੀ ਆਗਿਆ ਨ ਮੰਨਣ ਕਰਕੇ ਪਾਪੀ ਹੋ ਗਿਆ। (ਰੋਵਹਿ ਸੇਖ ਮਸਾਇਕ ਪੀਰ ॥) ਸੇਖ=ਮਸਾਇਕ=ਬਿਰਧ ਜਾਤੀ ਵਾਲੇ ਮਿਹਨਤਾ ਕਰਨ ਵਾਲੇ ਤੇ ਪੀਰ ਇਹ ਸਭ ਰੋਂਦੇ ਹਨ। (ਅੰਤਿ ਕਾਲਿ ਮਤੁ ਲਾਗੈ ਭੀੜ ॥) ਕਹਿੰਦੇ ਹਨ ਅੰਤ ਸਮੇਂ ਸਾਨੂੰ ਕਾਲ ਦੀ (ਭੀੜ) ਬਿਪਤਾ ਨ ਲੱਗੇ। (ਰੋਵਹਿ ਰਾਜੇ ਕੰਨ ਪੜਾਇ ॥) ਰਾਜੇ ਭਰਥਰੀ ਆਦਿਕ ਕੰਨ ਪੜਵਾ ਕੇ ਰੋਂਦੇ ਹਨ। (ਘਰਿ ਘਰਿ ਮਾਗਹਿ ਭੀਖਿਆ ਜਾਇ ॥) ਕਿਉਂਕਿ ਘਰਾਂ ਘਰਾਂ ਵਿਚ ਜਾ ਕੇ ਭਿਖਿਆ ਮੰਗਣੀ ਪੈਂਦੀ ਹੈ। (ਰੋਵਹਿ ਕਿਰਪਨ ਸੰਚਹਿ ਧਨੁ ਜਾਇ ॥) ਸੂਮ ਰੋਂਦੇ ਹਨ ਜਦੋਂ ਇਕੱਠਾ ਕੀਤਾ ਧਨ ਚੱਲਿਆ ਜਾਵੇ।

(ਪੰਡਿਤ ਰੋਵਹਿ ਗਿਆਨੁ ਗਵਾਇ ॥) ਪੰਡਤ ਰੋਂਦੇ ਹਨ ਆਪਣੇ ਗਿਆਨ ਨੂੰ ਗਵਾ ਕੇ, =ਗਾਂਗੇ ਤੇਲੀ ਜੈਸੇ ਅਨਪੜ੍ਹਾਂ ਕੋਲੋਂ ਹਾਰ ਖਾ ਕੇ। (ਬਾਲੀ ਰੋਵੈ ਨਾਹਿ ਭਤਾਰੁ ॥) ਇਸਤ੍ਰੀ ਰੋਂਦੀ ਹੈ ਪਤੀ ਦੇ ਨਾ ਮਿਲਣੇ ਕਰਕੇ ਜਿਸ ਪ੍ਰਕਾਰ ਦਿਬਿਓ ਦਾਸ ਰਾਜੇ ਦੀ ਲੜਕੀ ਇੱਕੀ ਵਾਰ ਵਿਆਹੀ ਪਰ ਪਤੀ ਨ ਮਿਲਿਆ। ਅੰਤ ਨੂੰ ਜੰਗਲਾਂ ਵਿਚ ਬਨਵਾਸ ਜਾਕੇ ਰੋਂਦੀ ਸੀ। ਇਹ ਪਦਮ ਪੁਰਾਣ ਦੀ ਕਥਾ ਹੈ। (ਨਾਨਕ ਦੁਖੀਆ ਸਭੁ ਸੰਸਾਰੁ ॥) ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਇਹ ਸਾਰਾ ਹੀ ਦੁੱਖੀ ਹੈ। (ਮੰਨੇ ਨਾਉ ਸੋਈ ਜਿਣਿ ਜਾਇ ॥) ਜੋ ਨਾਮ ਨੂੰ ਜਪਣ ਵਾਲਾ ਹੈ ਉਹ ਜਿੱਤ ਕੇ ਜਾਵੇਗਾ। (ਅਉਰੀ ਕਰਮ ਨ ਲੇਖੈ ਲਾਇ ॥ ੧ ॥) ਹੋਰ ਕਰਮ ਪ੍ਰਵਾਨਗੀ ਵਿਚ ਨਹੀਂ ਲਾਏ ਜਾਣਗੇ। ਨਾਮ ਨੂੰ ਜਪਣ ਵਾਲਾ ਪਿਛਲੇ ਸਾਰਿਆਂ ਤੋਂ ਸੁੱਖੀ ਹੈ।੧।

## ਪ੍ਰਿਯਾਇ ਆਰੰਭ ਹੋਇ ਹਨ।

ਜਿਸ ਵੇਲੇ ਇੰਦ੍ਰ ਗੌਤਮ ਦੇ ਘਰ ਕਾਮੀ ਹੋ ਕੇ ਅਹਿਲਿਆ ਪਾਸ ਗਿਆ ਸੀ ਤਾਂ ਗੋਤਮ ਰਿਖੀ ਨੇ ਸਰਾਪ ਦਿੱਤਾ ਸੀ ਕਿ ਮੇਰੇ ਘਰ ਇਕ ਭਗ ਭੋਗਣ ਵਾਸਤੇ ਆਇਆ ਹੈਂ ਤੇਰੇ ਸਰੀਰ 'ਤੇ ਹਜ਼ਾਰ ਭਗ ਹੋ ਜਾਵੇ। ਉਸਨੇ ਤਾਂ ਦਾਨ ਹੀ ਦਿੱਤਾ ਪਰ ਏਸ ਨੂੰ ਡੰਨ ਹੋ ਕੇ ਲੱਗਾ (ਪਰਸਰਾਮੁ ਰੋਵੈ।) ਜਮਦਗਨੀ ਦੇ ਮਾਰਨ ਤੋਂ ਪਰਸਰਾਮ ਰੋਇਆ ਸੀ, ਕਿਉਂਕਿ ਸਹੰਸਰ ਬਾਹੁ ਨੇ ਜਮਦਗਨੀ ਰਿਖੀ ਨੂੰ ਮਾਰਿਆ ਸੀ। ਰਿਖੀ ਦਾ ਪੁੱਤਰ ਪਰਸਰਾਮ ਸੀ। ਬਾਪ ਦੇ ਮਾਰੇ ਜਾਣ ਤੋਂ ਰੋਇਆ ਸੀ। ਸਾਖੀ ਲਾਉ ਅਖੀਰ ਜਦ ਰਾਮ ਚੰਦ੍ਰ ਮਿਲੇ ਏਸ ਨੇ ਕਿਹਾ ਤੁਸੀਂ ਮੇਰੇ ਗੁਰੂ ਸ਼ਿਵ ਦਾ ਧਨੁਖ ਕਿਉ ਤੋੜਿਆ ਹੈ? ਕਿਹਾ ਜੰਗ ਕਰੋ। ਪੈਰੀਂ ਹੱਥ ਲਾ ਕੇ ਸਾਰੀ ਕਲਾ ਖਿੱਚ ਲਈ। ੬ ਕਲਾ ਸੀ ਏਸ ਵਿਚ। ਅੰਸਾ ਅਵਤਾਰ ਸੀ। ਭਗਤੀ ਕਰਕੇ ਸ਼ਕਤੀ ਹੋਈ ਸੀ। ਇਹ ਵਿਚ ਫੇਰ ਰਾਮ ਜੀ ਨੂੰ ਕਹਿੰਦਾ ਮੇਰਾ ਧਨੁੱਖ ਚੜ੍ਹਾ ਕੇ ਦਿਖਾਉ? ਜਦ ਚੜ੍ਹਾ ਦਿੱਤਾ ਤਾਂ ਰਾਮ ਚੰਦ੍ਰ ਜੀ ਨੇ ਤੀਰ, ਜੋੜ ਕੇ ਦਸ ਕਿਥੇ ਮਾਰਾਂ, ਰਾਮ ਕਿਹਾ ਬ੍ਰਾਹਮਣ ਜਾਣ ਕੇ ਛੱਡ ਦਿੱਤਾ ਪਰ ਤੇਰੇ ਲੋਕ ਪ੍ਰਲੋਕ ਦੇ ਸਾਰੇ ਸੁੱਖ ਨਾਸ ਕਰ ਦਿੱਤੇ। (ਸੀਤਾ ਲਖਮਣੁ ਵਿਛੁੜਿ ਗਇਆ) ਸੀਤਾ ਨੂੰ ਰਾਵਣ ਲੈ ਗਿਆ ਤੇ ਰਾਮ ਜੀ ਹਰਨ ਮਗਰ ਗਏ ਅਤੇ ਮਗਰ ਹੀ ਲਛਮਣ ਗਿਆ ਜੋ ਸੀਤਾ ਦੀ ਰਾਖੀ ਕਰਦਾ ਸੀ। ਜਦੋਂ ਕੁਟੀਆ ਆ ਕੇ ਖ਼ਾਲੀ ਵੇਖੀ ਤਾਂ ਰਾਮ ਨੇ ਕਿਹਾ ਲਛਮਣ ਸੀਤਾ ਕਿੱਥੇ ਹੈ? ਏਹ ਮੇਹਰਵਾਨ ਦੀ ਰਮਾਇਣ ਵਿਚ ਹੈ ਲਫਜ਼ ਬਰਮਾਂ ਦੀ ਬਰਛੀ ਰਾਵਣ ਨੂੰ ਬਰ ਰੂਪ ਸੀ ਏਸ ਨੂੰ ਸਰਾਪ ਰੂਪ ਸੀ (ਵਾ) (ਰੋਵਤ ਰਾਘਵ ਸੀਆ ਸਮੇਤ ਮਾਨੋ ਮੋਤਨ ਮਾਲ ਟੁਟੀ ਹੈ), ਵਿਛੜ ਗਈ ਵੀਰ ਬਿਨ ਜੋੜੀ ਆਦਿ (ਦਹਿਸਿਰੁ) ਏਹ ਸਿਰ ਕੱਟ-ਕੱਟ ਕੇ ਸ਼ਿਵ ਨੂੰ ਚੜਾਉਂਦਾ ਰਿਹਾ। ਦਸ ਵਾਰੀ ਸਿਰ

ਕੱਟ ਕੇ ਭੇਟਾ ਕੀਤਾ। ਦਸੇ ਵਾਰੀ ਸ਼ਿਵ ਜੀ ਨੇ ਖੁਸ਼ ਹੋ ਕੇ ਸਿਰ ਲਾ ਦਿੱਤਾ ਤਾ ਦਹਿ ਸਿਰ ਨਾਮ ਹੈ (ਵਾ) ਆਰੀਏ ਕਹਿੰਦੇ ਦਹਿ ਸਿਰਾਂ ਜਿਤਨਾ ਉਸਦਾ ਦਿਮਾਗ ਸੀ (ਡਉਰੂ) ਮੰਗਤਾ ਬਣਕੇ ਕਈ ਕਹਿੰਦੇ ਹਨ ਡੰਕੇ ਦੀ ਚੋਟ ਨਾਲ ਪਰ ਪਹਿਲਾਂ ਤਾਂ ਡਉਰੂ ਹੀ ਵਜਾਇਆ ਸੀ (ਮਜੂਰ) ਪਾਡਵ ਜਦ ਜੂਆ ਖੇਡ ਕੇ ਸਭ ਕੁਝ ਹਾਰ ਗਏ ਤੇਰਾਂ ਸਾਲ ਦਸੌਟਾ ਕਟਿਆ ਮੰਨਿਆ ਹੈ। ਤੇਰ੍ਹਵਾਂ ਸਾਲ ਲੁਕ ਕੇ ਕੱਟਣਾ ਜੇ ਲੱਭ ਗਏ ਤਾਂ ਫੇਰ ਤੇਰਾਂ ਸਾਲ ਕੱਟਣੇ ਪੈਣਗੇ।

ਜਦ ਵੈਰਾਟ ਰਾਜੇ ਦੀ ਰਾਜਧਾਨੀ ਕਈ ਤਾਂ ਤਿਹਾੜਾ ਮੰਨਦੇ ਹਨ ਇਥੇ ਲੌਕਰ ਆ ਕੇ ਰਹੇ ਸੀ ਅਤੇ ਉਂਜ ਕ੍ਰੀਚਕ ਦੇ ਮਰਨ ਦੀ ਯਾਦਗਾਰ ਭਗੌਰ ਪਿੰਡ ਵਿਖੇ ਹੈ ਜ਼ਿਲ੍ਹਾ ਜੋਤ ਮਹਿਲ ਹੈ ਤਹਿਸੀਲ ਪਾਂਡਰ ਕੋੜਾ ਏਸ ਨਗਰ ਵਿਚ ਰਾਜਧਾਨੀ ਵੈਰਾਟ ਦੀ ਹੈ ਸੀ (ਜਨਮੇਜਾ) ਪ੍ਰੀਛਤ ਦਾ ਲੜਕਾ ਸੀ (ਮਸਾਇਕ) ਮਿਹਨਤਾਂ ਕਰਨ ਵਾਲੇ ਮਹੰਤ ਪੂਜਨੀਕ (ਸੰਚਹਿ ਧਨ ਜਾਇ) ਜਦ ਇਕੱਠਾ ਹੋਇਆ ਧਨ ਚੱਲਿਆ ਜਾਂਦਾ ਹੈ (ਪੰਡਤ ਰੋਵਹਿ) ਜਦ ਰਾਜੇ ਭੋਜ ਦੀ ਸਭਾ ਵਿਚ ਗੰਗੂ ਤੇਲੀ ਨੇ ਸੈਨਤਾਂ ਦੀ ਚਰਚਾ ਕੀਤੀ ਜਦ ਇਕ ਉਂਗਲ ਪੰਡਤ ਨੇ ਕੀਤੀ ਕਿ ਇਕ ਪ੍ਰਮੇਸ਼ਰ ਹੈ ਤੇਲੀ ਦੀ ਅੱਖ ਇਕ ਸੀ ਉਸ ਨੇ ਸਮਝਿਆ ਮੇਰੀ ਇਕ ਅੱਖ ਨੂੰ ਕਹਿੰਦਾ ਹੈ, ਤੇਲੀ ਨੇ ਦੋ ਉਂਗਲਾਂ ਕੀਤੀਆਂ ਭਾਵ ਕਹਿੰਦਾ ਤੇਰੀ ਦੋਇ ਅੱਖਾਂ ਕੱਢੂੰ। ਪੰਡਿਤ ਨੇ ਸਮਝਿਆ ਨਿਰਗੁਣ ਸਰਗੁਣ ਦੋਇ ਹਨ, ਫਿਰ ਪੰਡਤ ਨੇ ਮਾਰਨ ਨੂੰ ਪੰਜ ਉਂਗਲਾਂ ਖੜੀਆਂ ਕੀਤੀਆਂ ਤੇਲੀ ਨੇ ਘਸੁੰਨ ਮਾਰਨ ਨੂੰ ਪਰ ਕਿਹਾ ਠੀਕ ਪੰਜ ਤੱਤ ਜੁੜ ਕੇ ਸ੍ਰਿਸ਼ਟੀ ਸਾਜੀ ਹੈ, ਪੰਡਤ ਹਾਰ ਗਿਆ ਸੀ, ਤੇਲੀ ਜਿਤ ਗਿਆ ਸੀ। ਦੇਖਕੇ (ਬਾਲੀ ਰੋਵੈ) ਦਿਬਿਓ ਦਾਸ ਰਾਜੇ ਦੀ ਕੁੜੀ ਪਹਿਲੇ ਜਨਮ ਮੇਂ ਪੰਡਤ ਦੀ ਲੜਕੀ ਸੀ। ਚੰਗੀ ਪੜਾਈ ਕੀਤੀ ਓਸਨੇ। ਇਕ ਲੜਕਾ ਆ ਕੇ ਰਿਹਾ ਸੀ ਉਹ ਭੀ ਚੰਗਾ ਸੀ ਪੜ੍ਹਿਆ ਉਸੇ ਨਾਲ ਸ਼ਾਦੀ ਕੀਤੀ। ਪੰਡਤ ਦੇ ਮਰਨ ਤੋਂ ਪਤੀ ਨੂੰ ਕਹੇ ਤੂੰ ਕਿਥੋਂ ਹੈ ਸਾਡੇ ਘਰ ਆ ਕੇ ਪਲਿਆ ਹੈਂ ਤੇ ਬਿਭਚਾਰ ਕਰੇ ਤਾਂ ਉਹ ਛੱਡ ਕੇ ਚਲਾ ਗਿਆ। ਏਸ ਨੇ ਜੁਵਾ ਅਵਸਥਾ ਮੇਂ ਵਿਕਾਰ ਭੋਗੇ, ਫਿਰ ਭਟਊਅਣ ਦਾ ਕੰਮ ਕਰਕੇ ਹੋਰ ਲੜਕੀਆਂ ਦੇ ਸਤ ਭੰਗ ਕਰਕੇ ਪਤੀਆਂ ਤੋਂ ਵਿਛੋੜੇ ਪਾਏ, ਇਸ ਕਰਕੇ ਇਸ ਜਨਮ ਮੇਂ ਪਤੀ ਲਾਵਾਂ ਵਿਚ ਹੀ ਮਰ ਗਏ ਜੋਤਸ਼ੀਆਂ ਤੋਂ ਪੁੱਛ ਕੇ ਦੇਸ ਨਿਕਾਲਾ ਦਿੱਤਾ।

ਤੋਤਾ ਤੋਤੀ ਰੋਂਦੀ ਨੂੰ ਵੇਖ ਕੇ ਪਿਛਲੇ ਜਨਮ ਦੀ ਭਾਖਿਆ ਦੱਸਣ ਲੱਗੇ ਕਿ ਪਿਛਲੇ ਜਨਮ ਮੇਂ ਏਹ ਕੀਤਾ ਹੈ ਏਸ ਕਰਕੇ ਏਸ ਜਨਮ ਵਿਚ ਜਿੰਨੇ ਵੀ ਪਤੀ ਮਿਲਣਗੇ ਸਾਰੇ ਹੀ ਮਰ ਜਾਣਗੇ ਇਓਂ ਰੋਈ।

(੪੭) (ਸੁਨਾਸੀਰ) ਇੰਦ੍ਰ ਸੁਨਾਂ ਘਰ ਜਾਣਕੇ ਨਿਸੰਕ ਹੋ ਕੇ ਸੁੰਨਾ ਸੀਰ ਇੰਦ੍ਰ ਦਾ ਨਾਮ ਹੈ (੫੧) (ਜਲ) ਮਾਨ ਸ੍ਰੋਵਰ ਤੇ ਕਵਲਾਂ ਮੇਂ ਜਾ ਕੇ ਲੁਕਿਆ ਬ੍ਰਹਿਸਪਤ ਨੇ ਭਾਲ ਕਰਕੇ ਰਾਮ ਕਹਾਕੇ ਕੋਹੜ ਮਿਟਾਕੇ ਰਾਜਧਾਨੀ ਮੇਂ ਲਿਆਂਦਾ ਸੀ ਨੌਖ ਰਾਜ ਗੈਰ ਹਾਜ਼ਰੀ ਮੈਂ ਰਾਜਾ ਬਣਾਇਆ ਸੀ। (ਪਰਸਰਾਮ) ਜੋ ਜਮਦਗਨੀ ਰਿਖੀ ਦਾ ਪੁੱਤਰ ਸੀ ਤੇ ਜੋ ਰਿਖੀ ਦੀ ਘਰ ਵਾਲੀ ਰੇਣਕਾ ਸੀ। ਓਸ ਦੀ ਭੈਣ ਰਾਜੇ ਸਹੰਸਰ ਬਾਹੂ ਦੇ ਘਰ ਵਿਆਹੀ ਹੋਈ ਸੀ। ਇਹ ਭੈਣ ਨੂੰ ਮਿਲਣ ਗਈ। ਰਾਣੀ ਨੇ ਰਾਜੇ ਨੂੰ ਕਿਹਾ ਇਹ ਮੇਰੀ ਭੈਣ ਆਈ ਹੈ। ਰਾਜੇ ਨੇ ਕਿਹਾ ਇਹ ਕਿਹੜਾ ਆਪਾਂ ਨੂੰ ਨਿਉਂਦਾ ਕਰਦੂ। ਏਸ ਦੇ ਕਹਿਣ ਤੋਂ ਰਿਖੀ ਨੇ ਕਿਹਾ ਚੰਗਾ ਨਿਉਂਦਾ ਦੇ ਆਉ (੫੭) (ਸਪਤ) ਸਤੂ ਤੀਆ ਇਕੀ ਤਿਹੱਥੜ ਸਰੀਰ 'ਤੇ ਮਾਰੇ ਸਤ ਮੁੱਖ 'ਤੇ ੭ ਛਾਤੀ 'ਤੇ ੭ ਪਟਾਂ 'ਤੇ ਏਥੋ ਸਿਆਪਾ ਚੱਲਿਆ ਹੈ (੬੦) (ਅਰਜਨ) ਨਾਮ ਸੀ ਰਾਜੇ ਦਾ ਹਜ਼ਾਰ ਬਾਂਹ ਕਰਕੇ ਸਹੰਸਰ ਬਾਹੂ ਨਾਮ ਪਇਆ ਹੋਇਆ ਸੀ (੬੪) ਕ੍ਰੋੜਾਂ ਹੀ ਬਾਲ ਬ੍ਰਿਧ ਇਸਤ੍ਰੀ ਤਿੰਨਾਂ ਨੂੰ ਛੱਡਦਾ ਸੀ।

## ਉਤਰਾਰਧ ਅਧਿਆਇ ੨੪

(ਅੰਤ੍ਰੀਵ)॥ (੧) (ਮਹਿਖਾਸਰ) ਹੰਕਾਰ ਰੂਪੀ (ਵਾ) ਅਗਿਆਨ ਰੂਪੀ ਦੈਂਤ ਦੇ ਹੰਕਾਰ ਨੂੰ ਮਲਣ ਵਾਲੀ ਸ਼ਕਤੀ (ਸੱਕ੍ਰ) ਜੀਵ ਨੂੰ ਅਨੰਦ ਦੇਣ ਵਾਲੀ ਹੈ। (ਜਗਦੰਬਾ) ਸਾਰੇ ਜਗਤ ਨੂੰ ਰਚਨ ਵਾਲੀ ਚੇਤਨ ਸਤਾ ਮਾਤਾ ਹੈ, ਕਾਲ ਰੂਪੀ ਟੇਢਾ ਚੱਕ੍ਰ ਹੱਥ ਮੇਂ ਧਾਰਦੀ ਹੈ ਵਾ ਹੁਕਮ ਰੂਪੀ ਹੱਥਾਂ ਵਿਚ ਆਗਿਆ ਰੂਪ ਚੱਕ੍ਰ ਹੈ, ਐਸੀ ਸ਼ਕਤੀ ਹੈ (੨) (ਰਾਜਸੁਆ ਮਖ) ਸਾਰੇ ਰਾਜਿਆਂ ਨੂੰ ਜਿਤਕੇ ਆਪ ਦੇ ਅਧੀਨ ਕਰਕੇ ਦਸਤਾਰਾਂ ਦੇਣੀਆਂ। ਜਦ ਜਗ ਕਰਨ ਵਾਸਤੇ ਅਗਨ ਦੇਵਤਾ ਨੂੰ ਕਿਹਾ ਤਾਂ ਏਸ ਨੇ ਕਿਹਾ ਮੈਨੂੰ ਜੀਰਣ ਹੋਇਆ ਹੈ ਭਾਵ ਭੁੱਖ ਨਹੀਂ ਲੱਗਦੀ, ਖਾਡਵ ਬਨ ਨੂੰ ਸਾੜੋ ਪਹਿਲੇ, ਇੰਦ੍ਰ ਨਾਲ ਅਗਨ ਦੇਵਤਾ ਦੀ ਲੱਗਦੀ ਸੀ। ਅਗਨਬਾਣ ਮਾਰਕੇ ਅੱਗ ਲਾ ਦਿੱਤੀ। ਉਥੇ ਮੈਂ ਨਾਮ ਕਰਕੇ ਦੈਂਤ ਸੀ ਏਸ ਨੇ ਕਿਹਾ ਮੈਨੂੰ ਨਾ ਮਾਰੋ, ਮੈਂ ਤੁਹਾਨੂੰ ਕੋਈ ਚੀਜ਼ ਬਣਾ ਕੇ ਦਿਖਾਊਂ, ਐਸੀ ਜਗ੍ਹਾ ਬਣਾਈ ਜਿਥੇ ਦਰਵਾਜ਼ਾ ਉਥੇ ਕੰਧ ਦਿੱਸੇ ਅਤੇ ਸੁੱਕੇ ਥਾਂ ਪਾਣੀ, ਪਾਣੀ ਵਾਲੇ ਥਾਂ ਸੁੱਕਾ। ਚੱਠ ਕਰਨ ਵੇਲੇ ਦੁਰਜੋਧਨ ਨੂੰ ਸੱਦਿਆ। ਓਸਨੇ ਸੁੱਕਾ ਥਾਂ ਜਾਣ ਕੇ ਧੋਤੀ ਉਤਾਂਹ ਚੁੱਕੀ ਅੱਗੇ ਜਾ ਕੇ ਪਾਣੀ ਵਿਚ ਭਿੱਜ ਗਈ। ਅੱਗੇ ਜਾ ਕੇ ਦਰਵਾਜ਼ਾ ਜਾਣਕੇ ਕੰਧ ਵਿਚ ਮੱਥਾ ਵੱਜਿਆ ਦ੍ਰੋਪਤੀ ਨੇ ਤਰਕ ਮਾਰੀ ਅੰਧਕੇ ਅੰਧੇ ਹੀ ਰਹੇ। ਦਸਮੇ ਗੁਰਾਂ ਨੇ ਲਿਖਿਆ ਹੈ ਭੀਮ ਨੂੰ ਕ੍ਰਿਸ਼ਨ ਨੇ ਸੈਨਤ ਮਾਰੀ ਜੋ ਕੁਝ ਕਹਿਣਾ ਹੈ ਕਹਿ ਦੇ। ਏਸ ਨੇ ਕਿਹਾ, ਦੁਰਜੋਧਨ ਨੇ ਪ੍ਰਣ ਕੀਤਾ ਕਿ ਪੱਟਾਂ 'ਤੇ ਬੈਠਾ ਕੇ ਨੰਗੀ ਕਰੂੰ (੧੦) (ਧਰਮਜ) ਯੁਧਿਸ਼ਟਰ ਰਾਜੇ ਨੂੰ ਚੌਪੜ ਖਿਡਾਉਣ 'ਤੇ ਰਿਹਾ ਤੇ

ਕੰਕ ਕਰਨ ਨਾਮ ਰਖਾਯਾ। ਭੀਮ ਨੇ ਬੱਲਭ ਨਾਮ ਰਖਾਇਆ ਸੀ। ਆਪਣੇ ਸ਼ਸਤ੍ਰ ਸਾਰੇ ਬਾਹਰ ਚਾਦਰੇਂ ਮੇਂ ਲਪੇਟ ਕੇ ਸੁੱਕੇ ਪਿੱਪਲ ਵਿਚ ਰੱਖ ਗਈ ਸੀ (੧੧) (ਬਿਹੰਡੜਾ) ਅਰਜਨ ਦਾ ਨਾਮ, ਉਸ ਵੇਲੇ ਇਕ ਉਰਵਸ਼ੀ ਅਪੱਛਰਾਂ ਏਸਦਾ ਰੂਪ ਦੇਖ ਕੇ ਮੋਹਿਤ ਹੋਈ ਇਸ 'ਤੇ, ਪਰ ਇਹ ਨਹੀਂ ਮੰਨਿਆ, ਓਸ ਨੇ ਕਿਹਾ ਹੀਜੜਾ ਹੋ। ਉਹ ਇਕ ਸਾਲ ਏਥੇ ਹੀਜੜਾ ਹੋਇਆ। ਇਹ (੧੨) (ਬਾਜਪਾਲ) ਸਲੋਤ੍ਰੀ ਘੋੜੇ ਪਾਲਣ ਵਾਲਾ ਬਣਕੇ (੧੩) (ਸਯੰਦਰੀ) ਨੈਣ ਹੋ ਕੇ ਰਹੀ ਸਿਰ ਆਦਿ ਗੁੰਦਣ ਵਾਸਤੇ ਦਾਸੀ (੧੪) (ਮਦਨ ਧਨੁਖ) ਫੁੱਲਾਂ ਦਾ ਨਾਂ ਹੈ (੧੬) (ਦੀਪ ਸ਼ਿਖਾ ਸੀ) ਜੈਸੇ ਸ਼ੀਸ਼ੇ ਵਿਚ ਦੀਵੇ ਦੀ ਲਾਟ ਚਮਕਦੀ ਹੁੰਦੀ ਹੈ। ਐਸੇ ਸਰੀਰ ਕੱਪੜੇ ਵਿਚ ਦੀ ਚਮਕਦਾ ਹੈ (੧੭) (ਉਤਾਈ ਭਾਇ) ਮਾਨੋਂ (ਭਾਇ) ਅੱਗ ਦੀ (ਉਤਾਈ) ਉੱਚੀ ਲਾਟ ਹੈ ਜੋ ਠੋਡੀ, ਸੁਰਮੇ ਨਾਲ ਭਰੀ ਹੋਈ ਹੈ ਏਹ ਮਾਨੋ ਮੁਖ ਚੰਦ ਮੇਂ ਰਾਹੂ ਹੀ ਆ ਕੇ ਛੁਪ ਗਿਆ ਹੈ (੧੮) (ਜਿਹ ਆਗੈ) ਦ੍ਰੋਪਤੀ ਦੇ (੨੨) (ਰਤਨਾਰੇ) ਲਾਲੀ ਵਾਲੇ ਡੋਰੇ ਸਹਿਤ ਨੇਤ੍ਰ (੨੬) (ਬਾਸਵ) ਰਾਹੂ ਦੇ ਡਰ ਤੋਂ ਡਰਦਾ ਹੋਇਆ ਚੰਦ ਇੰਦ੍ਰ ਪਾਸ ਜਾਂਦਾ ਹੈ (੩੫) (ਸਭਾ ਬਿਖੇ ਬੈਸੇ) ਏਹ ਪਾਂਡਵ ਨੂੰ ਤਰਕ ਮਾਰੀ (੩੬) (ਅਰਧ ਪੰਥ) ਕੀਚਕ ਦੇ ਘਰ ਵੱਲ ਨੂੰ (੪੩) (ਧਰਮ ਡਰ ਮਾਨਾ) ਧਰਮ ਜਾਨ ਦਾ ਡਰ ਮਾਨਿਆ (੫੧) (ਲਗੈ ਘਰੀਆਰ) ਮਾਨੋ ਘੰਡਿਆਲ ਤੇ ਡੱਗੇ ਲੱਗਦੇ ਹਨ।

ਵਾ ਮਾਨੋ ਘੜਨੇ ਵਾਲਾ ਲੁਹਾਰ (ਲੋਹਿ) ਦੇਤਾਈ ਘੜ ਰਿਹਾ ਹੈ ਐਸੇ ਸੱਟਾਂ ਪੈਂਦੀਆਂ ਹਨ। ਭੀਮ ਤੇ ਕ੍ਰੀਚਕ ਜਰਾਸੰਧ ਤੇ ਦੁਰਯੋਧਨ ਇਨ੍ਹਾਂ ਚੌਹਾਂ ਵਿਚ ਇਕੋ ਜਿਹਾ ਬਲ ਦਸ ਹਜ਼ਾਰ ਹਾਥੀ ਜਿਤਨਾ ਬਲ ਸੀ ਇਹਨਾਂ ਤਿੰਨਾਂ ਨੇ ਸ਼ਿਵ ਜੀ ਤੋਂ ਪੁੱਛਿਆ ਸਾਨੂੰ ਮਾਰੂ ਕੌਣ, ਤਾਂ ਕਿਹਾ ਭੀਮ ਸੈਨ, ਭੀਮ ਨੂੰ ਪਹਿਲੇ ਸੁਟ ਲਿਆ, ਕ੍ਰੀਚਕ ਨੂੰ ਪਰ ਫੇਰ ਭੀਮ ਨੇ ਦਬੋਚ ਕੇ ਕ੍ਰੀਚਕ ਨੂੰ ਮਾਰ ਕੇ ਸ਼ਤੀਰ ਥੱਲੇ ਦੇ ਦਿੱਤਾ ਸੀ। (੬੬) (ਪਿਛੋਰੀ) ਚੁੰਨੀ ਦੀ (੬੯) (ਬੇਖ ਕੁਢਾਲੀ) ਸਰੀਰ ਤੇ ਗਾਰਾ ਆਦਿ ਮਲ ਕੇ।

## ਉਤਰਾਰਧ ਅਧਿਆਇ ੨੫

(੭) (ਜੈਸੇ ਤੈਸੇ) ਜੈਸੇ ਅਣਜਾਣਪੁਣੇ ਮੇਂ ਹੁੰਦੀ ਹੈ ਤੈਸੇ ਜਾਣ ਕੇ ਕੈਸੇ ਹੋ ਸਕਦੀ ਹੈ (੧੪) (ਕਾਰਨ) ਜਿਸ ਕਰਕੇ ਦੁੱਖ ਹੋਣਾ ਜਦ ਓਹੀ ਨਿਰਮੂਲ ਹੋਊ ਫੇਰ ਕਾਰਜ ਦੀ ਉਤਪਤੀ ਕੈਸੇ ਹੋਊ (੧੫) (ਕੰਟਾਰੀ) ਲੇਹ (੩੨) (ਅਸੁ ਮੂਰਤ ਕੀਨੀ) ਐਸੀ ਮੂਰਤ ਕੀਤੀ ਹੋਈ ਹੈ ਘੋੜੇ ਦੀ ਜਗ ਕਰਨ ਦੇ ਜੋਗ (ਜਾਂਹਿ ਪੁੰਨ) ਜਿਸ ਜਗ ਦੇ ਪੁੰਨ ਦਾ (੩੫) (ਹਾਸ ਉਤੰਗਾ) ਥੋੜ੍ਹਾ ਜਿਹਾ ਪ੍ਰਸੰਗ ਐਸੇ ਕਿ

ਰਾਣੀ ਹਰ ਵਾਰੀ ਵਰਤਾਉਣ ਆਈ ਪੁਸ਼ਕਾ ਨਵੀਂ ਬਦਲ ਕੇ ਆਇਆ ਕਰੇ। ਨੌਜਵਾਨ ਬ੍ਰਹਮਣ ਕਈ ਤਾਂ ਕਹਿਣ ਉਹੀ ਹੈ, ਕਈ ਕਹਿਣ ਹੋਰ ਹੈ। ਇਕ ਨੇ ਹੌਲੀ ਦੇ ਕੇ ਗਿੱਟੇ ਕੋਲ ਖੀਰ ਲਾ ਦਿੱਤੀ। ਜਦ ਪੁਸ਼ਾਕ ਬਦਲ ਕੇ ਆਈ ਤੇ ਖੀਰ ਲੱਗੀ ਦੇਖੀ ਉਹੀ ਜਾਣਕੇ ਹੱਸ ਪਏ, ਅਠਾਰਾਂ ਤਾਂ ਰਾਜੇ ਨੇ ਆਪਣੇ ਹੱਥੀਂ ਮਾਰੇ, ਕਈ ਚੁਰਾਂ ਵਿਚ ਸੁੱਟੇ, ਕਈਆਂ ਦੇ ਸਿਰਾਂ 'ਤੇ ਇਨੂੰ ਬਣਾ ਕੇ ਖੀਰ ਤੱਤੀ ਪਾਈ, ਕਈ ਫੌਜ ਨੇ ਮਾਰੇ (੩੯) (ਬਿਨ ਜਾਨੀ) ਕਿ ਐਸੇ ਨਹੀਂ ਹੋ ਸਕਦਾ। ਬਿਆਸ ਨੇ ਮੰਤ੍ਰਾਂ ਦੀ ਸ਼ਕਤੀ ਨਾਲ ਸਸਮਾਰ ਚੱਕ੍ਰ ਦੀ ਪੌਣ ਦਾ ਬੇਗ ਨਰਮ ਕਰਕੇ ਥੱਲੇ ਡੇਗ ਕੇ ਦਿਖਾ ਦਿੱਤੇ (੪੩) (ਜਿਓ ਅਗਜਾਨਾ) ਜੈਸੇ ਅਗਿਆਨੀ ਹੁੰਦੇ ਹਨ ਐਸੇ ਹੀ ਰਹਿੰਦੇ ਹਨ (੪੬) (ਲੇਖੈ ਬਿਖੈ) ਲੇਖੇ ਵਿਚ ਹੀ ਹਨ, ਸਾਰਿਆਂ ਕਰਕੇ ਹਿਸਾਬ ਕਿਤਾਬ ਕਰਕੇ ਮੰਗਿਆ ਜਾਵੇਗਾ। ਨਾਮ ਤੋਂ ਬਿਨਾਂ ਛੁੱਟਣ ਦਾ ਕੋਈ ਉਪਾਵ ਨਹੀਂ ਹੈ। (੫੩) (ਬਿਲਸਹਿੰ) ਸੁੱਖ ਭੋਗਦੇ ਹਨ (੬੧) (ਇਕ ਪੁਰਿ) ਏਹ ਦਿਪਾਲਪੁਰ ਕਸਬਾ ਹੈ। ਮਿੰਟਗੁਮਰੀ ਦੇ ਇਲਾਕੇ ਮੇਂ (ਧਨਾਸਰੀ ਸਬਦ)॥ (ਜੀਉ) ਰਿਦਾ ਬੇਕਾਰ ਵਿਕਾਰਾਂ ਮੇਂ (ਜੈ ਤਨਿ) ਜਿਨ੍ਹਾਂ ਦੇ (ਤਨਿ) ਮਨ ਦੇ ਤਾਈ (ਪਕਾ ਰੋਗ) ਕੁਸਟੀ (ਝਖਣੁ) ਝਖਾਂ ਦਾ ਮਾਰਨਾ ਹੀ ਹੈ (ਸੋਇ) ਕਨਿਸੋ ਨੂੰ, (ਤਾਤੁ) ਤੜੱਕ-ਤੜੱਕ ਬੋਲਣ ਵਾਸਤੇ ਵਾ ਆਪਦਾ ਤਾਤ ਸਿਧਾਂਤ ਦੱਸਣ ਵਾਸਤੇ ਵਾ ਪਿਆਰੇ ਤੋਤਲੇ ਬਚਨ ਵਾਸਤੇ, ਮਨ ਸੂਖਮ ਸਰੀਰ ਨੂੰ ਮਾਤਾ ਦੇ ਗਰਭ ਦੀ ਅੱਗ ਮੇਂ (ਵਾਜੈ ਪਵਣੁ) ਪ੍ਰਸੂਤਾ ਭਾਵ ਵਾਲੀ ਪਉਣ ਜਦੋਂ ਪ੍ਰਗਟ ਹੁੰਦੀ ਮੋਹ ਸੰਬੰਧੀਆਂ ਦਾ ਪ੍ਰਤੀ ਸਰੀਰ ਦੀ (ਸੁਆਦ) ਭੋਗਾਂ ਦਾ ਪਦਾਰਥਾਂ ਦਾ ਮੋਹ ਭੀ ਪਾਪ ਹੈ। ਸੁਆਦਿ ਵੀ ਦਾਗ਼ ਹੀ ਹੈ। ਏਨ੍ਹਾਂ ਦਾਗ਼ਾਂ ਦਾ ਦਾਗਿਆ ਹੋਇਆ ਹੈ। (ਜਾਇ) ਜਗਾ॥

## ਉਤਰਾਰਧ ਅਧਿਆਇ ੨੬

(੬) (ਜਾਂਤੇ ਭਯੋ) ਜਿਸ ਕਰਕੇ ਸੁੰਦ੍ਰ ਪ੍ਰੇਮ ਪ੍ਰਮੇਸ਼ਰ ਦਾ ਪੈਦਾ ਹੁੰਦਾ ਹੈ॥ (੭) (ਰੂਪ) ਅਕਾਰ (ਰੰਗ) ਕੈਸਾ ਹੈ ਕਾਲਾ ਗੋਰਾ (ਚਿਹਨ) ਮਛ ਕਛ ਰੇਖਾ ਆਦਿ ਜੈਸਾ ਹੈ॥ (੮) (ਪਰਮਾਣ) ਮਿਨਤੀ (੧੫) (ਸਬਦ ਨਾਭਿ ਕਮਲ ਤੇ) ਮਹਾਂ ਵਿਸ਼ਨੂੰ ਦੀ ਜੋ ਨਾਭੀ ਕਵਲ ਹੈ ਮਾਯਾ ਹੀ ਇਕ ਕਵਲ ਦੀ ਨਾਰ ਹੈ ਉਸਦੀ ਸਮਝੋ॥ (ਤਾ ਕੋ ਅੰਤ) ਉਸ ਨਾਲੀ ਦਾ ਅੰਤ (ਗੁਬਾਰਿ) ਹਨੇਰੇ ਵਿਚ ਹੀ ਛੱਤੀ ਜੁਗ ਆਉਂਦਾ ਜਾਂਦਾ ਰਿਹਾ। (ਜਾ ਕੀ ਭਗਤਿ ਕਰਹਿ ਜਨ ਪੂਰੇ) ਜਿਸ ਪ੍ਰਮੇਸ਼ਰ ਦੀ ਪੂਰੇ ਜਨ ਭਗਤੀ ਕਰਦੇ ਹਨ। ਮੁਨੀ ਤੇ ਜਨ ਵੀ ਗੁਰਾ ਦੀ ਵਿਚਾਰ ਦੁਆਰਾ ਹੀ ਸੇਂਵਦੇ ਹਨ। (੧੭) (ਆਦਿ ਬਤਾਵਹੁ) ਜੈਸੇ ਬ੍ਰਹਮਾ ਨੇ ਪ੍ਰਮੇਸ਼ਰ ਦੀ ਆਦਿ ਦੀ ਖੋਜ ਕੀਤੀ ਹੈ ਉਹ ਸਾਨੂੰ ਸੁਨਾਵੋ। (੨੦) (ਰਿਚਾ) ਤੁਕਾਂ ਦਾ

ਨਾਮ (੨੧) (ਪੁਨ ਅਵਰ ਕਰੇਈ) ਰਚਦਾ ਫੇਰ (੩੧) (ਅਸਮੰਜਸ) ਅਣ ਬਣ ਗਲ ਹੈ, ਮੇਰੇ ਚਿਤ ਵਿਚ ਮੰਨਣ ਵਾਲੀ ਗੱਲ ਨਹੀਂ ਆਉਂਦੀ ਹੈ ਏਹ ਕਿਸੇ ਤਰ੍ਹਾਂ ਵੀ ਕਿ ਮੇਰਾ ਜਨਮ ਏਸ ਤੋਂ ਹੋਇਆ ਹੈ (੩੫) (ਚਲਜੋ ਨ ਕਮਲ) ਕਵਲ ਹਿਲਿਆ ਨਹੀਂ (੩੯) (ਧੁਰ ਤੇ) ਆਦਿ ਤੋਂ, ਮੁੱਢ ਤੋਂ ਹੀ (੪੧) (ਤਮ ਗੁਬਾਰ) ਗਾੜੇ ਹਨੇਰੇ ਤੋਂ (੪੩) (ਸੱਤਿ) ਤ੍ਰਈ ਕਾਲ ਅਬਾਧ।

ਬਾਕੀ ਪ੍ਰਿਯਾਏ ਇਸ ਧਿਆਏ ਦੇ ਸ਼ਬਦਾਂ ਤੋਂ ਮਗਰੋਂ ਹਨ, ੨੭ ਦੇ ਧਿਆਏ ਤੋਂ ਪਹਿਲਾਂ ਹਨ, ਉਥੋਂ ਪੜ੍ਹੋ ਜੀ।

## ਸ਼ਬਦ ਅਰੰਭ (ਅੰਗ ੬੬੧) ਧਨਾਸਰੀ ਮਹਲਾ ੧ ॥

(ਜੀਉ ਤਪਤੁ ਹੈ ਬਾਰੋ ਬਾਰ ॥) ਹਿਦਰਾ ਤਪਦਾ ਰਹਿੰਦਾ ਹੈ ਬਾਰ ਬਾਰ। (ਤਪਿ ਤਪਿ ਖਪੈ ਬਹੁਤੁ ਬੇਕਾਰ ॥) ਤ੍ਰਿਸਨਾ ਰੂਪੀ ਤਪਸ਼ ਦਾ ਤਪਾਇਆ ਹੋਇਆ ਖਪਦਾ ਰਹਿੰਦਾ ਹੈ ਬਹੁਤ ਸਾਰੇ ਵਿਕਾਰਾਂ ਵਿਚ। (ਜੈ ਤਨਿ ਬਾਣੀ ਵਿਸਰਿ ਜਾਇ॥) ਜਿਸ ਸੂਖਮ ਸਰੀਰ ਤਾਈਂ ਨਾਮ ਬਾਣੀ ਭੁਲ ਜਾਂਦੀ ਹੈ। (ਜਿਉ ਪਕਾ ਰੋਗੀ ਵਿਲਲਾਇ ॥ ੧ ॥) ਉਹ ਐਸੇ ਰੋਂਦਾ ਹੈ ਜਿਉਂ ਕੁਸਟੀ ਰੋਗੀ ਵਿਰਲਾਪ ਕਰਦਾ ਹੈ। (ਬਹੁਤਾ ਬੋਲਣੁ ਝਖਣੁ ਹੋਇ ॥ ਵਿਣੁ ਬੋਲੇ ਜਾਣੈ ਸਭੁ ਸੋਇ ॥ ੧ ॥ ਰਹਾਉ ॥) ਸੋ ਪਰਮੇਸਰ ਤਾਂ ਬਿਨਾਂ ਬੋਲੇ ਤੋਂ ਹੀ ਸਭ ਕੁਝ ਜਾਣਦਾ ਹੈ, ਨਾਮ ਬਿਨਾਂ ਬਹੁਤਾ ਬੋਲਣਾ ਝੱਖਾਂ ਗੱਪਾਂ ਹੀ ਮਾਰੀਦੀਆਂ ਹਨ। (ਜਿਨਿ ਕਨ ਕੀਤੇ ਅਖੀ ਨਾਕੁ ॥ ਜਿਨਿ ਜਿਹਵਾ ਦਿਤੀ ਬੋਲੇ ਤਾਤੁ ॥) ਜਿਸ ਨੇ ਕੰਨ, ਨੱਕ, ਅੱਖਾਂ ਆਦਿਕ ਦੇਣੀਆਂ ਕੀਤੀਆਂ ਹਨ, ਬੋਲ ਕੇ ਦੱਸ ਦਿੰਦਾ ਹੈ। ਬੋਲਣ ਵਾਸਤੇ ਜੀਭਾ ਦਿੱਤੀ ਹੈ। (ਜਿਨਿ ਮਨੁ ਰਾਖਿਆ ਅਗਨੀ ਪਾਇ ॥) ਜਿਸਨੇ ਜੀਵ ਨੂੰ ਮਾਤਾ ਦੇ ਗਰਭ ਦੀ ਅਗਨੀ ਤੋਂ ਰੱਖਿਆ ਕੀਤੀ। (ਵਾਜੈ ਪਵਣੁ ਆਖੈ ਸਭ ਜਾਇ ॥ ੨ ॥) (ਵਾਜਾ) ਪ੍ਰਗਟ ਹੁੰਦੀ ਹੈ ਪੇਟ ਦੇ ਵਿਚੋਂ ਪੈਦਾ ਕਰਨ ਵਾਲੀ ਪ੍ਰਸੂਤਾ ਪੌਣ ਤਾਂ ਲੋਕ ਆਖਦੇ ਹਨ ਬਾਲਕ ਪੈਦਾ ਹੋ ਗਿਆ। (ਜੇਤਾ ਮੋਹੁ ਪਰੀਤਿ ਸੁਆਦ ॥) ਜਿਤਨਾ ਪਦਾਰਥਾਂ ਦਾ ਮੋਹ ਹੈ (ਵਾ) ਅਪਣੀ ਦੇਹ ਦਾ ਮੋਹ ਹੈ ਤੇ ਸੰਬੰਧੀਆਂ ਦੀ ਪ੍ਰੀਤੀ ਤੇ ਭੋਗਾਂ ਦਾ ਸੁਆਦ ਹੈ। (ਸਭਾ ਕਾਲਖ ਦਾਗਾ ਦਾਗ ॥) ਸਾਰੇ (ਕਾਲਖ) ਪਾਪਾਂ ਰੂਪੀ (ਦਾਗ) ਕੰਲਕ ਦੇ ਜੀਵ ਕਲੰਕੀ ਕੀਤੇ ਹਨ ਅਥਵਾ ਮਨ ਬਾਣੀ ਸਰੀਰ ਕਰਕੇ ਕਲੰਕੀ ਹਨ (ਵ) ਪਦਾਰਥਾਂ ਦਾ ਮੋਹ, ਸੰਬੰਧੀਆਂ ਦੀ ਪ੍ਰੀਤੀ ਭੋਗਾਂ ਦਾ ਸੁਆਦ ਸਭ ਕਲੰਕਤ ਹਨ। (ਦਾਗ ਦੋਸ ਮੁਹਿ ਚਲਿਆ ਲਾਇ ॥) ਦੋਸ਼ਾਂ ਰੂਪੀ ਦਾਗ਼ ਜੀਵ ਆਪਣੇ ਮੁਖ 'ਤੇ ਲਾ ਕੇ ਚੱਲਿਆ ਹੈ (ਵਾ) ਅੰਤਸ਼ਕਰਣ ਮੁੱਖ ਤੇ ਸੰਸਕਾਰਾਂ ਰੂਪੀ ਦਾਗ ਹਨ। (ਦਰਗਹ ਬੈਸਣ

ਨਾਹੀ ਜਾਇ ॥ ੩ ॥ ) ਦਰਗਾਹ ਵਿਚ ਬੈਠਣ ਜੋਗੀ ਵੀ ਜਗ੍ਹਾ ਨਹੀਂ ਹੋਵੇਗੀ। (ਕਰਮਿ ਮਿਲੈ ਆਖਣੁ ਤੇਰਾ ਨਾਉ ॥) ਜਿਸ ਕਰਕੇ ਚੰਗੇ ਨਿਸਕਾਮ ਕਰਮ ਹੋਣ ਤਾਂ ਗੁਰਾਂ ਨਾਲ ਮਿਲੇ (ਵ) ਹੇ ਵਾਹਿਗੁਰੂ ਤਾਂ ਤੇਰੇ ਨਾਮ ਨੂੰ ਆਖਣਾ ਕਰੇ। (ਜਿਤੁ ਲਗਿ ਤਰਣਾ ਹੋਰੁ ਨਹੀ ਥਾਉ ॥) ਜਿਸ ਆਪਦੇ ਨਾਮ ਨਾਲ ਲੱਗ ਕੇ ਤਨਾ ਹੈ ਸੋ ਇਸ ਨਾਮ ਦਾ ਹੀ ਜਪ ਕਰਨ ਉਤਮ ਹੈ, ਹੋਰ ਕੋਈ ਸੁੱਖ ਦਾ ਥਾਂ ਨਹੀਂ। (ਜੇ ਕੋ ਡੂਬੈ ਫਿਰਿ ਹੋਵੈ ਸਾਰ ॥) ਜੇ ਕੋਈ ਆਪਣੇ ਆਪ ਨੂੰ ਡੁਬਦਾ ਮੰਨੇ ਤਾਂ ਫਿਰ ਉਸਦੀ ਗੁਰੂ ਸਾਹਿਬ ਜੀ ਸੰਭਾਲ ਕਰਦੇ ਹਨ। (ਨਾਨਕ ਸਾਚਾ ਸਰਬ ਦਾਤਾਰ ॥ ੪ ॥ ੩ ॥ ੫ ॥) ਗੁਰੂ ਨਾਨਕ ਜੀ ਕਹਿੰਦੇ ਹਨ ਕਿ ਪ੍ਰਮੇਸ਼ਰ ਸਾਰਿਆਂ ਦਾ ਦਾਤਾ ਹੈ।

(ਅੰਗ ੪੮੯) ਗੂਜਰੀ ਮਹਲਾ ੧ ॥ (ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ ॥) ਮਹਾ ਵਿਸ਼ਨੂੰ ਭਾਵ ਪ੍ਰਮੇਸ਼ਰ (ਵਿਸ਼ਨੂੰ) ਦੀ ਨਾਭੀ ਤੋਂ ਕਮਲ ਤੋਂ ਭਾਵ ਮਾਇਆ ਹੀ ਇਕ ਕਮਲ ਹੈ, ਉਸ ਤੋਂ ਬ੍ਰਹਮਾ ਜੀ ਪੈਦਾ ਹੋਏ, ਬੇਦਾਂ ਨੂੰ ਪੜ੍ਹਦਾ ਹੈ ਮੁਖੋਂ ਆਪਣੇ ਕੰਠ ਨੂੰ ਸਵਾਰ ਸਵਾਰ ਕੇ॥ (ਤਾ ਕੋ ਅੰਤੁ ਨ ਜਾਈ ਲਖਣਾ ਆਵਤ ਜਾਤ ਰਹੈ ਗੁਬਾਰਿ ॥ ੧ ॥) ਤਿਸ ਵਾਹਿਗੁਰੂ ਦਾ ਅੰਤ ਨਹੀਂ ਜਾਣਿਆ ਜਾਂਦਾ ਹੈ। ਅਗਿਆਨ ਦੇ ਹਨੇਰੇ ਕਰਕੇ ਕਮਲ ਦਾ ਅੰਤ ਪਾਉਣ ਵਾਸਤੇ ਬ੍ਰਹਮਾ ੩੬ ਜੁਗ ਮਾਇਆ ਰੂਪ ਲਾਲੀ ਵਿਚ ਆਉਂਦਾ ਜਾਂਦਾ ਰਿਹਾ। (ਪ੍ਰੀਤਮ ਕਿਉ ਬਿਸਰਹਿ ਮੇਰੇ ਪ੍ਰਾਣ ਅਧਾਰ ॥) ਮੇਰਾ ਪਿਆਰਾ ਵਾਹਿਗੁਰੂ ਮੇਰੇ ਪ੍ਰਾਣਾਂ ਦਾ ਆਸਰਾ ਹੈ, ਉਹ ਮੈਨੂੰ ਕਿਉਂ ਭੁਲ ਜਾਵੇ। (ਜਾ ਕੀ ਭਗਤਿ ਕਰਹਿ ਜਨ ਪੂਰੇ ਮੁਨਿ ਜਨ ਸੇਵਹਿ ਗੁਰ ਵੀਚਾਰਿ ॥ ੧ ॥ ਰਹਾਉ ॥ ) ਉਸ ਦੀ ਭਗਤੀ ਪੂਰਨ ਪੁਰਖ ਕਰਦੇ ਹਨ। ਮੁਨੀ ਤੇ ਭਗਤ ਗੁਰਾਂ ਦੀ ਵੀਚਾਰ ਦੁਆਰਾ ਸੇਂਵਦੇ ਹਨ। (ਰਵਿ ਸਸਿ ਦੀਪਕ ਜਾ ਕੇ ਤ੍ਰਿਭਵਣਿ ਏਕਾ ਜੋਤਿ ਮੁਰਾਰਿ ॥) ਸੂਰਜ ਤੇ ਚੰਦ ਤਿੰਨਾਂ ਲੋਕਾਂ ਦੇ ਵਿਚ ਜਿਸ ਦੇ ਦੀਵੇ ਹਨ, ਇਕ (ਮੁਰਾਰਿ) ਪ੍ਰਮੇਸ਼ਰ ਦੀ ਹੀ ਜੋਤ ਹੈ ਤਿੰਨਾਂ ਭਵਣਾ ਵਿਚ ਸਾਰੇ। (ਗੁਰਮੁਖਿ ਹੋਇ ਸੁ ਅਹਿਨਿਸਿ ਨਿਰਮਲੁ ਮਨਮੁਖਿ ਰੈਣਿ ਅੰਧਾਰਿ ॥ ੨ ॥) ਜੋ ਗੁਰਮੁਖ ਹਨ ਉਹ ਰਾਤ ਦਿਨੇ (ਨਿਰਮਲ) ਉਜਲ ਹੁੰਦੇ ਹਨ। ਮਨਮੁਖ ਦੇ ਤਾਂਈ ਅਵਸਥਾ ਰੂਪ ਰਾਤ ਦੇ ਵਿਚ ਅਵਿਦਿਆ ਦਾ ਹਨੇਰਾ ਹੈ। (ਸਿਧ ਸਮਾਧਿ ਕਰਹਿ ਨਿਤ ਝਗਰਾ ਦੁਹੁ ਲੋਚਨ ਕਿਆ ਹੇਰੈ ॥) ਸਿਧ ਸਮਾਧੀਆਂ ਲਾਉਣ ਦੇ ਵਿਚ ਇਹ ਨਿਤ ਝਗੜਾ ਕਰਦੇ ਹਨ ਕਿ ਦੇਖਣ ਵਾਲੀ ਕੀ ਵਸਤੂ ਹੈ ਪਰ ਦਵੈਤ ਹੋਣ ਕਰਕੇ ਕੀ ਦੇਖਣ। (ਅੰਤਰਿ ਜੋਤਿ ਸਬਦੁ ਧੁਨਿ ਜਾਗੈ ਸਤਿਗੁਰੁ ਝਗਰੁ ਨਿਬੇਰੈ ॥ ੩ ॥) ਅਸਲ ਵਿਚ ਅੰਤਰ ਜੋਤੀ ਸਰੂਪ ਪ੍ਰਕਾਸ਼ ਹੈ ਉਸ ਕਰਕੇ ਸਭ ਨੂੰ ਦਿਸਦਾ ਹੈ ਪਰ ਸਤਿਗੁਰੂ ਦਾ ਸ਼ਬਦ (ਧੁਨ)

ਉਚਾਰਨ ਕਰਕੇ ਜੋਤ ਪ੍ਰਕਾਸ਼ਦੀ ਹੈ। ਇਸ ਤਰ੍ਹਾਂ ਸਤਿਗੁਰੂ ਜੀ ਜੰਮਣ ਮਰਨ ਦਾ ਝਗੜਾ ਨਿਬੇੜ ਦਿੰਦੇ ਹਨ। (ਸੁਰਿ ਨਰ ਨਾਥ ਬੇਅੰਤ ਅਜੋਨੀ ਸਾਚੈ ਮਹਲਿ ਅਪਾਰਾ ॥) ਦੇਵਤਿਆਂ ਦਾ ਤੇ ਮਨੁੱਖਾਂ ਦਾ ਉਹ ਮਾਲਕ ਹੈ ਅੰਤ ਤੋਜ ਰਹਿਤ ਅਜਨਮਾ ਹੈ ਸੱਚੇ ਪ੍ਰਮੇਸ਼ਰ ਦਾ (ਮਹਲ) ਸਰੂਪ ਪਾਰਾਵਾਰ ਤੋਂ ਰਹਿਤ ਹੈ। (ਨਾਨਕ ਸਹਜਿ ਮਿਲੇ ਜਗਜੀਵਨ ਨਦਰਿ ਕਰਹੁ ਨਿਸਤਾਰਾ ॥ ੪ ॥ ੨ ॥) ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਗੁਰਾਂ ਦੇ ਧਿਆਨ ਕਰਕੇ ਜਗਤ ਜੀਵਨ ਸਹਿਜੇ ਹੀ ਮਿਲਦਾ ਹੈ। ਏਸ ਵਾਸਤੇ ਬੇਨਤੀ ਕਰੋ ਕਿ ਹੇ ਸਤਿਗੁਰੂ ਜੀ ! ਆਪਣੀ ਕ੍ਰਿਪਾ ਦ੍ਰਿਸ਼ਟੀ ਕਰਕੇ ਸਾਨੂੰ ਤਾਰਨਾ ਕਰੋ। (ਅੰਗ ੭੨੨) (ਤਿਲੰਗ ਮਹਲਾ ੧॥) (ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥) ਜਿਸ ਤਰ੍ਹਾਂ ਦੀ ਬਾਣੀ ਮੇਰੇ ਤਾਈਂ ਵਾਹਿਗੁਰੂ ਵੱਲੋਂ ਰਿਦੇ ਵਿਚ ਪ੍ਰਗਟ ਹੁੰਦੀ ਹੈ, ਹੇ ਭਾਈ ਲਾਲੋ ! ਤੈਸਾ ਹੀ ਗਿਆਨ ਕਰਦੇ ਹਾਂ। (ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥) ਜੋ ਪਠਾਣਾਂ ਨੇ ਪਾਪ ਕੀਤੇ ਹਨ ਉਹ ਪਾਪ ਬਾਬਰ ਦੀ ਫੌਜ ਰੂਪ ਬਣ ਕੇ, ਬਾਬਰ ਰੂਪ ਲਾੜੇ ਨਾਲ ਜੰਞ ਹੈ। ਆਪਣੇ ਲਸ਼ਕਰ ਨਾਲ ਲੈ ਕੇ ਕਾਬਲ 'ਤੇ ਧਾਵਾ ਕੀਤਾ ਹੈ ਜੋ ਇਸਤ੍ਰੀਆਂ ਦਾ ਖੋਹਣ ਰੂਪ ਦਾਨ (ਡੰਨ) ਮੰਗੇਗਾ, ਹੇ ਭਾਈ ਲਾਲੋ ! (ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥) ਲਜਿਆ ਤੇ ਧਰਮ ਦੋਵੇਂ ਹੀ ਲੁਕ ਕੇ ਖੜ੍ਹੋ ਗਏ ਹਨ, ਕੂੜ ਝੂਠ ਹੀ ਮੁੱਖੀ ਹੋਇਆ ਫਿਰਦਾ ਹੈ। (ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥) ਕਾਜ਼ੀਆਂ ਤੇ ਬ੍ਰਾਹਮਣਾਂ ਦੇ ਪੁੱਛਣ ਦੀ ਗੱਲ ਹੀ ਰਹਿ ਚੁੱਕੀ ਹੈ (ਅਗਦ) ਨਿਕਾਹ (ਸੈਤਾਨ) ਵਿਕਾਰਾਂ ਨੂੰ ਉਤਪਨ ਕਰਨ ਵਾਲਾ ਫਰੇਸ਼ਤਾ ਹੀ ਪੜ੍ਹੇਗਾ। ਹੇ ਭਾਈ ਲਾਲੋ ਜੀ, ਭਾਵ ਜਿਸ ਨੂੰ ਪਕੜਨਗੇ ਉਸ ਦੇ ਸਤ ਨੂੰ ਭੰਗ ਕਰਨਗੇ। (ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥) ਮੁਸਲਮਾਨੀਆਂ ਕਤੇਬਾਂ ਨੂੰ ਤਾ ਪੜ੍ਹਦੀਆਂ ਹਨ ਪਰ ਭਜਨ ਕਦੇ ਵੀ ਨਹੀਂ ਕਰਦੀਆਂ, ਕਤਲੀਫ਼ ਵੇਲੇ ਕਹਿਣਗੀਆਂ ਹੇ ਖ਼ੁਦਾ ! ਇਹ ਕੀ ਹੋ ਗਿਆ? ਹੇ ਭਾਈ ਲਾਲੋ ਜੀ ਐਸੇ ਜਾਣੋ। (ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ॥) ਸਨਾਤੀ=ਨੀਚ ਜਾਤੀ ਵਾਲੀਆਂ ਤੇ ਹਿੰਦੂਆਂ ਦੇ ਘਰ ਵਾਲੀਆਂ ਇਹ ਭੀ ਉਨ੍ਹਾਂ ਦੇ ਲੇਖੇ ਵਿਚ ਹੀ ਗਿਣ ਲਉ ਭਾਵ ਇਹਨਾਂ ਨੂੰ ਵੀ ਕਸ਼ਟ ਹੋਵੇਗਾ। (ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ॥ ੧ ॥) (ਖੂਨ) ਜੰਗ ਦੇ ਹੀ ਸੋਹਲੇ ਗਾਏ ਜਾਣਗੇ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਲਹੂ ਦਾ ਹੀ ਵਿਚ ਕੇਸਰ ਪਾਇਆ ਜਾਵੇਗਾ। ਭਾਈ ਲਾਲੋ ਦੇ ਡਰ ਦੀ ਨਵਿਰਤੀ ਵਾਸਤੇ ਗੁਰੂ ਜੀ ਫਿਰ ਬੋਲੇ।੧। (ਸਾਹਿਬ ਕੇ ਗੁਣ ਨਾਨਕੁ

ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ ॥) ਹੇ ਭਾਈ ਲਾਲੋ ਜੀ, ਗੁਰੂ ਸਾਹਿਬ ਜੀ ਕਹਿੰਦੇ ਹਨ ਅਸੀਂ ਤਾਂ ਮਾਲਕ ਦੇ ਗੁਣ ਗਾਉਂਦੇ ਹਾਂ। ਇਹ (ਮਸੋਲਾ) ਮਸਲਾ, ਸਲਾਹ, ਬਚਨ ਆਖਦੇ ਹਾਂ ਕਿ ਇਸ ਪੁਰੀ ਦੇ ਵਿਚ ਮਾਸ ਹੀ ਮਾਸ ਹੋ ਜਾਏਗਾ॥ (ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ ॥) ਜਿਸ ਪ੍ਰਮੇਸ਼ਰ ਨੇ ਸ੍ਰਿਸ਼ਟੀ ਪੈਦਾ ਕੀਤੀ ਹੈ, ਰੰਗਾਂ ਰੰਗਾਂ ਦੀ ਰਚਾਈ ਹੈ ਸੋ ਪ੍ਰਮੇਸ਼ਰ ਇਕੱਲਾ ਹੋ ਕੇ ਬੈਠਾ ਵੇਖ ਰਿਹਾ ਹੈ। (ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ॥) ਸੱਚਾ ਮਾਲਕ ਹੈ, ਸੱਚਾ ਉਸਦਾ ਨਿਆਉਂ ਹੈ। ਪਿੱਛੇ ਸੀ, ਹੁਣ ਸੱਚਾ ਹੈ, ਅੱਗੇ ਨੂੰ ਉਹ ਸੱਚਾ ਨਿਆਉਂ ਕਰੇਗਾ, ਇਹ ਸਾਡਾ (ਮਸੋਲਾ) ਸਲਾਹ ਰੂਪ ਬਚਨ ਹੈ। (ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ ॥) ਦੇਹ ਰੂਪੀ ਕੱਪੜੇ ਟੁਕੜੇ-ਟੁਕੜੇ ਹੋ ਜਾਣਗੇ। ਹਿੰਦੋਸਤਾਨ ਸਾਡੇ ਬਚਨਾਂ ਨੂੰ ਯਾਦ ਕਰੇਗਾ। (ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ॥) ੧੫੭੮ ਵਿਚ ਆਉਣਗੇ ਮੁਗ਼ਲ (੧੭੯੭) ਮੁਗ਼ਲਾਂ ਦੀ ਪਾਤਸ਼ਾਹੀ ਨਾਸ ਹੋ ਜਾਏਗੀ ਤੇ ਹੋਰ ਭੀ ਮਰਦ ਸ੍ਰੀ ਗੁਰੂ ਗੋਬਿੰਦ ਸਿੰਘ ਦਾ (ਚੇਲਾ) ਖਾਲਸਾ ਪੰਥ ਉਠੇਗਾ। ਇਸ ਪੰਗਤੀ ਬਾਰੇ ਵਿਸਥਾਰ ਸਹਿਤ ਪੜ੍ਹੋ ਇਸੇ ਸ਼ਬਦ ਦੇ ਪ੍ਰਿਯਾਏ ਅਧਿਆਏ ੨੭ ਅੰਦਰ। (ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥ ੨ ॥ ੩ ॥ ੫ ॥) ਸੱਚ ਦੀ ਬਾਣੀ ਗੁਰੂ ਨਾਨਕ ਸਾਹਿਬ ਆਖਦੇ ਹਨ ਜਦੋਂ ਜਦੋਂ ਸੱਚ ਬੋਲਣ ਦਾ ਸਮਾਂ ਹੋਇਆ ਕਰੇਗਾ ਤਾਂ ਇਹਨਾਂ ਬਚਨਾਂ ਨੂੰ ਲੋਕ ਸੱਚੇ ਜਾਣ ਕੇ ਸੁਣਾਇਆ ਕਰਨਗੇ। (ਅੰਗ ੩੬੦) (ਆਸਾ ਮਹਲਾ ੧ ॥ ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥) (ਖੁਰਾਸਾਨ) ਜੋ ਕਾਬਲ ਦਾ ਇਕ ਇਲਾਕਾ ਹੈ ਉਸ ਦੇ ਵਿਚੋਂ ਆਉਣ ਵਾਲੇ ਬਾਬਰ ਦਾ (ਖਸਮਾਨਾ) ਪੱਖ ਕੀਤਾ ਹੈ। ਹਿੰਦੋਸਤਾਨ ਏਮਾਨਾਵਾਦੀਆਂ ਦੇ ਪਠਾਣਾਂ ਤਾਈ ਡਰਾਉਣਾ ਕੀਤਾ ਹੈ (ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥) ਹੇ ਕਰਤਾਰ ! ਤੂੰ ਆਪਣੇ ਉੱਤੇ ਦੋਸ਼ ਨਹੀਂ ਦਿੰਦਾ ਭਾਵ ਨਹੀਂ ਲੈਂਦਾ। ਜਮ ਰੂਪ ਕਰਕੇ ਮੁਗਲ ਬਾਬਰ ਦੇ ਤਾਈਂ ਚੜ੍ਹਾ ਦਿੱਤਾ ਹੈ। (ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥ ੧ ॥) ਇਤਨੀ ਬਹੁਤੀ ਮਾਰ ਪਾਈ ਪਠਾਣਾਂ ਉੱਤੇ, ਬਹੁਤ ਕੁਰਲਾਏ, ਹਾਏ ਕਲਾਪ ਕੀਤਾ, ਹੇ ਪ੍ਰਮੇਸ਼ਰ ! ਤੈਨੂੰ ਕੁਝ ਦਰਦ ਨਾ ਆਇਆ ? (ਕਰਤਾ ਤੂੰ ਸਭਨਾ ਕਾ ਸੋਈ ॥) ਤੂੰ ਸਾਰਿਆਂ ਦਾ ਆਪ ਮਾਲਕ ਕਰਤਾ ਹੈਂ। (ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥ ੧ ॥ ਰਹਾਉ ॥) ਜੇ ਕਰਕੇ ਜ਼ੋਰਾਵਰ ਜ਼ੋਰਾਵਰ ਨੂੰ ਮਾਰੇ ਤਾਂ ਆਪ ਦੇ ਮਨ ਵਿਚ (ਅਥਵਾ) ਕਿਸੇ ਦੇ ਵੀ ਮਨ ਵਿਚ ਗੁੱਸਾ ਨਹੀਂ ਹੁੰਦਾ, ਕਿਉਂਕਿ ਇਕੋ

ਜਿਹੇ ਹੁੰਦੇ ਹਨ। (ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ॥) ਜੇਕਰ ਜ਼ੋਰਾਵਰ ਸ਼ੇਰ ਗਾਈਆਂ ਦੇ ਵੱਗ ਤਾਂਈਂ ਪੈ ਜਾਵੇ ਤੇ ਮਾਰ ਕਰੇ ਤਾਂ ਫੇਰ ਮਾਲਕ ਦੇ ਤਾਂਈਂ (ਪੁਰਸਾਈ) ਸਹਿਤ ਪੁਰਸ਼ਾਰਥ ਦੇ ਹੋਣਾ ਪੈਂਦਾ ਹੇ ਭਾਵ ਰੱਖਿਆ ਕਰਨੀ ਪੈਂਦੀ ਹੈ। ਸਤਿਗੁਰੂ ਜੀ ਦਾ ਕੈਦ ਵਿਚ ਜਾਣ ਦਾ ਹੀ ਇਹੀ ਕਾਰਨ ਸੀ (ਰਤਨ ਵਿਗਾੜਿ ਵਿਗੋਏ ਕੁਤੀ ਮੁਇਆ ਸਾਰ ਨ ਕਾਈ ॥) ਬੇਮੁਖ ਜੀਵਾਂ ਨੇ ਰਤਨ ਰੂਪੀ ਜਨਮ ਦੇ ਤਾਈਂ (ਵਿਗਾੜ) ਵਿਗਾੜ ਲਿਆ ਹੈ (ਵਿਗੋਏ) ਭੁੱਲਕੇ ਨਾਮ ਨੂੰ। ਕੁੱਤਿਆਂ ਦੇ ਤਾਂਈਂ (ਵਾਗੂ) ਮਰਿਆਂ ਹੋਇਆਂ ਦੀ ਕੋਈ ਸਾਰ ਨਹੀਂ ਲੈਂਦਾ। (ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ ॥ ੨ ॥) ਆਪੇ ਆਪ ਪ੍ਰਮੇਸ਼ਰ ਜੀਵਾਂ ਨੂੰ ਜੋੜ ਕੇ ਵਿਛੋੜਨ ਵਾਲਾ ਹੈ। ਅਸੀਂ ਤਾਂ ਉਸਦੀ ਵਡਿਆਈ ਵੇਖਦੇ ਹਾਂ। (ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ ॥) ਜੇ ਕੋਈ ਆਪਣਾ ਨਾਮ ਵੱਡਾ ਰੱਖ ਲਵੇ, ਮਨ ਭਾਉਂਦੇ ਸਵਾਦਾਂ ਨੂੰ ਭੋਗਣਾ ਕਰੇ। (ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ॥) ਮਾਲਕ ਦੀ ਨਿਗਾਹ ਵਿਚ ਉਹ ਤੁਛ ਕੀੜੇ ਵਾਂਗ ਪ੍ਰਤੀਤ ਹੁੰਦਾ ਹੈ। ਜਿਤਨੇ ਦਾਣੇ ਭੋਗਾਂ ਰੂਪੀ ਚੁਗਦਾ ਹੈ ਇਹ ਨਾਮ ਨੂੰ ਭੁਲ ਕੇ ਕੀੜੇ ਦੀ ਤਰ੍ਹਾਂ ਖਾਂਦਾ ਹੈ। (ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ ॥ ੩ ॥ ੫ ॥ ੩੯ ॥ ) ਸੰਸਾਰ ਵੱਲੋਂ ਮਰ ਜਾਵੇ, ਪ੍ਰਮੇਸ਼ਰ ਤੋਂ ਬੇਮੁਖ ਰੂਪੀ ਮਰ ਜਾਵੇ, ਸਨਮੁਖ ਹੋ ਕੇ ਜੀਅ ਪਵੇ। ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਜੇ ਨਾਮ ਨੂੰ ਕਥਨ ਕਰੇ ਤਾਂ ਕਿਵੇਂ ਲਾਭ ਪਾ ਸਕਦਾ ਹੈ।

(ਅੰਗ ੪੧੭) (ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੩ ੴ ਸਤਿਗੁਰ ਪ੍ਰਸਾਦਿ ॥) (ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥) ਜਿਨ੍ਹਾਂ ਦੇ ਸਿਰ ਉੱਤੇ ਪੱਟੀਆਂ ਗੁੰਦੀਆਂ ਸਨ (ਮਾਂਗੀ) ਚੀਰਨੀਆਂ ਵਿਚ ਸੰਧੂਰ ਪਾਇਆ ਸੀ। (ਸੇ ਸਿਰ ਕਾਤੀ ਮੁੰਨੀਅਨਿ੍ ਗਲ ਵਿਚਿ ਆਵੈ ਧੂੜਿ ॥) ਉਹਨਾਂ ਦੇ ਸਿਰ ਦੇ ਵਾਲ ਕੈਂਚੀ ਦੇ ਨਾਲ ਮੁੰਨੇ (ਕਾਤੀ) ਵੱਡੀ ਕੈਂਚੀ, ਜਿਸ ਦੇ ਨਾਲ ਭੇਡਾਂ ਦੇ ਵਾਲ ਮੁੰਨੀਦੇ ਹਨ। ਕੱਟੇ ਹੋਏ ਵਾਲ ਗੱਲ ਵਿਚ ਪੈਂਦੇ ਹਨ। ਮੁੱਖ ਦੇ (ਧੂੜਿ) ਤੋਬਰ ਬੰਨ੍ਹ ਦਿੰਦੇ ਹਨ ਸੁਆਹ ਆਦਿਕ ਪਾ ਕੇ ਫਿਰ ਧਨ ਤਾਂਈ ਪੁੱਛਦੇ ਹਨ ਬਾਬਰ ਦੇ ਨੌਕਰ। (ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ੍ ਹਦੂਰਿ ॥ ੧ ॥) ਜਿਹੜੀਆਂ ਸ਼ੀਸ਼ ਮਹਿਲਾਂ ਅੰਦਰ ਹੁੰਦੀਆਂ ਸਨ, ਹੁਣ ਉਹਨਾਂ ਨੂੰ ਮਕਾਨਾਂ ਦੇ ਪਾਸ ਬੈਠਣਾ ਨਹੀਂ ਮਿਲਦਾ॥ (ਆਦੇਸੁ ਬਾਬਾ ਆਦੇਸੁ ॥) ਹੇ ਆਦਿ ਈਸ਼ਵਰ ਅਕਾਲ ਪੁਰਖ ਬਾਬਾ ਜੀ ! ਆਪ ਨੂੰ ਨਮਸਕਾਰ ਹੈ, ਨਮਸਕਾਰ ਹੈ। (ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ ॥ ੧ ॥ ਰਹਾਉ ॥) ਹੇ ਆਦਿ ਪੁਰਖ ਤੇਰਾ ਕਿਸੇ ਨੇ ਵੀ ਅੰਤ ਨਹੀਂ

ਪਾਇਆ। ਤੂੰ ਕਰ ਕਰ ਕੇ (ਵੇਸ) ਰੂਪਾਂ ਦੇ ਤਾਈਂ ਦੇਖਦਾ ਹੈਂ। (ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ॥) ਜਦੋਂ ਇਹ ਵਿਆਹ ਕੇ ਆਈਆਂ ਸਨ ਉਸ ਵੇਲੇ ਲਾੜੇ ਇਹਨਾਂ ਦੇ ਪਾਸ ਕੋਲ ਸਨ, ਇਹ ਲਾੜਿਆਂ ਪਾਸ ਸੋਭਦੀਆਂ ਸਨ। (ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ ॥) ਹੀਡੋਲੀ ਪਾਲਕੀਆਂ ਵਿਚ ਜੋ ਚੜ੍ਹ ਕੇ ਆਈਆਂ ਸਨ, ਹਾਥੀ ਦੇ ਦੰਦਾਂ ਦੇ (ਖੰਡ) ਚੀਰ ਕੇ ਜੋ ਚੂੜੇ (ਰਾਸਿ) ਬਣਾਉਣੇ ਕੀਤੇ ਹਨ ਵਾ ਖੰਡ ਦੇ ਨਾਲ ਮੂੰਹ ਪੂਰਤ ਕੀਤੇ ਸਨ (ਵਾ) ਹਾਥੀ ਦੰਦਾਂ ਦੇ ਪਲੰਘ ਆਦਿ ਸਨ (ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ ॥ ੨ ॥) ਉਤੋਂ ਦੀ ਮਾਵਾਂ ਪਾਣੀ ਵਾਰਦੀਆਂ ਸਨ ਸੂਰਜ ਮੁਖੀ ਪਾਸ ਝਮਕਦੇ ਸਨ। (ਇਕੁ ਲਖੁ ਲਹਨਿ੍ ਬਹਿਠੀਆ ਲਖੁ ਲਹਨਿ੍ ਖੜੀਆ॥) ਲੱਖਾਂ ਹੀ ਬੈਠੀਆਂ ਦੇਖਦੀਆਂ ਹਨ ਲੱਖਾਂ ਹੀ ਪਾਸ ਖੜੀਆਂ (ਲਹਿਣ) ਦੇਖਦੀਆਂ ਹਨ॥ (ਗਰੀ ਛੁਹਾਰੇ ਖਾਂਦੀਆ ਮਾਣਨਿ੍ ਸੇਜੜੀਆ ॥) ਬਦਾਮਾਂ ਦੀਆਂ ਗਿਰੀਆਂ ਤੇ ਛੁਹਾਰੇ ਖਾਂਦੀਆਂ ਹਨ ਤੇ ਸੇਜਾ ਦੇ ਅਨੰਦ ਨੂੰ ਮਾਣਦੀਆਂ ਹਨ॥ (ਤਿਨ੍ ਗਲਿ ਸਿਲਕਾ ਪਾਈਆ ਤੁਟਨਿ੍ ਮੋਤਸਰੀਆ ॥ ੩ ॥) ਤਿਨਾਂ ਦੇ ਗਲ ਵਿਚ ਫਾਹੀਆਂ ਪਾਈਆਂ ਗਈਆਂ ਮੋਤੀਆਂ ਦੀਆਂ ਲੜੀਆ ਤੁਟ ਗਈਆਂ। (ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ ॥) ਧਨ ਤੇ ਜੁਆਨੀ ਦੋਨੋ ਵੈਰੀ ਬਣ ਗਏ ਜਿਨਾ ਨੇ ਐਸੇ ਦੁਖਦਾਇਕ ਵੈਰੀਆਂ ਵਿਚ (ਰੰਗ) ਪ੍ਰੇਮ ਲਾ ਰੱਖਿਆ ਸੀ। (ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥) ਬਾਬਰ ਨੇ ਆਪਣੇ ਨੌਕਰਾਂ ਨੂੰ ਆਗਿਆ ਦਿੱਤੀ ਕਿ ਕੈਦ ਕਰ ਲਵੋ ਤਾਂ ਦੂਤਾ ਨੇ ਇਹ ਸੁਣਕੇ ਇਜਤ (ਗਵਾ) ਖਰਾਬ ਕਰ ਕੇ ਲੈ ਚਲੇ। (ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ॥ ੪ ॥) ਜੇ ਤਿਸ ਪ੍ਰਮੇਸ਼ਰ ਨੂੰ ਭਾਵੇਂ ਤਾਂ ਬਾਬਰ ਦੀ ਕੈਦ ਵਿਚੋਂ ਛੁਡਾ ਕੇ ਬੇਗਮਾਂ ਬਣਨ ਦੀ ਵਡਿਆਈ ਦੇ ਦੇਵੇ। ਜੇ ਉਸ ਨੂੰ ਭਾਵੇਂ ਤਾਂ ਕੈਦ ਵਿਚ ਪਾ ਕੇ ਸਜ਼ਾ ਦੇ ਦੇਵੇ, ਬਾਬਰ ਦੀ ਮਰਜ਼ੀ ਹੈ। (ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ ॥) ਜੇਕਰ ਬਿਪਤਾ ਆਉਣ ਤੋਂ ਅੱਗੋਂ ਪ੍ਰਮੇਸ਼ਰ ਨੂੰ ਚੇਤੇ ਕਰੀਏ ਤਾਂ ਕਿਸ ਵਾਸਤੇ ਸਜ਼ਾ ਮਿਲੇ (ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ॥) ਸ਼ਾਹੂਕਾਰਾਂ ਦੀ ਕੁਟ ਨੇ ਸੁਰਤ ਗਵਾ ਦਿੱਤੀ ਹੈ। ਰੰਗਾਂ-ਰੰਗਾਂ ਦੇ ਤਮਾਸ਼ਿਆਂ ਦਾ ਚਾਉ ਭੀ ਚਲਾ ਗਿਆ। (ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥ ੫ ॥) ਬਾਬਰ ਦੀ (ਬਾਣੀ) ਦੁਹਾਈ ਫਿਰ ਗਈ ਹੈ (ਕੁਇਰ) ਸ਼ਹਿਜ਼ਾਦਿਆਂ ਨੂੰ ਬੁਰਕੀ ਭੀ ਰੋਟੀ ਖਾਣ ਨੂੰ ਨਹੀਂ ਮਿਲਦੀ। (ਇਕਨਾ ਵਖਤ ਖੁਆਈਅਹਿ ਇਕਨ੍ਹਾ ਪੂਜਾ ਜਾਇ ॥) ਇਕਨਾ ਦਾ (ਵਖਤ) ਨਮਾਜਾਂ ਦਾ ਭੁਲ ਜਾਂਦਾ ਹੈ (ਲੰਘ ਜਾਂਦਾ ਹੈ) ਇਕਨਾਂ ਦਾ ਪੂਜਾ ਦਾ ਵਕਤ ਜਾਂਦਾ ਲੱਗਦਾ ਹੈ।

(ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ ॥) ਹਿੰਦਵਾਣੀਆਂ ਚਉਕੇ ਤੋਂ ਬਗ਼ੈਰ ਕੈਦ ਵਿਚ ਬੈਠੀਆਂ ਹਨ। ਹੁਣ ਪਾਣੀ ਮਿਲਦਾ ਨਹੀਂ ਕਿਵੇਂ ਨਹਾ ਕੇ ਮੱਥੇ ਵਿਚ ਟਿਕਿਆਂ ਨੂੰ ਕੱਢਣਾ ਕਰਨ। (ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ ॥ ੬ ॥) ਰਾਮ ਦਾ ਨਾਮ ਕਦੇ ਚੇਤੇ ਨਹੀਂ ਕੀਤਾ ਹੁਣ ਕੈਦ ਵਿਚ ਖ਼ੁਦਾ ਵੀ ਨਹੀਂ ਕਹਿਣ ਦਿੰਦੇ, ਭਾਵ ਜੇ ਕੋਈ ਖ਼ੁਦਾ ਵੀ ਕਹਿੰਦਾ ਹੈ ਤਾਂ ਮੂੰਹ 'ਤੇ ਡੰਡਾ ਮਾਰਦੇ ਹਨ। (ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ ॥) ਇਕ ਪ੍ਰਦੇਸ ਤੋਂ ਆਪਣੇ ਘਰ ਆਂਵਦੇ ਹਨ। ਇਕ ਮਿਲ-ਮਿਲ ਕੇ ਸੁਖ ਅਨੰਦ ਪੁੱਛਦੇ ਹਨ॥ (ਇਕਨ੍ਹਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ ॥) ਇਕਨਾਂ ਦੇ ਏਹੋ ਕਰਮਾਂ ਵਿਚ ਲਿਖਿਆ ਹੈ ਬੈਠ-ਬੈਠ ਕੇ ਦੁੱਖਾਂ ਨੂੰ ਰੋਂਦੇ ਹਨ। (ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ ॥ ੭ ॥ ੧੧ ॥) ਜੋ ਉਸ ਪ੍ਰਮੇਸ਼ਰ ਨੂੰ ਭਾਉਂਦਾ ਹੈ ਉਹ ਪਿਛੇ ਹੁੰਦਾ ਸੀ, ਹੁਣ ਹੁੰਦਾ ਹੈ, ਅੱਗੇ ਨੂੰ ਹੋਵੇਗਾ, ਗੁਰੂ ਸਾਹਿਬ ਜੀ ਕਹਿੰਦੇ ਹਨ ਮਨੁੱਖ ਕੀ ਕਰ ਸਕਦਾ ਹੈ।੭।੧੧।

(ਅੰਗ ੭੨੧) (ਤਿਲੰਗ ਮਹਲਾ ੧ ਘਰੁ ੨ ੴ ਸਤਿਗੁਰ ਪ੍ਰਸਾਦਿ ॥ (ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ ॥) ਹੇ ਵਾਹਿਗੁਰੂ ! ਜੋ ਤੇਰਾ (ਭਉ) ਡਰ ਹੈ ਇਹ ਮੇਰਾ (ਭਾਂਗ) ਸੁੱਖ ਹੈ। ਮੇਰਾ ਚਿਤ ਡਰ ਰੂਪੀ ਸੁੱਖ ਦੇ ਰੱਖਣ ਵਾਲੀ (ਖਲੜੀ) ਕੂਨਾਂ ਹੈ। (ਮੈ ਦੇਵਾਨਾ ਭਇਆ ਅਤੀਤੁ ॥) ਤਿੰਨਾਂ ਗੁਣਾਂ ਤੋਂ ਜਿਹੜਾ ਅਤੀਤ ਹੋਇਆ ਹਾਂ ਏਸ ਮਸਤੀ ਕਰਕੇ ਮਸਤਾਨਾ ਹੋਇਆ ਹਾਂ। (ਕਰ ਕਾਸਾ ਦਰਸਨ ਕੀ ਭੂਖ ॥) ਮਨ ਬੁੱਧ ਰੂਪੀ ਹੱਥਾਂ ਦਾ (ਕਾਸਾ) ਭਾਵ ਚਿੱਪੀ ਜਾ ਕਾਠ ਦਾ ਪਾਤ੍ਰ ਹੈ। ਹੇ ਪ੍ਰਭੂ ! ਤੇਰੇ ਦਰਸ਼ਨਾਂ ਦੀ ਭੁੱਖ ਲੱਗ ਰਹੀ ਹੈ। (ਮੈ ਦਰਿ ਮਾਗਉ ਨੀਤਾ ਨੀਤ ॥ ੧ ॥) ਮੈਂ ਆਪ ਦੇ ਸਤਿਸੰਗਤ ਰੂਪੀ ਦਰ ਵਿਚੋਂ ਨਿਤਾ ਪ੍ਰਤੀ ਇਹ ਮੰਗਦਾ ਹਾਂ ਕਿ ਆਪ ਦੇ ਨਿਤ ਸਰੂਪ ਦੀ ਪ੍ਰਾਪਤੀ ਹੋਵੇ॥੧॥(ਤਉ ਦਰਸਨ ਕੀ ਕਰਉ ਸਮਾਇ॥) ਤੇਰੇ ਦਰਸ਼ਨਾਂ ਦੀ ਮੈ (ਸਮਾਇ) ਮਸਤੀ ਚਾੜ੍ਹਨਾ ਕਰਾਂ। (ਮੈ ਦਰਿ ਮਾਗਤੁ ਭੀਖਿਆ ਪਾਇ ॥ ੧ ॥ ਰਹਾਉ ॥) ਮੈਂ ਤੇਰੇ ਦਰ ਵਿਚ ਮੰਗਤਾ ਹਾਂ, ਮੇਰੇ ਤਾਂਈਂ ਨਾਮ ਦੀ ਭਿਖਿਆ ਪਾਉ। (ਪ੍ਰਸ਼ਨ) ਬਾਬਰ ਨੇ ਕਿਹਾ ਕਿ ਮਹਾਰਾਜ ਕੀ ਮੈਂ ਭੀ ਭਗਤੀ ਕਰ ਸਕਦਾ ਹਾਂ? (ਉਤਰ) ਤਾਂ ਗੁਰੂ ਜੀ ਬੋਲੇ। (ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ ॥) ਕੇਸਰ ਦੇ ਫੁਲ (ਮ੍ਰਿਗਮੈ) ਕਸਤੂਰੀ (ਹਰਣਾਂ) ਮ੍ਰਿਗਾਨ ਹਰਣ ਦੀ ਖੱਲ ਤਪੱਸਵੀ, ਸਾਧੂ ਥੱਲੇ ਆਸਨ ਲਾਉਣ ਵਾਸਤੇ ਵਰਤਦੇ ਹਨ। ਇਹ ਚੀਜ਼ਾਂ ਜਿਸ ਪ੍ਰਕਾਰ ਸਾਰੇ ਪੁਰਖਾਂ ਦੇ ਹੱਥਾਂ ਕਰਕੇ ਪੂਜਣੇ ਵਾਸਤੇ ਚੜ੍ਹ ਸਕਦੀਆਂ ਹਨ, ਕਿਉਂਕਿ ਇਹ ਪਵਿੱਤਰ

ਮੰਨੀਆਂ ਹਨ। (ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ ॥ ੨ ॥) ਜਿਸ ਪ੍ਰਕਾਰ ਚੰਦਨ ਸੁਗੰਧੀ ਵਾਲਾ ਪਵਿੱਤ੍ਰ ਹੈ ਐਸੇ ਹੀ (ਜੋਤ) ਗਿਆਤ (ਅਥਵਾ) ਸੁਭਾਅ ਭਗਤਾਂ ਦਾ ਹੈ। ਸਭ ਤਾਈਂ ਚੰਦਨ ਦੀ ਨਿਆਈਂ ਭਗਤੀ ਰੂਪ ਸੁਗੰਧੀ ਦੇ ਨਾਲ ਮਹਿਕੌਂਦੇ ਹਨ ਤੇ ਪਵਿੱਤ੍ਰ ਚੰਦਨ ਹੀ ਬਣਾ ਦਿੰਦੇ ਹਨ। (ਘਿਅ ਪਟ ਭਾਂਡਾ ਕਹੈ ਨ ਕੋਇ ॥) ਜਿਸ ਤਰ੍ਹਾਂ ਘਿਓ ਤੋਂ ਰੇਸ਼ਮ ਪਵਿੱਤ੍ਰ ਹੁੰਦਾ ਹੈ (ਭਾਂਡਾ) ਇਹਨਾਂ ਦੀ ਉਤਪਤੀ ਕੋਈ ਬੁਰੀ ਨਹੀਂ ਕਹਿ ਸਕਦਾ (ਅਥਵਾ) ਘਿਓ ਵਾਲਾ ਭਾਂਡਾ (ਕੁਪੀ) ਰੇਸ਼ਮ ਦੇ ਕੀੜਿਆਂ ਵਿਚੋਂ ਪੈਦਾ ਹੁੰਦਾ ਹੈ ਪਰ ਪਵਿੱਤਰ ਮੰਨਿਆ ਹੈ। ਰੇਸ਼ਮ ਦੇ ਕੱਪੜੇ ਲਪੇਟਣ ਵਾਲਾ ਕੱਪੜਾ ਨਾਲ ਹੀ ਪਵਿੱਤਰ ਹੋ ਜਾਂਦਾ ਹੈ (ਅਥਵ) (ਭਾਂਡਾ) ਭੰਡੀ ਨਹੀਂ ਕਰ ਸਕਦਾ ਭਾਵ ਕੁਪਿਆਂ ਵਿਚੋਂ ਘਿਓ ਲੈਣ ਲਗੇ ਸੰਕੋਚ ਨਹੀਂ ਕਰਦਾ, ਕੋਈ ਵੀ ਵਰਨ ਵਿਚ ਹੋਵੇ। (ਐਸਾ ਭਗਤੁ ਵਰਨ ਮਹਿ ਹੋਇ ॥) (ਤੇਰੈ ਨਾਮਿ ਨਿਵੇ ਰਹੇ ਲਿਵ ਲਾਇ ॥) ਤੇਰੇ ਨਾਮ ਵਿਚ ਜੋ ਨਿੰਮ੍ਰਤਾ ਸਹਿਤ ਲਿਵ ਲਾਈ ਰੱਖਦੇ ਹਨ, ਐਸੇ ਭਗਤ ਕਿਸੇ ਵੀ ਵਰਨ=ਜਾਤੀ ਵਿਚੋਂ ਹੋਵਣ ਉਹ ਸਤਿਕਾਰਯੋਗ ਹਨ। (ਨਾਨਕ ਤਿਨ ਦਰਿ ਭੀਖਿਆ ਪਾਇ ॥ ੩ ॥ ੧ ॥ ੨ ॥) ਸਤਿਗੁਰੂ ਨਾਨਕ ਸਾਹਿਬ ਜੀ ਕਹਿੰਦੇ ਹਨ ਤਿਨ੍ਹਾਂ ਦੀ ਨਿਆਈਂ ਆਪਦੇ ਦਰੋਂ ਮੈਨੂੰ ਨਾਮ ਦੀ ਭਿਖਿਆ ਪਾਵਣਾ ਕਰੋ। (ਅੰਗ ੪੧੭) (ਆਸਾ ਮਹਲਾ ੧ ॥ ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ॥) ਕਿਥੇ ਹਨ ਉਹ ਖੇਲਣ ਵਾਲੇ ਅਸਥਾਨ ਜੇਹੜੇ ਸੁੰਦਰ ਬਣੇ ਸਨ (ਅਥਵਾ) ਉਹ ਖੇਲਾਂ ਭਾਵ ਕੁੰਡ ਘੋੜਿਆਂ ਦੇ ਪਾਣੀ ਪੀਣ ਵਾਲੇ ਅਤੇ ਘੋੜਿਆਂ ਦੇ ਤਬੇਲੇ ਕਿਥੇ ਹਨ? ਭੇਰੀਆਂ ਛੋਟੇ ਨਗਾਰੇ ਤੇ ਸ਼ਹਿਨਾਈਆਂ ਕਿਥੇ ਹਨ? (ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ॥) ਕਿਥੇ ਹਨ ਤੇਗਾਂ ਦੇ ਬੰਨ੍ਹਣ ਵਾਲੇ (ਗਾਡੇਰੜਿ) ਸੂਰਮੇ ਵ ਗੱਡੇ ਤੇ ਰੱਥ ਕਿਥੇ ਹਨ? (ਕਵਾਈ) ਉਹ ਲਾਲ ਪੁਸ਼ਾਕ ਪਹਿਨਣ ਵਾਲੇ ਕਿਥੇ ਹਨ? (ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ ॥ ੧ ॥) ਕਿਥੇ ਹਨ ਉਹ ਹੱਥਾਂ ਦੀਆਂ ਅੰਗੂਠੀਆਂ ਜੋ ਸ਼ੀਸ਼ਿਆਂ ਵਾਲੀਆਂ ਆਰਸੀਆਂ (ਅਥਵਾ) ਉਹ ਸ਼ੀਸ਼ੇ ਜਿਨ੍ਹਾਂ ਦੇ ਵਿਚ ਸੁੰਦਰ ਮੁੱਖ ਵੇਖਦੀਆਂ ਸਨ ਉਹ ਹੁਣ ਦਿਸਦੇ ਨਹੀਂ? (ਇਹੁ ਜਗੁ ਤੇਰਾ ਤੂ ਗੋਸਾਈ ॥) ਇਹ ਜੱਗ ਤੇਰਾ ਹੈ ਤੂੰ ਸ੍ਰਿਸ਼ਟੀ ਦਾ ਮਾਲਕ ਹੈਂ। (ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਂਈ ॥ ੧ ॥ ਰਹਾਉ ॥) ਇਕ ਘੜੀ ਵਿਚ (ਥਾਪ) ਪੈਦਾ ਕਰਕੇ (ਉਥਾਪ) ਨਾਸ ਕਰ ਦਿੰਦਾ ਹੈਂ। ਭਾਈਆਂ ਦੀ ਦੌਲਤ ਵੰਡ ਦਿੰਦਾ ਹੈਂ। ਭਾਈਆਂ ਦੇ ਲੜਨ 'ਤੇ ਦੌਲਤ ਵੰਡ ਦਿੰਦਾ ਹੈਂ। (ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ॥) ਕਿਥੇ ਹਨ ਉਹ ਘਰ ਤੇ ਦਰਵਾਜ਼ੇ (ਮੰਡਪ)

ਸਭਾ ਅਸਥਾਨ (ਮਹਿਲ) ਸ਼ੀਸ਼ ਮਹਿਲ? ਕਿਥੇ ਹਨ ਉਹ (ਬੰਕ) ਸੁੰਦਰ ਸਰਾਵਾਂ? (**ਕਹਾਂ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ ॥**) ਕਿਥੇ ਹਨ ਉਹ ਸੁੱਖ ਵਾਲੀਆਂ ਸੇਜਾਂ ਤੇ ਖ਼ੂਬਸੂਰਤ ਇਸਤ੍ਰੀਆਂ ਜਿਨ੍ਹਾਂ ਨੂੰ ਵੇਖੇ ਬਿਨਾਂ ਨਹੀਂ ਪਾਉਂਦੇ ਸਨ (**ਕਹਾ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ ॥ ੨ ॥**) ਕਿਥੇ ਹਨ ਉਹ ਪਾਨ (ਤੰਬੋਲੀ) ਪਾਨ ਤੇ ਬੀੜੇ ਲੈਣ ਵਾਲੀਆ (ਹਰਮਾਂ) ਇਸਤ੍ਰੀਆਂ ਇਥੇ ਹੁਣ (ਛਾਈ ਮਾਈ) ਛਪ ਗਈਆਂ ਹਨ (ਵਾ) (ਛਾਈ) ਨਾਸ ਹੋ ਗਈਆਂ (ਮਾਈ) ਜੋ ਛਲ ਰੁਪ ਸਨ। (**ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ॥**) ਏਸ (ਜਰ) ਮਾਇਆ ਵਾਸਤੇ ਬਹੁਤ ਸ੍ਰਿਸ਼ਟੀ ਖ਼ਰਾਬ ਹੋਈ ਹੈ। ਇਸ ਮਾਇਆ ਨੇ ਬਹੁਤੀ ਸ੍ਰਿਸ਼ਟੀ ਵਾਹਿਗੁਰੂ ਵੱਲੋਂ ਭੁਲਾਈ ਹੈ। (**ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥**) ਪਾਪਾਂ ਤੋਂ ਬਿਨਾਂ ਮਾਇਆ ਇਕੱਠੀ ਨਹੀਂ ਹੁੰਦੀ, ਮਰਿਆਂ ਦੇ ਨਾਲ ਨਹੀਂ ਜਾਂਦੀ॥ (**ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ ॥ ੩ ॥**) ਜਿਸ ਨੂੰ ਪ੍ਰਮੇਸ਼ਰ ਭਲਾਉਣਾ ਚਾਹੇ ਉਸ ਦੇ ਪਾਸੇ ਪਹਿਲਾਂ ਚੰਗੇ ਕੰਮ ਖੋਹ ਲੈਂਦਾ ਹੈ, ਭਾਵ ਕੁਸੰਗੀ ਪੁਰਸ਼ ਵਾਹਿਗੁਰੂ ਤੋਂ ਬੇਮੁਖ ਹੋ ਜਾਂਦਾ ਹੈ। (**ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ ॥**) ਪਾਤਸ਼ਾਹ ਬਾਬਰ ਨੇ ਧਾਵਾ ਕੀਤਾ। ਏਮਨਾਬਾਦ ਦਿਆਂ ਪੀਰਾ ਨੇ ਸੁਣਿਆ ਤਾਂ ਕਰੋੜਾਂ ਹੀ ਪੀਰਾ ਨੇ ਅਪਾਣੀ ਕਰਾਮਾਤ ਨਾਲ ਬਾਬਰ ਨੂੰ ਰੋਕਣਾ ਚਾਹਿਆ ਪਰ ਕਿਸੇ ਤੋਂ ਨਾ ਰੁਕਿਆ ਸਗੋਂ ਇਹ ਪੀਰ ਕਰਾਮਾਤ ਚਲਾਉਣ ਵੱਲੋਂ ਰੁਕ ਗਏ। (**ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ ॥**) ਤਕੀਆਂ ਦੇ ਸਥਾਨ, ਫ਼ਕੀਰਾਂ ਦੇ ਮੁਕਾਮ (ਬਿਜ) ਪੱਕੇ ਮੰਦਰ ਅੱਗੇ ਨਾਲ ਜਲ ਗਏ ਤਛ-ਤਛ ਕੇ। (ਕੁਇਰ) ਰਾਜ ਪੁਤ੍ਰਾਂ ਨੂੰ ਮਿੱਟੀ ਵਿਚ ਰੁਲਾਇਆ। ਜੋ ਪਠਾਨਾਂ ਦੇ ਸ਼ਹਿਜ਼ਾਦੇ ਸਨ। (**ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥ ੪ ॥**) ਕੋਈ ਭੀ ਏਮਨਾਬਾਦ ਦੇ ਫ਼ਕੀਰਾਂ ਤੋਂ ਬਾਬਰ ਦੀ ਫ਼ੌਜ ਦਾ ਆਦਮੀ ਅੰਨ੍ਹਾ ਨਾ ਹੋਇਆ, ਕਿਸੇ ਵੀ ਆਪਣੀ ਕਰਾਮਾਤ ਦਾ (ਪਰਚਾ) ਵਾਹ ਨਹੀਂ ਲਾਇਆ, ਸਭ ਖਾਲੀ ਰਹੇ। (**ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ ॥**) ਮੁਗ਼ਲਾਂ ਤੇ ਪਠਾਣਾਂ ਦੀ ਫੌਜ ਵਿਚ ਲੜਾਈ ਹੋਈ ਤੇ ਜੰਗ ਵਿਚ ਤੇਗ਼ਾਂ ਚਲੀਆਂ। (**ਓਨ੍ਹੀ ਤੁਪਕ ਤਾਣਿ ਚਲਾਈ ਓਨ੍ਹੀ ਹਸਤਿ ਚਿੜਾਈ ॥**) ਉਹਨਾਂ ਮੁਗਲਾਂ ਨੇ ਬੰਦੂਕਾਂ ਜ਼ੋਰ ਨਾਲ ਕਸ ਕੇ ਚਲਾਈਆਂ ਤੇ ਉਹਨਾਂ ਪਠਾਣਾਂ ਦੀਆਂ ਹੱਥ ਵਿਚ ਹੀ ਚਿੜ ਗਈਆਂ ਭਾਵ ਜੰਮ ਗਈਆਂ, ਵਾ ਠੰਢੀਆਂ ਹੋ ਗਈਆਂ ਵਾ ਹਾਥੀ ਵਾਲੀ ਫ਼ੌਜ ਬਲੌਣਾ ਕੀਤੀ ਤੇ ਹਾਥੀ ਉਪਰ ਤੋਪ ਰੱਖ ਕੇ ਚਲਾਉਣਾ ਚਾਹੀ, ਉਹ ਹਾਥੀ ਉਪਰ ਹੀ ਫੱਟ ਗਈ। (ਜਿਨ੍

ਕੀ ਚੀਰੀ ਦਰਗਹ ਪਾਟੀ ਤਿਨ੍ਹਾ ਮਰਣਾ ਭਾਈ ॥ ੫ ॥) ਜਿਨ੍ਹਾਂ ਦੀ ਉਮਰ ਰੂਪੀ ਚਿੱਠੀ ਦਰਗਾਹ ਵਿਚੋਂ ਫਟ ਗਈ ਹੈ ਤਿਨਾਂ ਨੇ ਭਾਈ ਮਰਨਾ ਹੀ ਹੈ। (ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ ॥) ਇਕ ਹਿੰਦਵਾਣੀ ਅਤੇ ਤੁਰਕਾਣੀ=ਤੁਰਕਾਂ ਦੇ ਘਰ ਵਾਲੀਆਂ, ਭੱਟਾਂ ਦੀਆਂ ਭਟ ਸੰਗਿਆ ਹੈ ਉਨ੍ਹਾਂ ਇਸਤ੍ਰੀਆਂ ਤੇ ਛੱਤ੍ਰੀਆਂ ਦੀਆਂ ਇਸਤ੍ਰੀਆਂ। (ਇਕਨ੍ਹਾ ਪੇਰਣ ਸਿਰ ਖੁਰ ਪਾਟੇ ਇਕਨ੍ਹਾ ਵਾਸੁ ਮਸਾਣੀ ॥) ਇਕਨਾ ਦੇ ਬੁਰਕੇ ਸਿਰ ਤੋਂ ਲਹਿਰ ਕੇ (ਖੁਰ) ਪੈਰਾਂ ਤੱਕ ਫਟ ਗਏ। ਇਕਨਾ ਦਾ ਵਾਸਾ ਮਸਾਣ ਭੂਮਿਕਾ ਵਿਚ ਹੋ ਗਿਆ। (ਜਿਨ੍ ਕੇ ਬੰਕੇ ਘਰੀ ਨ ਆਇਆ ਤਿਨ੍ ਕਿਉ ਰੈਣਿ ਵਿਹਾਣੀ ॥ ੬ ॥) ਜਿਨ੍ਹਾਂ ਦੇ (ਬੰਕੇ) ਸੁੰਦਰ ਪਤੀ ਘਰਾਂ ਵਿਚ ਨਹੀਂ ਆਏ, ਤਿਨ੍ਹਾਂ ਦੀ ਕਿਸ ਪ੍ਰਕਾਰ ਰਾਤ ਬਤੀਤ ਸੁੱਖ ਨਾਲ ਹੋਵੇ। (ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ ॥) ਆਪੇ ਹੀ ਕਰਤਾਰ ਉਤਪੰਨ ਕਰਕੇ ਨਾਸ ਕਰਾਉਂਦਾ ਹੈ, ਕਿਸ ਨੂੰ ਹੋਰ ਕਥਨ ਕਰਕੇ ਸੁਣਾਈਏ। (ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ ॥) ਦੁੱਖ ਸੁੱਖ ਤੇਰੇ ਭਾਣੇ ਅੰਦਰ ਹੁੰਦਾ ਹੈ, ਕਿਸ ਦੇ ਪਾਸ ਜਾ ਕੇ ਪੁਕਾਰੀਏ। (ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ ॥ ੭ ॥ ੧੨ ॥) ਪਰਮੇਸ਼ਰ ਆਪਣੇ ਹੁਕਮ ਅਨੁਸਾਰ ਜੀਵਾਂ ਨੂੰ ਚਲਾ ਕੇ ਫੇਰ ਪ੍ਰਸੰਨ ਹੁੰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਆਖਦੇ ਹਨ ਕਿ ਕਰਮਾਂ ਦੇ ਲਿਖੇ ਅਨੁਸਾਰ ਸਭ ਕੁਛ ਪਾਈਦਾ ਹੈ ਪਰ ਉਹ ਆਪ ਲੇਖੇ ਤੋਂ ਰਹਿਤ ਹੈ।੭।੧੨।

## ਪ੍ਰਿਯਾਏ ਅਰੰਭ ਅਧਿਆਇ ੨੬

(੪੩) (ਅਭੁਤ) ਤੱਤਾਂ ਆਦਿ ਤੋਂ ਰਹਿਤ ਅਸਚਰਜ ਰੂਪ ਹੈ (ਅਛੂਤ) ਨੀਚ-ਤਾਈ ਤੋਂ ਰਹਿਤ ਹੈ (੪੭) (ਕਿਯੋ ਤਪ) (ਦਸ) ੧੦ ਲਖ ਬਰਸ ਬ੍ਰਹਿਮਾ ਨੇ ਤਪ ਕੀਤਾ ਦਸਮ ਗ੍ਰੰਥ ਮੇਂ ਲਿਖਾ ਹੇ (੪੬) (ਨੀਤੀ) ਨਿਤ ਹਮੇਸ਼ਾ (੫੨) (ਦੇਖਿ ਲੇਹਿ ਜੋ ਕਹਉ ਬਿਚਾਰਾ) ਕਿਸ ਤਰ੍ਹਾਂ ਜੋ ਸਾਰਾ ਪਸਾਰਾ ਹੈ ਏਸ ਨੂੰ ਜੋ ਚੀਜ਼ ਅੱਖਾਂ ਵਿਚ ਦੇਖ ਲੈਂਦੀ ਹੈ ਓਸ ਦੀ ਵਿਚਾਰ ਦੱਸੋ ਕਿ ਉਹ ਕੀ ਚੀਜ਼ ਹੈ (੫੨) (ਸਬਦ ਗੁਰਬਾਣੀ) ਜਿਸ ਪ੍ਰਮੇਸ਼ਰ ਦੇ ਤਿਨਾਂ ਲੋਕਾਂ ਵਿਚ ਚੰਦ ਸੂਰਜ ਦੀਵੇ ਹਨ ਪ੍ਰਕਾਸ਼ ਕਰਨ ਵਾਸਤੇ ਬਦਾਇ ਹੋਇ, ਏਨ੍ਹਾਂ ਵਿਚ ਵੀ ਇਕ ਪ੍ਰਮੇਸ਼ਰ ਦੀ ਜੋਤ ਹੈ ਜੋ ਪ੍ਰਕਾਸ਼ ਦਾ ਕੰਮ ਕਰ ਰਹੀ ਹੈ। ਏਸੇ ਤਰ੍ਹਾਂ ਸਾਰੇ ਘਟਾ ਮੇਂ ਪ੍ਰਮੇਸ਼ਰ ਦੀ ਹੀ ਜੋਤ ਹੈ। ਓਸ ਨਾਲ ਦੇਖਣ ਦੀ ਸ਼ਕਤੀ ਹੁੰਦੀ ਹੈ। ਜੋ ਗੁਰਮੁਖ ਹਨ ਉਹ ਤਾਂ ਉਸ ਨੂੰ ਉਜਲ ਜਾਣ ਕੇ ਦਿਨੇ ਰਾਤ ਉਜਲ ਹਨ, ਮਨਮੁਖਾਂ ਨੂੰ ਤਾਂ ਅਵਿਦਿਆ ਅਤੇ ਅਗਿਆਨਤਾ ਕਰਕੇ ਹਨੇਰੀ ਰਾਤ ਪਾਈ ਰਹਿੰਦੀ ਹੈ (੫੭) (ਤਿਨ ਲੋਚਨ ਕੀ ਜੋਤਿ ਜਿ ਆਹੀ) ਓਨਾਂ ਦੇ ਨੇਤ੍ਰਾ ਦੀ ਜੋਤ ਹੈ ਉਹ ਕਿਧਰ ਗਈ ਹੈ ਕਿ ਨਹੀਂ

ਜੋਤ ਉਨਾਂ ਦੇ ਅੰਦਰ। (੫੮) (ਸਿਧ ਸਮਾਧਿ) ਸਿਧ ਭੀ ਸਮਾਧੀਆਂ ਲਾ ਕੇ ਦੇਖਣ ਦਾ ਯਤਨ ਕਰਦੇ ਹਨ ਕਿ ਕੀ ਚੀਜ਼ ਹੈ ਨੇਤਰਾਂ ਵਿਚ ਜੋ ਦੇਖੀ ਰਹੀ ਹੈ ਤੇ ਨਿਤ ਝਗੜਾ ਕਰਦੇ ਹਨ। ਗੁਰੂ ਜੀ ਕਹਿੰਦੇ ਹਨ ਉਹ ਜੋਤ ਅੰਦਰ ਹੀ ਹੈ ਦੇਖਣ ਵਾਲੀ। ਏਸ ਝਗੜੇ ਨੂੰ ਗੁਰੂ ਜੀ ਨਬੇੜਦੇ ਹਨ। ਸ਼ਬਦ ਦੀ ਧੁਨੀ ਅੰਦਰ ਹੋਣੇ ਸੇ ਪ੍ਰਗਟ ਹੁੰਦੀ (ਵਾ) ਸ਼ਬਦ ਨੂੰ ਉਚਾਰਨ ਕਰਨੇ ਸੇ (੬੦) (ਅੰਤਰ ਵਸਤਿ ਪਿਖਤਿ ਹੈ ਜੋਈ) ਜੋ ਅੱਖਾਂ ਦੁਆਰਾ ਦੇਖਣ ਵਾਲਾ ਹੈ ਉਹ ਅੰਦਰ ਹੀ ਵੱਸ ਰਿਹਾ ਹੈ, ਜੋ ਸੂਰਮੇ ਹਨ ਉਨ੍ਹਾਂ ਦੇ ਅੰਦਰ ਜੋਤੀ ਕੰਮ ਕਰ ਰਹੀ ਹੈ। ਘੜੀ ਦੇਖਣੀ, ਵਾਜੇ ਦੀਆਂ ਸੁਰਾਂ ਦੱਬਣੀਆਂ ਏਹ ਸਾਰੀ ਸਮਝ ਗਿਆਤ ਓਸੇ ਦੀ ਹੈ। ਓਸੇ ਜੋਤ ਕਰਕੇ ਪ੍ਰਗਿਆ ਚਖਸ਼ੂ ਹਨ। ਸੋ ਓਨਾਂ ਦੇ ਸਿਰਫ ਅੱਖਾਂ ਦਾ ਆਲਾ ਖ਼ਰਾਬ ਹੋ ਗਿਆ ਹੈ ਦੇਵਤੇ (੬੫) (ਸੁਰਿ ਨਰ ਨਾਥ ਬੇਅੰਤ ਅਜੋਨੀ॥) ਪੁਰਖਾਂ ਨਾਥਾਂ ਤੋਂ ਬੇਅੰਤ ਹੈ, ਅਜਨਮਾ ਹੈ। ਸਰੂਪ ਰੂਪੀ ਮਹਿਲ ਓਸਦਾ ਪਾਰਾਵਾਰ ਤੋਂ ਰਹਿਤ ਹੈ। ਸੁਤੇ ਸਿਧ ਹੀ ਜਗਤ ਜੀਵਨ ਰੂਪ ਮਿਲਦਾ ਹੈ। ਓਸਦੀ ਨਦਰ ਕਰਕੇ ਤਰਨਾ ਹੁੰਦਾ।੧।੨।

## ਉਤਰਾਰਧ ਅਧਿਆਇ ੨੭

(੨) (ਰਾਜਾ) ਪਠਾਨ ਰਾਜਾ ਸੀ (ਬਹੁਤ) ਪਾਠ ਹੈ ਬਹੁਤ ਦੇ ਥਾਂ (੩) (ਮਾਚਹਿਂ) ਤਦਾਕਾਰ ਹੋ ਰਹੇ ਹਨ ਨਾਨਾ ਤਰ੍ਹਾਂ ਦੇ ਕਉਤਕਾਂ ਵਿਚ। (੧੨) (ਅੰਨ ਲੇਨੇ ਹੇਤੇ) ਸੁਕੀ ਰਸਤ ਲੈਣ ਵਾਸਤੇ (੧੯) (ਰਹੀ ਸੁ ਰੀਤੀ) ਏਹ ਰੀਤੀ ਤਾਂ ਕਿਧਰੇ ਰਹਿ ਗਈ (੨੧) (ਆਵੈ) ਆ ਕਰ ਸਫੁਰਨ ਹੁੰਦੀ ਹੈ ਤੈਸਾ ਤੇਰੇ ਤਾਈਂ ਗਿਆਨ ਕਰਦੇ ਹਾਂ, ਹੇ ਲਾਲੋ (ਵਾ) ਪਿਆਰੇ ਜੋ ਪਠਾਣਾਂ ਨੇ ਕੀਤੇ ਹਨ। ਪਾਪ ਉਨਾਂ ਨੇ ਕਾਬਲ ਵਿਚ ਜਾ ਕੇ ਮੁਗ਼ਲਾਂ ਦੇ ਰੂਪ ਧਾਰੇ ਹਨ। ਉਹ ਜੰਨ ਬਣ ਕੇ ਤੇ ਬਾਬਰ ਲਾੜਾ ਬਣ ਕੇ ਚੱਲ ਪਿਆ ਹੈ। (ਜੋਰੀ) ਜ਼ੋਰ ਕੀਆ ਸੁ ਜ਼ੁਲਮ ਹੈ ਜ਼ੋਰ ਦੇ ਨਾਲ (ਦਾਨੁ) ਡੰਨ ਮੰਗਣਗੇ (ਅਗਦੁ) ਨਕਾਹ ਸ਼ੈਤਾਨ ਹੀ ਪੜੇ ਵਾ ਸ਼ੈਤਾਨ ਕਾਮ ਹੀ ਪੜ੍ਹੇਗਾ (ਸਨਾਤੀ) ਨੀਚ ਜਾਤ ਦੀਆਂ ਤਾਂ ਜੰਗ ਦੇ ਲੇਖੇ ਜੈਸੇ ਜੰਞ ਮੇਂ ਸੋਹਿਲੇ ਗਾਈਦੇ ਹਨ। ਖ਼ੂਨ ਮਾਰ ਲਵੋ, ਮਾਰ ਲਵੋ, ਮਾਰ ਲਵੋ, ਸੋਹਲੇ ਜੋ ਰਤ ਹੈ ਏਹੀ (ਕੁੰਗੂ) ਕੇਸਰ ਦੀ ਕਟੋਰੀ ਪਾਵਣਗੇ (੨੬) (ਕੂਰ ਅਬ ਹੋਈ) ਝੂਠ ਹੀ ਹੁਣ ਵਜੀਰ ਬਣਿਆ ਫਿਰਦਾ ਹੈ (ਸਤਾਨੀ ਸੋਈ) ਜੋ ਜ਼ਬਰਦਸਤੀ ਸਤ ਭੰਗ ਕਰਨਗੇ, ਸਤਾਨੀ ਨਾਲ ਏਹੀ ਨਿਕਾਹ ਪੜ੍ਹਨਗੇ (੨੭) (ਕਹੈਂ ਖੁਦਾਇ ਸਰਬ ਮਹਿਂ ਜਾਨੀ) ਮੁਸਲਮਾਨੀਆਂ ਪੜਦੀਆਂ ਤਾਂ ਹੋਰ ਕਿਤਾਬਾਂ ਨੂੰ ਹਨ ਤੇ ਕਹਿੰਦੀਆਂ ਹਨ ਸਾਰਿਆਂ ਵਿਚ ਖ਼ੁਦਾਇ ਨੂੰ ਜਾਣ ਲਿਆ ਹੈ (੩੨) (ਆਖੁ ਮਸੋਲਾ) ਤੈਨੂੰ ਏਹ ਮਸਲਾ ਦੱਸਦੇ ਹਾਂ ਏਸ ਪੁਰੀ ਵਿਚ ਮਾਸ ਹੀਹ ਮਾਸ ਹੋ ਜਾਵੇਗਾ ਵਾ ਮਾਸ ਦੀ ਪੁਰੀ ਦੇਹ ਵਿਚ ਬੈਠ ਕੇ (ਮਸਲਾ) ਵਿਚਾਰ ਦੱਸਦੇ ਹਾਂ (ਰੰਗਿ ਰਵਾਈ) ਭਿੰਨ-

ਭਿੰਨ ਰੰਗਾਂ ਵਿਚ ਰਚਾਈ ਹੈ ਸ੍ਰਿਸ਼ਟੀ (ਮਸੋਲਾ) ਏਹ ਤੈਨੂੰ ਮਸਲਾ ਦੱਸਿਆ ਹੈ ਜੈਸੇ ਕੱਪੜੇ ਨੂੰ ਦਰਜ਼ੀ ਟੁਕੜੇ-ਟੁਕੜੇ ਕਰਦਾ ਹੈ, ਐਸੇ ਦੇਹਾਂ ਟੁਕੜੇ ਹੋ ਜਾਣਗੀਆਂ। ਓਦੋਂ ਹਿੰਦੁਸਤਾਨ ਸਾਡੇ ਕਹੇ ਹੋਇ ਬਚਨ ਨੂੰ ਯਾਦ ਕਰਨਗੇ, ਕਿਉਂਕਿ ਹੱਲਾ ਹੋਣ ਤੋਂ ਪਹਿਲਾਂ ਕਹਿ ਰਹੇ ਹਨ ੧੫ ਸੌ ਅਠੱਤਰੇ ਵਿਚ ਮੁਗ਼ਲ ਆਉਣਗੇ ੧੭ ਸੌ ਸਤਾਨਵੇਂ ਚਲੇ ਜਾਣਗੇ (ਮਰਦ ਕਾ ਚੇਲਾ) ਮਰਦ ਨੌਂਵੇ ਗੁਰੂ ਚੇਲੇ ਦਸਵੇਂ ਗੁਰੂ (ਵਾ) ਮਰਦ ਦਸਵੇਂ ਗੁਰ ਚੇਲਾ ਖਾਲਸਾ ਪੰਥ (ਵਾਹੁ ਵਾਹੁ ਗੁਰੂ ਗੋਬਿੰਦ ਸਿੰਘ ਆਪੇ ਗੁਰ ਚੇਲਾ) ਏਹ ਸੱਚੀ ਬਾਣੀ ਤੁਹਾਨੂੰ ਕਹੀ ਹੈ। ਜਦੋਂ-ਜਦੋਂ ਸੱਚ ਦਾ ਵੇਲਾ ਆਇਆ ਕਰੇਗਾ। ਓਦੋਂ ਲੋਕ ਸੁਣਾਇਆ ਕਰਨਗੇ ਕਿ ਸਤਿਗੁਰਾਂ ਨੇ ਐਸੇ ਲਿਖਾ ਹੈ ਕਿ ਏਸ ਸੰਮਤ ਮੇਂ ਗੜਬੜ ਹੋਊ (ਸਾਹਿਬ ਕੇ ਗੁਨ ਗਾਇ।) ਅਸੀਂ ਤਾਂ ਪ੍ਰਮੇਸ਼ਰ ਦੇ ਗੁਣ ਗਾਉਂਦੇ ਹਾਂ (ਭਿੰਨ-ਭਿੰਨ) ਵੱਖਰੋ-ਵੱਖਰੀਆਂ ਦੇਹਾਂ ਹੋ ਜਾਣਗੀਆਂ (੩੪) (ਮਸਲਾ) ਸਾਡਾ ਵਾਕ ਕਿਹਾ ਹੋਇਆ ਪ੍ਰਮੇਸ਼ਰ ਪੂਰਾ ਕਰਕੇ ਦਿਖਾਵੇਗਾ ਪ੍ਰਕਾਰ ਪਾਠ ਹੈ ਪ੍ਰਕਾਸ ਦੇ ਥਾਂ॥ (੩੭) ਬੋਲ) ਰਾਜ ਦਾ ਨਾਮ ਹੈ ਬੋਲ ਚਾਲ ਕਈ ਕਹਿੰਦੇ ਹਨ ਬੋਲ ਸਪੀਕ (ਅੰਗਰੇਜ਼) ਆ ਸੰਭਾਲਣਗੇ। (ਨੋਟ) : ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਜੀ ਇਸ ਪੰਗਤੀ ਦਾ ਵਿਸਥਾਰ ਇਸ ਤਰ੍ਹਾਂ ਕਰਿਆ ਕਰਦੇ ਸਨ। (ਆਵਨ ਅਠਤਰੈ ਜਾਨ ਸਤਾਨਵੈ) ਨਾਲ ਸੰਮਤ (੧੫) ਸੌ ਏਸ ਵਾਸਤੇ ਨਹੀਂ ਲਿਖਯਾ ਕਿ ਏਹ ਸ਼ਬਦ ਸਾਰੇ ਸਮਿਆਂ ਵਿਚ ਹੀ ਵਰਤਣ ਵਾਲੇ ਹਾਲਾਤਾਂ ਨੂੰ ਪ੍ਰਗਟ ਕਰਦੇ ਹਨ। ਜਦੋਂ ਵੀ ਸਦੀ ਬਦਲਣ ਤੋਂ ਮਗਰੋਂ ਅਠੱਤ੍ਰ ਤੇ ਸਤਾਨਵਾਂ ਸਾਲ ਆਉਂਦਾ ਹੈ ਉਦੋਂ ਹੀ ਮੁਲਕ ਵਿਚ ਜ਼ਰੂਰ ਗੜਬੜ ਪੈਂਦੀ ਹੈ ਜੈਸੇ (੧੫੭੮) ਬਿਕ੍ਰਮੀ ਵਿਚ ਬਾਬਰ ਨੇ ਏਮਨਾਬਾਦ ਨੂੰ ਮਾਰ ਕੇ ਲੋਦੀਆਂ ਦੇ ਖਾਨਦਾਨ ਦੇ ਰਾਜ ਦਾ ਅੰਤ ਕੀਤਾ ਅਤੇ (੧੫੯੭) ਸ਼ੇਰ ਸ਼ਾਹ ਸੂਰੀ ਨੇ ਹਿਮਾਯੂੰ ਨੂੰ ਹਾਰ ਦਿੱਤੀ। ਜਦੋਂ ਦੂਜੇ ਗੁਰਾਂ ਦੇ ਪਾਸ ਆਇਆ ਤਾਂ ਦਿੱਲੀ ਦਾ ਤਖ਼ਤ ਸ਼ੇਰ ਸ਼ਾਹ ਨੇ ਸਾਂਭਿਆ, ਫੇਰ (੧੬੭੮) ਵਿਚ ਛੇਵੇਂ ਗੁਰਾਂ ਨੇ ਸ਼ਾਹ ਜਹਾਨ ਨਾਲ ਜੰਗ ਕੀਤਾ ਉਸਨੂੰ ਹਾਰ ਦਿੱਤੀ ਅਤੇ (੧੬੯੭) ਵਿਚ ਅਖ਼ੀਰੀ ਜੰਗ ਕਰਤਾਰਪੁਰ ਵਿਚ ਛੇਵੇਂ ਗੁਰਾਂ ਨੇ ਜੰਗ ਲੜੀ। ਦੁਸ਼ਮਣ ਦੀ ਫੌਜ ਸਾਰੀ ਮਾਰ ਘੱਤੀ, ਫੇਰ (੧੭੭੮) ਵਿਚ ਬੰਦੇ ਬਹਾਦਰ ਨੇ ਬੜੀਆਂ ਭਾਰੀ ਜੰਗਾਂ ਲੜਕੇ ਜਿੱਤਾਂ ਪ੍ਰਾਪਤ ਕੀਤੀਆਂ ਅਤੇ (੧੭੯੭) ਵਿਚ (੧੨) ਮਿਸਲਾਂ ਨੇ ਮਿਲਕੇ ਮੁਗ਼ਲਾਂ ਦੇ ਰਾਜ ਦਾ ਅੰਤ ਕੀਤਾ ਸੀ ਇਓ (੧੮੭੯) ਵਿਚ ਮਹਾਰਾਜਾ ਰਣਜੀਤ ਸਿੰਘ ਨੇ ਜੰਗਾਂ ਲੜ ਕੇ ਆਪਣਾ ਰਾਜ ਕਾਇਮ ਕੀਤਾ ਅਤੇ (੧੮੯੭) ਵਿਚ ਰਣਜੀਤ ਸਿੰਘ ਦਾ ਰਾਜ ਚਲਾ ਗਿਆ। ਜੰਗ ਹੋਈ (੧੯੭੮) ਵਿਚ ਦੂਜੀ ਵਾਰ ਦੀ ਜੰਗ ਜਰਮਨ ਨੇ ਲੜੀ ਅਤੇ ਫੇਰ

(੧੯੯੭) ਵਿਚ ਤੀਜੀ ਜੰਗ ਜਰਮਨ ਨੇ ਲੜੀ ਅਤੇ ਆਪਣੇ ਮੁਲਕ ਵਿਚੋਂ ਅੰਗਰੇਜ਼ ਗਏ ਸੋ ਅੱਗੇ ਭਵਿੱਖ ਨੂੰ ਜੈਸੇ ਹੋਵੇਗਾ ਸੋ ਦੇਖੀ ਚਲਯੋ, ਜੈਸੇ ਕਰਤਾਰ ਦਾ ਭਾਣਾ ਹੋਵੇਗਾ (੫੫) (ਤੁਰਕੀ) ਤੁਰਕਾਨ ਦੇਸ ਦੇ ਬਲੀ ਘੋੜੇ (੬੫) (ਫੇਟੀ ਪਰਿਹੀ) ਮਾਤ ਪੈ ਗਈਆਂ ਵਾ ਉਲਟ ਪੈ ਗਈਆਂ ਮਾਰ ਪੈ ਗਈ, ਕੁਝ ਵੀ ਕਰਨ ਜੋਗੀਆਂ ਨ ਰਹੀਆਂ (੭੦) (ਠਾਂਢੇ ਕਟੇ) ਪਠਾਣ ਵੀ ਸੂਰਮੇ ਸੀ ਪਿਛੇ ਨਹੀਂ ਹਟੇ, ਖੜੇ ਹੀ ਕੱਟੇ ਗਏ (੭੧) (ਬਹੁ ਓਰੀ) ਬਹੁਤ ਤਰਫਾਂ ਤੋਂ (੭੫) (ਉਕਸੇ) ਉਠ ਨਹੀਂ ਸਕੇ, ਭਾਵ ਕੋਈ ਕਰਾਮਾਤ ਨਹੀਂ ਲਾਇ ਸਕੇ (੭੭) (ਦੁਹਾਈ) ਰਾਜ ਦੀ (ਵਾਹਿਗੁਰੂ)

## ਉਤਰਾਰਧ ਅਧਿਆਇ ੨੮

(੧੦) (ਸ਼ਬਦ ਰਾਗ ਆਸਾ॥ ਖੁਰਾਸਾਨ) ਕਾਬਲ ਦੀ ਤਰਫ਼ ਇਕ ਖੁਰਾ ਸਾਨ ਇਲਾਕਾ ਹੈ ਜਿਸ ਵਿਚ ਬਾਬਰ ਦਾ ਜਨਮ ਹੋਇਆ ਹੈ। ਹੇ ਪ੍ਰਮੇਸ਼ਰ ਤੈਂ ਖੁਰਾਸਾਨੀਆਂ ਦਾ ਪੱਖ ਕੀਤਾ ਹੈ, ਦੇਖ ਲੌ ਆਪਣੇ ਆਪ ਨੂੰ ਕਰਤਾ ਦੋਸ਼ ਨਹੀਂ ਦਿੰਦਾ। ਏਨ੍ਹਾਂ ਨੇ ਮਾਰ ਪੈਣ ਤੋਂ ਵਿਰਲਾਪ ਕੀਤਾ ਹੈ ਤੈਨੂੰ ਦਰਦ ਨਹੀਂ ਆਇਆ। ਅਸਲ ਵਿਚ ਹੇ ਕਰਤੇ ! ਤੂੰ (ਸਭਨਾ) ਪਠਾਣਾਂ ਦਾ ਵੀ ਹੈ (ਸੋਈ) ਮੁਗਲਾਂ ਦੀ ਵੀ ਹੈਂ। ਪਰ ਜੇ ਸੁਕਤਾ ਸੁਕਤੀ ਵਾਲੇ ਨੂੰ ਮਾਰੇ ਤਾਂ ਤੇਰੇ ਮਨ ਵਿਚ ਗੁੱਸਾ ਨਹੀਂ ਹੁੰਦਾ। ਜੈਸੇ ਦੋ ਪਹਿਲਵਾਨ ਵਾ ਦੋ ਸ਼ੇਰ ਵਾ ਦੋ ਹਾਥੀ, ਆਪ ਨੇ ਕਿਹਾ ਦੋਵੇਂ ਇਕੋ ਜਿਹੇ ਹਨ, ਜ਼ੋਰ ਦੇਖ ਲੈਣ ਦਿਓ, ਪਰ ਜੇ ਸ਼ਕਤ ਵਾਲਾ ਸ਼ੇਰ ਪੈ ਕੇ ਗਊਆਂ ਦੇ ਵਗ ਨੂੰ ਮਾਰੇ ਤਾਂ ਫੇਰ ਖਸਮ ਨੂੰ ਪੁਰਸ਼ਾਰਧ ਕਰਨਾ ਪੈਂਦਾ ਹੈ। ਹੁਣ ਜੋ ਬੁੱਢੇ ਇਸਤ੍ਰੀਆਂ ਬੱਚੇ ਪਕੜੇ ਹਨ ਏਨ੍ਹਾਂ ਨੂੰ ਛਡੌਣ ਵਾਸਤੇ ਹੁਣ ਸਾਡੇ ਦੁਆਰਾ ਪੁਰਸ਼ਾਰਥ ਉੱਦਮ ਕੀਤਾ ਹੈ॥ (ਰਤਨ ਵਿਗਾੜਿ ਵਿਗੋਏ ਕੁਤੀਂ)॥ ਜੋ ਰਤਨ ਵਰਗਾ ਜਨਮ ਸੀ ਪ੍ਰਮੇਸ਼ਰ ਨੂੰ (ਵਿਗੋਏ) ਭੁਲਾ ਕੇ ਤੇ ਵਿਗਾੜ ਪਾ ਕੇ ਕੁੱਤਿਆਂ ਦੀ ਤਰ੍ਹਾ ਨਿਸਫਲ ਗੁਆ ਲਿਆ। (ਸਾਰ) ਖਬਰ ਪਤਾ ਨਹੀਂ ਲੱਗਦਾ ਹੈ ਕਿ ਕਿਤਨੇ ਕੁ ਜੰਗ ਮੇਂ ਮਰ ਗਏ ਹਨ। (ਆਪੇ ਜੋੜਿ ਵਿਛੋੜੇ)॥ ਆਪੇ ਹੀ ਸੂਖਮ ਸਥੂਲ ਸਰੀਰਾਂ ਨੂੰ ਜੋੜਦਾ ਹੈ, ਆਪ ਹੀ ਵਿਛੋੜ ਦਿੰਦਾ ਹੈ, ਜੈਸੇ ਉਸ ਦੀ ਵਡਿਆਈ ਹੈ ਤੈਸੇ ਕਰਕੇ ਦੇਖਦਾ ਹੈ (ਵਡਿਆਈ) ਇੱਛਾ ਦਾ ਨਾਮ ਹੈ॥ (ਜੇਤੇ ਚੁਗੈ ਦਾਮੇ) ਜਿਤਨੇ ਉਹ ਭੋਗ ਭੋਗਦਾ ਹੈ ਮਾਲਕ ਦੀ ਨਿਗ੍ਹਾ ਵਿਚ ਉਹ ਤਾਂ ਇਕ ਜੈਸੇ ਕੀੜਾ ਦਾਣੇ ਚੁੱਗਦਾ ਹੈ ਐਸੇ ਹੀ ਨੀਦਰ ਵਿਚ ਆਉਂਦਾ ਹੈ, ਕੋਈ ਬਹੁਤਾ ਵੱਡਾ ਨਹੀਂ ਹੈ॥ (ਮਰਿ ਮਰਿ ਜੀਵੈ) ਸੰਸਾਰ ਦੀ ਤਰਫ ਜਿਉਂਦਾ ਹੈ ਅੰਦਰੋਂ ਮੇਰੇ ਪ੍ਰਮੇਸ਼ਰ ਵਲੋਂ ਮਰਿਆ ਹੋਇਆ ਹੈ। ਓਧਰ ਜੀ ਆਵੇ ਤੇ ਨਾਮ ਦਾ ਕਥਨ ਕਰੇ॥ (੧੫) (ਬੰਦ) ਬੰਦੀ-ਖ਼ਾਨੇ ਵਿਚ ਭਾਈ ਮਨੀ ਸਿੰਘ ਜੀ ਪਹਿਲੀ ਵਾਰ ਦਾ ਟੀਕਾ

ਲਿਖਿਆ ਹੈ ਕਿ ਜਿਤਨੇ ਵੀ ਕੈਦੀ ਸਨ ਸਾਰਿਆਂ ਦੀਆਂ ਹੀ ਚੱਕੀਆਂ ਆਪੇ ਚੱਲਣ ਲਾ ਦਿੱਤੀਆਂ। ਗੁਰੂ ਜੀ ਨੇ ਕਿਹਾ ਤੁਸੀਂ ਦਾਣੇ ਪਾਈ ਚਲੋ। (੨੫) (ਸਿਰ ਕਾਤੀ) ਕਾਤਾ ਭੇਡਾਂ ਮੁੰਨਣ ਵਾਲੀਆਂ, ਸਿਰ ਵਿਚ ਮੋਤੀ ਆਦਿ ਗੁੰਦੇ ਸਨ ਉਹ ਲੈਣ ਵਾਸਤੇ। (ਧੂੜਿ) ਕੇਸ ਲਟਾਂ ਗਲ ਵਿਚ ਧੂਈ ਦੀਆਂ ਪੈ ਰਹੀਆਂ ਹਨ, ਵਾ ਧੜ ਦੇ ਵਿਸ਼ਟਾ ਦੇ ਤੋਬਰੇ ਮੁਖ ਤੇ ਚਾੜ੍ਹਦੇ ਹਨ ਧਨ ਪੁੱਛਣ ਵਾਸਤੇ (ਹਦੂਰਿ) ਮਹਿਲਾਂ ਦੇ (ਵੇਸ) ਨਾਨਾ ਤਰ੍ਹਾਂ ਦੇ ਵੇਸ ਸੁਆਗ ਕੌਤਕ ਕਰਕੇ ਵੇਖਦਾ ਹੈ (ਦੰਦ ਖੰਡ ਕੀਤੇ ਰਾਸਿ) ਮੁੱਖ ਖੰਡ ਦੇ ਨਾਲ ਭਰਨਾ ਕੀਤੇ, ਵਾ ਹਾਥੀ ਦੇ ਦੰਦ (ਖੰਡ) ਚੀਰਕੇ (ਰਾਸਿ) ਬਣਾਏ ਹੋਏ ਚੂੜੇ ਪਾਏ ਸਿਵਾ ਹਾਥੀ ਦੇ ਦੰਦਾਂ ਦੇ ਪਲੰਘ ਬਨਾਏ ਹੋਏ ਸੀ। ਬੈਠਣ ਨੂੰ ਸੇਜਾਂ (ਝਲੇ) ਪਖੇ ਲੱਖਾਂ ਤਾਂ ਬੈਠੀਆਂ ਹੋਈਆਂ ਦਿਉਰਾਂ ਤੋਂ ਚੀਜ਼ਾਂ ਲੈਂਦੀਆਂ ਸੀ ਲੱਖਾਂ ਖੜੀਆਂ ਵਾ ਲੱਖਾਂ ਤਾਂ ਨਵੀਆਂ ਵਿਆਹੀਆਂ ਹੋਈਆਂ ਨੂੰ ਬੈਠੀਆਂ ਦੇਖ ਰਹੀਆਂ ਸਨ ਤੇ ਖੜੀਆਂ ਉਨ੍ਹਾਂ ਨੂੰ ਬੈਠਣ ਨੂੰ ਥਾਂ ਨਹੀਂ ਸੀ ਮਿਲਦਾ॥ ਵਾ ਇਕ ਤਾਂ ਬੈਠੀਆਂ ਨੂੰ ਲੱਖਾਂ ਭਾਵ ਜਾਣ ਲੈਂਦੀਆਂ ਸਨ ਕਿ ਕਮਲੀ ਹੈ ਕਿ ਸੁਚੱਜੀ ਹੈ॥ ਇਕ ਖੜੀਆ ਨੂੰ ਜਾਣ ਲੈਂਦੀਆਂ ਹਨ॥ (ਦੂਤਾ) ਜਮਾਂ ਨੂੰ ਵਾ ਬਾਬਰ ਦੇ ਸਿਪਾਹੀਆਂ ਜੋ ਸ਼ਾਹ ਰੰਗ ਤਮਾਸ਼ੇ ਦੇਖਣ ਦੇ ਚਾਅ ਵਿਚ ਲੱਗੇ ਰਹਿੰਦੇ ਸੀ। ਉਨ੍ਹਾਂ ਦੀ ਧਨ ਪੁੱਛਣ ਵਾਸਤੇ ਮਾਰ ਕਰਕੇ ਸੁਰਤਿ ਗੁਆ ਦਿੱਤੀ। (ਵਾਣੀ) ਦੁਹਾਈ ਰਾਜ ਦੀ, ਭਾਵ ਉਸਦਾ ਬੋਲ ਬਾਲਾ ਹੋ ਗਿਆ (ਕੁਇਰੁ) ਟਿਕਿਆਂ ਨੂੰ ਬੁਰਕੀ ਵੀ ਰੋਟੀ ਦੀ ਖਾਣ ਨੂੰ ਨਹੀਂ ਮਿਲਦੀ ਹੋਰ ਤਾਂ ਕਿਸੇ ਨੂੰ ਕੀ ਮਿਲਣੀ ਹੈ॥ (ਵਖਤ) ਨਿਵਾਜਦਾ (ਖੁਦਾਇ) ਕਿ ਖ਼ੁਦਾ ਦੇ ਵਾਸਤੇ ਛਡਿ ਦੇਵੋ ਉਹ ਮੂੰਹ 'ਤੇ ਮਾਰਦੇ ਹਨ।

(ਇਕ ਘਰ ਆਵਹਿ ਆਪਣੈ) ਜੋ ਸਕੀਰੀਆਂ ਵਿਚ ਗਏ ਹੋਏ ਸਨ ਇਕ ਦੂਜੇ ਨੂੰ ਮਿਲਕੇ ਪੁੱਛਦੇ ਹਨ ਕਿ ਕੋਈ ਬਚ ਗਿਆ ਕਿ ਸਾਰੇ ਮਾਰੇ ਗਏ। ਇਕਨਾਂ ਦੇ ਕਰਮਾਂ ਵਿਚ ਏਹੀ ਲਿਖਿਆ ਹੈ ਕਿ ਬੈਠ ਕੇ ਦੁੱਖਾਂ ਨੂੰ ਰੋਂਦੇ ਹਨ, ਜਿਨ੍ਹਾਂ ਦੇ ਸਾਰੇ ਹੀ ਮਾਰੇ ਗਏ। ਜੋ ਪ੍ਰਮੇਸਰ ਨੂੰ ਭਾਉਂਦਾ ਹੇ ਉਮੇ ਹੁੰਦਾ ਹੈ ਮਨੁੱਖਾਂ ਦੇ ਕੀ ਵੱਸ ਹੈ। (੨੯) (ਸੋਹਿਤ ਸਿਰ ਹਿਤ ਭੂਖਨ ਰੂਰਨ) ਸੋਂਹਦੇ ਦੇ ਸੀ ਸਿਰ ਜਿਨ੍ਹਾਂ ਦੇ ਸੁੰਦਰ ਗਹਿਣਿਆਂ ਦੇ ਕਾਰਨ ਕਰਕੇ (੩੯) (ਜ਼ਰਤਾਰੀ) ਸੋਨੇ ਦੀਆਂ ਤਾਰਾਂ ਵਾਲੇ ਐਨੀਆਂ ਪੜਦਿਆਂ ਵਿਚ ਲੁਕ ਕੇ ਰਹਿੰਦੀਆਂ ਸਨ, ਮਨੁੱਖ ਦੀ ਤਾਂ ਕੀ ਗਿਣਤੀ ਹੈ, ਚੰਦ ਸੂਰਜ ਦੀ ਦ੍ਰਿਸ਼ਟੀ ਵਿਚ ਵੀ ਨਹੀਂ ਪੈਂਦੀਆਂ ਸੀ (੪੩) (ਹ੍ਵੈ ਅਮੀਰ) ਸ਼ਾਹੂਕਾਰ ਉਮਰੇ ਉਮਰਾਵ। (੪੫) (ਮੁਸਾਹਿਬ) ਅਹਿਲਕਾਰ ਟਿਕੇ (ਸਬਦ ਤਿਲੰਗ) ਗੁਰੂ ਜੀ ਨੇ ਇਸ ਸ਼ਬਦ ਵਿਚ ਬਾਬਰ ਨੂੰ ਜਣਾਇਆ ਕਿ ਅਸੀਂ ਭੰਗ ਪੀਣ ਵਾਲੇ ਫਕੀਰ ਨਹੀਂ ਹਾਂ। ਹੇ ਪ੍ਰਮੇਸ਼ਰ ਤੇਰਾ (ਭਉ) ਭੈ ਹੀ ਭੰਗ ਹੈ

(ਖਲੜੀ) ਚਿਤ ਹੀ ਸਾਡਾ ਕੂਨਾਂ ਹੈ ਜਿਸ ਵਿਚ ਫਕੀਰ ਸੁਖਾ ਰੱਖਦੇ ਹਨ। ਹਿੰਦੋਸਤਾਨ ਵੱਲ ਕੁੰਡੀ ਨਹੀਂ ਹੁੰਦੀ, ਸਿਲਾ ਹੀ ਹੇਠ ਰੱਖ ਕੇ ਵੱਟੇ ਨਾਲ ਕੁੱਟਦੇ ਹਨ, ਚਿਤ ਹੀ ਸਾਡਾ ਰਗੜਨ ਵਾਲੀ (ਖਲੜੀ) ਸਿਲਾ ਹੈ। (ਦਰਸਨ) ਸੰਗਤ ਵਿਚੋਂ ਗਿਆਨ ਦਰ ਵਿਚ ਖਲੋਕੇ ਨਿੱਤ-ਨਿੱਤ ਦਰਸ਼ਨਾਂ ਦੀ ਭਿਖਿਆ ਮੰਗਦੇ ਹਾਂ॥ (ਸਮਾਇ) ਸਾਨੂੰ ਤਾਂ ਤੇਰੇ ਦਰਸ਼ਨਾਂ ਦੀ ਹੀ ਮਸਤੀ ਚੜ੍ਹਦੀ ਹੈ॥ ਹੋਰ ਸੁੱਖੇ ਦੀ ਮਸਤੀ ਦੇ ਥਾਂ ਨਾਮ ਦੀ ਮਸਤੀ ਸੱਚੀ ਹੈ। ਬਾਬਰ ਕਹਿੰਦਾ ਸੀ।

ਉੱਚ ਜਾਤੀ ਵਾਲੇ ਤਾਂ ਭਗਤ ਹਨ, ਮੈਂ ਨੀਵੀਂ ਜਾਤ ਵਾਲਾ ਕੀ ਕਰ ਸਕਦਾ ਹਾਂ। ਦ੍ਰਿਸ਼ਟਾਂਤ ਦੇ ਕੇ ਦੱਸਦੇ ਹਨ (ਮਿਰਗਮੈਂ) ਕਸਤੂਰੀ (ਹਰਣਾ) ਮਿਰਗਾਣ ਸਾਰੇ ਸਰੀਰਾਂ ਤੋਂ ਹੀ ਆਪੋ ਆਪਣੇ ਇਸਟ 'ਤੇ ਚੜ੍ਹੇ ਸਕਦੇ ਹਨ, ਚਾਹੇ ਜਿਸੇ ਜਾਤ ਦਾ ਹੋਵੇ ਜੈਸੇ ਚੰਦਨ ਖੁਸ਼ਬੂ ਪਾ ਕੇ ਸਾਰੇ ਬ੍ਰਿਛਾਂ ਨੂੰ ਚੰਦਨ ਬਣਾ ਦਿੰਦਾ ਹੈ ਐਸੇ ਹੀ (ਭਗਤਾ ਜੋਤ ਇਨੇਹੀ) ਭਗਤਾਂ ਦੀ ਵੀ (ਜੋਤਿ) ਗਿਆਤ ਬੁਧੀ ਐਸੀ ਹੈ ਚਾਹੇ ਕਿਸੇ ਜਾਤੀ ਦਾ ਹੋਵੇ, ਪ੍ਰਮੇਸ਼ਰ ਦੀ ਭਗਤੀ ਦੀ ਖੁਸ਼ਬੂ ਪਾ ਕੇ ਉਸਨੂੰ ਭਗਤ ਹੀ ਬਣਾ ਦਿੰਦੇ ਹਨ (ਭਾਂਡਾ) ਭੰਡੀ ਘਿਓ ਇਕ ਪਸ਼ੂਆਂ ਦਾ ਰਸ ਹੀ ਹੈ ਅਤੇ ਕੁਪਿਆਂ ਵਿਚ ਬੰਦ ਹੈ ਅਤੇ ਪਟਕੀੜਿਆਂ ਵਿਚੋਂ ਨਿਕਲਿਆ ਹੈ (ਵਾ) ਭਾਂਡਾ ਉਤਪਤੀ ਦੀ ਕੋਈ ਭੰਡੀ ਨਹੀਂ ਕਰ ਸਕਦਾ ਕਿ ਏਹ ਕਿਵੇਂ ਬਣੇ ਹਨ, ਐਸੇ ਹੀ ਭਗਤ ਭਾਵੇਂ ਕਿਸੇ ਵਰਨ ਵਿਚ ਹੋਵਨ ਜੋ ਨਾਮ ਵਿਚ ਲਵ ਲਾ ਕੇ ਨਿੰਮ੍ਰਤਾ ਸਹਿਤ ਰਹਿੰਦੇ ਹਨ। ਉਨ੍ਹਾਂ (ਦਰਿ) ਦੁਆਰਾ ਸਾਨੂੰ ਭੀ ਨਾਮ ਦੀ ਭਿਖਯਾ ਪਾਉ। ਜੈਸੇ ਉਨ੍ਹਾਂ ਨੂੰ ਆਪਣੇ ਨਾਮ ਦੀ ਭਿਖਿਆ ਪਾਈ ਹੈ ਐਸੇ ਸਾਨੂੰ ਭੀ ਪਾਵੋ (੬੦) (ਸਤਿਭਾਇ) ਸੁਤੇ ਸਿਧ ਨਿਹਚੇ ਦਾ ਵਾਚਕ ਵੀ ਹੁੰਦਾ ਹੈ (੬੧) (ਕਰਹੁ ਬਲ ਕਰਨੀ) ਬਲਦੀ ਕਮਾਈ ਕਰੋ ਭਾਵ ਜ਼ੋਰ ਨਾਲ ਰਾਜ ਸਾਂਭੋ (੬੬) (ਛੋਡਹੁ ਕੈਦ ਜੁ ਗਹੀ, ਬਿਸਾਲਾ) ਬਹੁਤੀਆਂ ਇਸਤ੍ਰੀਆਂ (੭੦) (ਸਬਦ ਆਸਾ॥ ਖੇਲ) ਖੇਲਾਂ ਵਾਲੀਆਂ ਜਗਾ ਤੇਗਾਂ ਨੂੰ ਬੰਨ੍ਹਣ ਵਾਲੇ (ਗਾਡੇਰੜਿ) ਸੂਰਮੇ ਕਿਥੇ ਹਨ (ਵਾ) ਗਾਡੇਰਡ ਜੰਗੀ ਰਥ (ਕਵਾਈ) ਲਾਲ ਪੁਸ਼ਾਕੇ ਵਾਲੇ ਸੂਰਮੇ (ਆਰਸੀਆ) ਸ਼ੀਸ਼ੇ ਅੰਗੂਠੀਆਂ ਜਿਨ੍ਹਾਂ ਵਿਚ ਦੀ ਸੁੰਦਰ ਮੁੱਖ ਦਿਖ ਜਾਵੇ (ਜਰੁ) ਵੰਡ ਭਰਾਵਾਂ ਦੀ ਮਾਯਾ ਹੋਰਾਂ ਨੂੰ ਵਾ ਭਰਾਵਾਂ ਵਿਚ ਹੀ (ਜਹਿ) ਮਾਇਆ (ਮੰਡਪ) ਸਭਾ ਅਸਥਾਨ ਤੇ ਮਹਿਲ (ਬੰਕ ਸਰਾਈ) ਬੰਕ ਸੁੰਦਰ ਸਰਾਵਾਂ ਸੇਜ ਸੁਖਾਲੀ ਕਿਥੇ ਹਨ, ਸੇਜਾ ਸੁਖਾਲੀਆਂ ਸੁਖ ਵਾਲੀਆਂ ਸਖੀਆਂ ਦੇ ਸਹਿਤ ਜਿਨ੍ਹਾਂ ਸੇਜਾ ਨੂੰ ਦੇਖਕੇ ਕਾਮਣਾਂ ਇਸਤ੍ਰੀਆਂ ਪੁਰਖਾਂ ਕਾਮੀਆਂ ਨੂੰ ਨੀਂਦ ਨਹੀਂ ਸੀ ਆਉਂਦੀ, ਐਸੀਆਂ ਸੁੰਦਰ ਸੇਜਾਂ ਸਨ (ਪਾਨ ਤੰਬੋਲੀ) ਪਾਨਾਂ ਦੇ ਤੰਬੋਲੀ ਬੀੜੇ ਲਾ ਲਾ ਕੇ ਦੇਣ ਵਾਲੀਆਂ (ਹਰਮਾਂ) ਇਸਤ੍ਰੀਆਂ ਭਾਵ ਦਾਸੀਆਂ ਕਿਧਰ ਗਈਆਂ ਹਨ (ਛਾਈ ਮਾਈ) ਛਪ

ਛੁਪ ਗਈਆਂ ਵਾ ਮਾਯਾ ਦਾ ਪਸਾਰਾ ਹੀ ਸੁਆਹ ਹੋ ਗਇਆ। (ਚੰਗਿਆਈ) ਚੰਗੇ ਕਰਮ ਪਹਿਲਾ ਪ੍ਰਮੇਸ਼ਰ ਉਸਦੇ ਖੋਹ ਲੈਂਦਾ ਹੈ। ਜਿਸ ਤੋਂ ਚੰਗੇ ਕੰਮ ਖੋਹ ਲਵੇ ਉਹ ਪ੍ਰਮੇਸ਼ਰ ਦਾ ਭੁਲਾਇਆ ਹੈ। (ਮੀਰੁ) ਬਾਬਰ ਸੁਣਿਆ ਕਿ ਹੱਲਾ ਕਰਦਾ ਹੈ (ਥਾਨ) ਤਕੀਆ ਤੇ ਹੋਰ ਮਕਾਨ (ਬਿਜ ਮੰਦਰ) ਚੂਨੇ ਗਚ ਮੰਦਰ ਭੀ ਤੇ ਕੁਟ ਕੁਟ ਕੇ ਕੋਇਰਾ ਨੂੰ ਮਿੱਟੀ ਵਿਚ ਮਿਲਾ ਦਿੱਤਾ (ਪਰਚਾ ਲਾਇਆ) ਕਰਾਮਾਤ ਦਾ (ਤਾਣਿ) ਕੇ ਚਲਾਈਆਂ ਮੁਗ਼ਲਾਂ ਨੇ (ਹਸਤ ਚਿੜਾਈ) ਪਠਾਣਾਂ ਦੀਆਂ ਹੱਥਾਂ ਵਿਚ ਹੀ ਚਿੜ ਗਈਆਂ ਭਾਵ ਮਿਸ ਹੋ ਗਈ ਹੈ। (ਭਟਿਆਣੀ) ਭਟਾਂ ਜਸ ਗਾਉਣ ਵਾਲਿਆਂ ਦੇ ਘਰਾਂ ਵਾਲੀਆਂ ਹੋਰ ਕਿਸ ਥਾਂ ਜਾ ਕੇ ਪੁਕਾਰ ਕਰੀਏ ਉਹ ਹੁਕਮੀ ਹੁਕਮ ਵਿਚ ਚਲਾ ਕੇ ਸ੍ਰਿਸ਼ਟੀ ਨੂੰ, ਪ੍ਰਸੰਨ ਹੁੰਦਾ ਹੈ। ਲਿਖੇ ਅਨੁਸਾਰ ਦੁੱਖ ਸੁੱਖ ਜੀਵ ਪਾਉਂ ਹਨ ਵਾ ਪ੍ਰਮੇਸ਼ਰ ਦੀ ਪ੍ਰਾਪਤੀ (੭੦) (ਆਵਨ ਲਗੇ ਨਗਰ ਨਰ ਨਾਰੀ) ਜੋ ਭਗੌੜੇ ਹੋ ਕੇ ਬਾਹਰ ਨੂੰ ਭੱਜ ਗਏ ਸਭ ਉਹ ਮੁੜਕੇ ਨਗਰ ਨੂੰ ਆਉਣ ਲੱਗੇ। (੭੧) (ਅਰੁਨ ਧਰਨਿ) ਲਾਲ ਧਰਤੀ ਹੋਈ ਪਈ ਸੀ ਵਾਹਿਗੁਰੂ (੭੨) (ਦਾਰੁਨ ਰੂਪ ਬਿਰੂਪ ਭਾ) ਚੰਗੇ ਰੂਪ ਤੋਂ ਭਿਆਨਕ ਤੇ ਬਿਰੂਪ ਹੋਇਆ ਪਿਆ ਹੈ (੭੫) (ਸਬਦ ਆਸਾ ਗੋਇਲੀ) ਗੁਆਲੇ ਗਊਆਂ ਦੇ ਪਾਲਕ ਜਿੰਨ੍ਹਾਂ ਦੇ ਦੇਸ਼ ਵਿਚ ਕਾਲ ਪੈ ਜਾਂਦਾ ਹੈ, ਉਹ ਦਰਿਆਵਾਂ ਤੇ ਮਹੀਨਾ ਦੋ ਮਹੀਨੇ ਗੋਲ ਵਾਸਾ ਕੱਟਣ ਵਾਸਤੇ ਆਉਂਦੇ ਹਨ, ਜਦ ਉਨਾਂ ਦੇ ਪਿੰਡਾਂ ਵਿਚ ਬਾਰਸ਼ ਪੈ ਜਾਂਦੀ ਹੈ, ਫੇਰ ਚੱਲੇ ਜਾਂਦੇ ਹਨ। ਐਸੇ ਜੀਵ ਵੀ ਸੰਸਾਰ ਮੇਂ ਗੁਆਲੇ ਦੀ ਤਰ੍ਹਾਂ ਗੋਲਾ ਵਾਸਾ ਹੀ ਕੱਟਣ ਆਏ ਹੋਏ ਹਨ। ਜੋ ਜੀਵ ਘਰ ਬਾਰ ਬੰਨ੍ਹਦੇ ਹਨ ਏਹ ਝੂਠ ਦੀ ਕਮਾਈ ਕਰਦੇ ਹਨ (ਸੂਤਿਹੋਂ) ਪ੍ਰਮਾਦ ਦੀ ਨੀਂਦ ਵਿਚ ਵਾ ਅਵਿਦਜਾ ਦੀ ਨੀਂਦ ਵਿਚ ਸੁਤਿਓ, ਜਾਗਹੁ ਗਿਆਨ ਅਵਸਥਾ ਮੇਂ, ਜੀਵ ਰੂਪੀ ਵਣਜਾਰਾ ਤਾਂ ਪ੍ਰਲੋਕ ਨੂੰ ਚੱਲਿਆ ਗਇਆ (ਪਿੰਡੁ) ਸਥੂਲ ਸਰੀਰ ਏਥੇ ਹੀ ਪਵੈ ਪਇਆ ਰਹੇਗਾ। ਜੇ ਕੋਈ ਏਸ ਗੱਲ ਨੂੰ ਜਾਣੇ ਉਹ ਮਰੇ ਨੂੰ ਕੀ ਕਰਦੇ ਹੋ। ਉਹ ਪ੍ਰਮੇਸ਼ਰ ਹੁਣ ਭੀ ਹੈ, ਹੋਸੀ, ਅੱਗੇ ਨੂੰ ਹੋਵੇਗਾ, ਸੋਈ ਪਿੱਛੇ ਵੀ ਸੀ। ਜੇ ਇਕੱਠੇ ਹੀ ਮਰ ਗਏ ਤਾਂ ਤੁਹਾਨੂੰ ਕੌਣ ਰੋਵੇਗਾ, ਤੁਸੀਂ ਤਾਂ ਧੰਧਿਆਂ ਨੂੰ ਪਿੱਟਦੇ ਹੋ ਕਿ ਸਾਡਾ ਹੱਲ ਵਾਹੁੰਦਾ ਸੀ, ਹੱਟੀ ਕਰਦਾ ਸੀ, ਹੁਣ ਕੌਣ ਕਰੂ। ਏਹ ਤੁਸੀਂ ਝੂਠ ਦੀ ਕਮਾਈ ਕਰਦੇ ਹੋਂ (ਕਤ ਹੀ) ਕਦੇ ਵੀ ਤੁਸੀਂ ਲੋਕਾਂ ਨੂੰ ਸੁਣਾਉਂਦੇ ਹੋ ਕਿ ਕੋਈ ਇਉਂ ਨਾ ਕਹੇ ਕਿ ਏਸਦਾ ਰੋਣ ਵਾਲਾ ਕੋਈ ਨਹੀਂ ਹੈ (ਜਿਸ ਤੇ ਸੁਤਾ) ਜਿਸ ਪ੍ਰਮੇਸ਼ਰ ਤੋਂ ਭੁੱਲ ਕੇ ਪਰਮਾਦੁਤਾ ਦੀ ਨੀਂਦ ਵਿਚ ਸੁੱਤਾ ਹੈ, ਜੇ ਓਹੀ ਜਗਾਵੇ ਤਾਂ ਗਿਆਨ ਅਵਸਥਾ ਵਿਚ ਜਾਗ ਸਕਦਾ ਹੈ, ਆਪੇ ਨਹੀਂ। (ਘਰੁ) ਸਰੂਪ ਰੂਪੀ ਆਪਣੇ ਘਰ ਨੂੰ ਬੁਝੇ ਤਾਂ ਫੇਰ ਅਵਿਦਿਆ ਦੀ ਨੀਂਦ ਨਹੀਂ ਹੁੰਦੀ। (ਦੇਖਿ ਕੇ) ਦੇਖ ਕੇ ਜਦੋਂ ਅਸੀਂ ਕਾਠ ਦੀ

ਘੋੜੀ ਚੜ੍ਹਾਇਆ ਸੀ ਓਸ ਵਕਤ ਕਿਤਨਾ ਧਨ ਸੀ ਏਸ ਵਿਚਾਰ ਦੇ ਤਾਈਂ ਬੁੱਝਣਾ ਕਰੋ, ਨਾਮ ਦਾ ਵਣਨ ਕਰਕੇ (ਮਖਸੂਦੁ) ਨਫਾ ਲੈਣ ਕਰੋ ਮਗਰੋਂ ਮਤਾਂ ਪਛਤਾਓਗੇ (੭੬) (ਐਸੇ ਤੱਤ ਪਰਾਵਹੁ) ਇਸ ਪ੍ਰਕਾਰ ਤਤਪਰ ਹੋਵੋ ਵਾ ਇਸ ਪ੍ਰਕਾਰ ਤਤ ਸਰੂਪ ਨੂੰ ਪ੍ਰਾਤ ਕਰੋ (ਧਰਮਿ ਭੂਮ) ਜੋ ਧਰਮ ਦੇ ਪ੍ਰਪੱਕ ਹੋਣਾ ਹੈ ਵਾ ਧਰਮ ਦੇ ਅਨਸਾਰੀ ਹੋ ਕੇ ਜੋ ਬੁਧੀ ਨੂੰ ਸੋਧਣਾ ਹੈ, ਏਹ ਧਰਤੀ ਨੂੰ ਬਣਾਵੋ। ਸੱਚੇ ਨਾਮ ਦਾ ਬੀਜ ਬੀਜੋ (ਤੋਟਾ) ਭੁਲਣ ਸੇ ਤੋਟ ਹੈ (ਲਾਹਾ) ਨਾਮ ਜਪਣ ਸੇ ਲਾਹਾ ਹੈ (ਵਾਟ) ਰਸਤਾ ਧੁਰੋਂ ਹੀ ਚੱਲਿਆ ਆਇਆ ਹੈ, ਜੋ ਪ੍ਰਮੇਸ਼ਰ ਨੂੰ ਭਾ ਜਾਂਦਾ ਹੈ ਉਸਨੂੰ ਵਡਿਆਈ ਬਖਸ਼ਦਾ ਹੈ।

## ਉਤਰਾਰਧ ਅਧਿਆਇ ੨੯

(੨) (ਆਪ ਪੁਰਾ) ਪਹਿਲੀ ਵਾਰ ਏਸ ਤੋਂ (੩) (ਬਹੁਰੋ ਮਿਲਜੋ ਦੁਖਦ ਮਤਿ ਹੀਨੋ) ਫੇਰ ਸਾਨੂੰ ਸ੍ਰੇਸ਼ਟ ਮਤ ਤੋਂ ਹੀਣਾ ਸ਼ਰਾਬੀ ਮਿਲਯਾ, ਜਿਸਨੇ ਮੈਨੂੰ ਧੱਕਾ ਦਿੱਤਾ ਸੀ, (੬) (ਗ੍ਰਿਹਸਤ ਧਰਮ) ਗ੍ਰਹਿਸਤ ਸ੍ਰੇਸ਼ਟ ਧਰਮ ਏਹੀ ਹੈ (੧੪) (ਪਰ) ਉਪਰ (੧੪) (ਪਰਿ) ਪੈ ਕੇ (੧੫) (ਅੰਬਕ) ਨੇਤ੍ਰ (੧੮) (ਸੰਤਨ ਚੀਰ) ਕਖਾਏ ਬਸਤ੍ਰ (੧੯) (ਮੰਦ ਮੰਦ ਮਗ ਬਿਖੈ ਸੁਹਾਏ) ਹੌਲੀ-ਹੌਲੀ ਨਾਲ ਦੇ ਨਾਲ ਚੱਲਦੇ ਹੋਏ ਰਸਤੇ ਵਿਚ ਸੋਂਹਦੇ ਹਨ। ਏਥੋਂ ਪਤਾ ਲੱਗਾ ਹੇ ਕਿ ਬੇਬੇ ਨਾਨਕੀ ਤੇ ਜੈ ਰਾਮ ਜੀ ਚੜ੍ਹਾਈ ਕਰ ਗਏ ਹਨ, ਪਰ ਚੜ੍ਹਾਈ ਕਰਨ ਦਾ ਪ੍ਰਸੰਗ ਨਹੀਂ ਆਇਆ ਹੈ। ਪਖੋਂ ਕੇ ਰੰਧਾਵੇ (ਬਟਾਲੇ) ਸਹੁਰਿਆਂ ਦਾ ਪਿੰਡ ਸੀ। (੫੦) (ਕੁਰਾਹੀ) ਹਿੰਦੂ ਤੇ ਮੁਸਲਮਾਨ ਤੋਂ ਨਿਆਰੇ ਪੰਥ ਵਿਚ ਚਲਣ ਵਾਲੇ ਕੀਤੋ ਸੁ ਆਪਣਾ ਪੰਥ ਨਿਰਾਲਾ। (੬੩) (ਚਹੌਂ) ਮੈਂ ਏਹ ਚਾਹੁੰਦਾ ਹਾਂ ਕਿ ਆਪਣਾ ਪ੍ਰਵਾਰ ਸੰਭਾਲ ਲੈਣ ਤੇ ਮੈਂ ਫੇਰ ਏਨ੍ਹਾਂ ਨੂੰ ਕੀ ਕਹਿਣਾ ਹੈ। ਏਨ੍ਹਾਂ ਤੋਂ ਬਿਨਾਂ ਗੁਰੂ ਜੀ ਨੂੰ ਹੋਰ ਉਲ੍ਹਾਮੇ ਵੀ ਕਿਨੇ ਦੇਣੇ ਸੀ। (੭੫) (ਲਾਵਨ) ਤੁਸੀਂ ਮੇਰੇ ਸਾਥ ਲਾਵਾਂ ਲੈਣ ਵਾਸਤੇ ਕਿਉਂ ਫਿਰੇ।

## ਉਤਰਾਰਧ ਅਧਿਆਇ ੩੦

(੭) (ਪਹਿਲ ਕੀ) ਪਹਿਲ ਦ੍ਵੈਤ ਦੁਖਦਾਇਕ॥ (੯) (ਪਹੁਚੇ ਜਹਾਂ ਭਗਤ ਮਨ ਪਾਵਨ) ਜਿਥੇ ਪਵਿੱਤ੍ਰ ਮਨ ਵਾਲੇ ਭਗਤ ਵੱਸਦੇ ਹਨ ਉਥੇ ਪਹੁੰਚ ਗਏ। ਮਾਤਾ ਸੁਲਖਣੀ ਨੂੰ ਸਾਹਿਬਜ਼ਾਦਿਆਂ ਸਮੇਤ ਅਜੇ ਪਖੋ ਕੇ ਰੰਧਾਵੇ ਹੀ ਛੱਡ ਗਏ। ਜਦ ਕਰਤਾਰਪੁਰ ਮਕਾਨ ਪੈ ਗਏ ਉਦੋਂ ਮਾਤਾ ਜੀ ਤੇ ਸਾਹਿਬਜ਼ਾਦੇ ਗਏ ਸਨ॥ (੧੭) (ਬੈਰਾਗੀ) ਰਾਮਾ ਨੁੱਜ ਦੇ ਉਪਾਸ਼ਕ (੨੫) (ਸਬਦ ਰਾਮਕਲੀ ਵਾਰ=ਮ : ੧=ਤਲਬਾ ਪਉਸਨਿ ਆਕੀਆ) ਜੋ ਮਨ ਕਰਕੇ ਪ੍ਰਮੇਸ਼ਰ ਤੋਂ ਆਕੀ

ਬੇਮੁੱਖ ਰਹੇ ਹਨ, ਸਰੀਰ ਕਰਕੇ ਤਾਂ ਹਰੇਕ ਨੂੰ ਹੀ ਦੁੱਖ ਸੁੱਖ ਭੋਗਣਾ ਪੈਂਦਾ ਹੈ ਉਨ੍ਹਾਂ ਦੇ ਤਾਈਂ (ਤਲਬਾਂ) ਤਦੀ ਦੇ ਤਲਬਾਂ ਨੇ ਭਾਵ ਸਦੇ ਪੈਣਗੇ, ਜਿਨ੍ਹਾਂ ਦਾ ਹਿਸਾਬ ਕਿਤਾਬ ਅਜੇ ਬਾਕੀ ਰਹਿੰਦਾ ਹੈ, ਕਈ ਕਹਿੰਦੇ ਹਨ ਪ੍ਰਮੇਸ਼ਰ ਤੋਂ ਤਾਂ ਕੋਈ ਆਕੀ ਨਹੀਂ ਰਹਿੰਦਾ। ਏਸ ਕਰਕੇ (ਨਿਆਂ ਕੀਆ) ਪਾਠ ਚਾਹੀਦਾ ਹੈ ਏਹ ਠੀਕ ਹੈ, ਬਾਹਰੋਂ ਤਾਂ ਦੁੱਖ ਸੁੱਖ ਭੋਗਣਾ ਹੀ ਪੈਂਦਾ ਹੈ। ਪਰ ਮਨ ਕਰਕੇ ਤਾਂ ਬੇਮੁੱਖ ਹੀ ਰਹਿੰਦੇ ਹਨ ਨਾ। (ਹੋਸੀ ਆਇ ਤਈ) ਹੋਵੇਗਾ ਆ ਕੇ ਤੇਰੇ ਪਰ (ਤਈ) ਤਈਨਾਤ ਮੁਕੱਰਰ (ਭੀੜੀ ਗਲੀ) ਜੂਨਾਂ ਦੀ ਨਰਕ ਵਿਚ ਫਸੇਂਗਾ॥ (੨੬) (ਪਿਖਤੋ ਨ ਜਾਨਾ=) ਹੰਕਾਰ ਸੇ ਕਹਿਤਾ ਹੈ ਮੈਂ ਨਾ ਦੇਖੇ ਹਨ, ਨਾ ਜਾਣਦਾ ਹਾਂ॥ (੨੮) (ਚਲੇ ਕੁਚਾਲ) ਨਾਮ ਦਾਨ ਇਸ਼ਨਾਨ ਕਰਨ ਨੂੰ ਕੁਚਾਲ ਰਹਿੰਦਾ ਹੈ (ਚਾਲ ਨਿਜ ਤਜਾਗੀ)। ਚੋਰੀ ਡਾਕੇ ਲੁੱਟਣਾ ਘਸੁੱਟਣਾ ਛਡਿ ਕੇ॥ (੩੩) (ਕਰਜੋ ਨਿਰਾਦਰ) ਉਨ੍ਹਾਂ ਆਦਮੀਆਂ ਦਾ ਸਗੋਂ ਨਿਰਾਦਰ ਕੀਤਾ ਉਨ੍ਹਾਂ ਦੀ ਕਹੀ ਹੋਈ ਗੱਲ ਕੋਈ ਵੀ ਨਹੀਂ ਸੁਣਦਾ ਹੈ॥ (੩੪) (ਹਦੂਰੀ) ਨੇੜੇ ਵੀ ਕੁਝ ਨਹੀਂ ਦਿਸਦਾ॥ (੩੫) (ਨਿੰਦ ਕਰਿ ਪਾਪੀ) ਜੋ ਪਾਪੀ ਪਹਿਲਾਂ ਨਿੰਦਾ ਕਰਦਾ ਸੀ ਹੁਣ ਬੋਲ ਨਹੀਂ ਸਕਦਾ॥

## ਸ਼ਬਦ ਅਰੰਭ ਹੋਇਆ ਹੈ।

(ਅੰਗ ੪੧੮) (ੴ ਸਤਿਗੁਰ ਪ੍ਰਸਾਦਿ ॥ ਆਸਾ ਕਾਫੀ ਮਹਲਾ ੧ ਘਰੁ ੮ ਅਸਟਪਦੀਆ) ਜੈਸੇ ਗੋਇਲਿ ਗੋਇਲੀ ਤੈਸੇ ਸੰਸਾਰਾ ॥) ਜਿਸ ਪ੍ਰਕਾਰ (ਗੋਇਲਿ) ਕਿਸੇ ਓਪਰੇ ਚਰਾਂਦ ਵਾਲੀ ਥਾਂ ਆਪ ਦਾ ਸਮਾਂ ਬਤੀਤ ਕਰਨ ਵਾਸਤੇ (ਗੋਇਲੀ) ਪਸ਼ੂਆਂ ਦਾ ਚਰਵਾਹਾ ਜਾਂਦਾ ਹੈ, ਤੈਸੇ ਹੀ ਇਹ ਸੰਸਾਰ ਦਾ ਵਾਸਾ ਹੈ ਸਦਾ ਨਹੀਂ ਰਹਿਣ ਵਾਲਾ॥ (ਕੂੜੁ ਕਮਾਵਹਿ ਆਦਮੀ ਬਾਂਧਹਿ ਘਰ ਬਾਰਾ ॥ ੧ ॥) ਝੂਠ ਦੀ ਕਮਾਈ ਕਰਦੇ ਹਨ ਆਦਮੀ ਘਰਾਂ ਦੇ ਚੰਗੇ ਚੰਗੇ ਦਰਵਾਜ਼ਿਆਂ ਦੇ ਤਾਈਂ ਬਣਾਉਂਦੇ ਹਨ।੧। (ਜਾਗਹੁ ਜਾਗਹੁ ਸੂਤਿਹੋ ਚਲਿਆ ਵਣਜਾਰਾ ॥ ੧ ॥ ਰਹਾਉ ॥) ਗਿਆਨ ਦੀ ਜਾਗ ਕਰਕੇ ਹੇ ਅਗਿਆਨ ਵਿਚ ਸੁਤਿਹੋ ! ਜਾਗਣਾ ਕਰੋ। ਜੀਵ ਰੂਪ ਵਣਜਾਰਾ ਇਸ ਸੰਸਾਰ ਤੋਂ ਚੱਲਿਆ ਹੈ॥ (ਨੀਤ ਨੀਤ ਘਰ ਬਾਂਧੀਅਹਿ ਜੇ ਰਹਣਾ ਹੋਈ ॥) ਨਿਤ-ਨਿਤ ਹੀ ਘਰਾਂ ਦੇ ਤਾਈਂ ਬੰਨ੍ਹੀਏ ਜੇ ਸੰਸਾਰ ਦੇ ਵਿਚ ਰਹਿਣਾ ਹੋਵੇ॥ (ਪਿੰਡੁ ਪਵੈ ਜੀਉ ਚਲਸੀ ਜੇ ਜਾਣੈ ਕੋਈ ॥ ੨ ॥) ਸਰੀਰ ਏਥੇ ਹੀ ਡਿੱਗ ਪਵੇਗਾ॥ ਜੀ ਚੱਲਿਆ ਜਾਵੇਗਾ ਪ੍ਰਲੋਕ ਨੂੰ, ਜੇ ਕੋਈ ਇਸ ਗੱਲ ਨੂੰ ਜਾਣ ਲਵੇ।੨। (ਓਹੀ ਓਹੀ ਕਿਆ ਕਰਹੁ ਹੈ ਹੋਸੀ ਸੋਈ ॥) ਹੈ ਉਹ ਉਹ ਕੀ ਕਰਦੇ ਹੋ ਮਰਿਆ ਤੋਂ, ਉਹ ਪ੍ਰਮੇਸ਼ਰ ਪਿੱਛੇ ਸੱਚਾ ਸੀ, ਓਹੀ ਹੁਣ ਸੱਚਾ ਹੈ, ਉਹ ਅੱਗੇ ਨੂੰ ਸੱਚਾ ਹੋਵੇਗਾ॥ (ਤੁਮ ਰੋਵਹੁਗੇ ਓਸ ਨੋ

ਤੁਮ੍ ਕਉ ਕਉਣੁ ਰੋਈ ॥ ੩ ॥) ਤੁਸੀਂ ਓਸ ਆਪਣੇ ਸੰਬੰਧੀ ਨੂੰ ਰੋਂਦੇ ਹੋ ਜਦੋਂ ਕੋਈ ਵੀ ਨਾ ਰਿਹਾ ਤੁਹਾਨੂੰ ਫੇਰ ਕੌਣ ਰੋਵੇਗਾ।੩। (ਧੰਧਾ ਪਿਟਿਹੁ ਭਾਈਹੋ ਤੁਮ੍ ਕੂੜੁ ਕਮਾਵਹੁ ॥) ਧੰਧੇ ਕੰਮਾਂ ਵਾਸਤੇ ਹੀ ਹੇ ਭਾਈ, ਤੁਸੀਂ ਪਿੱਟਦੇ ਹੋ, ਝੂਠ ਨੂੰ ਕਮਾਉਂਦੇ ਹੋ (ਓਹੁ ਨ ਸੁਣਈ ਕਤ ਹੀ ਤੁਮ੍ ਲੋਕ ਸੁਣਾਵਹੁ ॥ ੪ ॥) ਉਹ ਮਾਰਿਆ ਹੋਇਆ ਪੁਰਸ਼ ਤੁਹਾਡਾ ਰੋਣਾ ਨਹੀਂ ਸੁਣਦਾ। ਤੁਸੀਂ ਲੋਕਾਂ ਨੂੰ ਸੁਣਾਉਂਦੇ ਹੋ।੪। (ਜਿਸ ਤੇ ਸੁਤਾ ਨਾਨਕਾ ਜਾਗਾਏ ਸੋਈ ॥) ਸ੍ਰੀ ਗੁਰੂ ਜੀ ਕਹਿੰਦੇ ਹਨ ਜਿਸ ਵੱਲੋਂ ਉਹ ਜੀਵ ਸੁੱਤਾ ਹੈ ਸੋ ਪ੍ਰਮੇਸ਼ਰ ਜੇ ਗੁਰੂ ਦੁਆਰਾ ਜਗਾ ਦੇਵੇ ਤਾਂ ਇਹ ਜੀਵ ਜਾਗ ਸਕਦਾ ਹੈ। (ਜੇ ਘਰੁ ਬੂਝੈ ਆਪਣਾ ਤਾਂ ਨੀਦ ਨ ਹੋਈ ॥ ੫ ॥) ਜੇ ਆਪਣੇ ਸਰੂਪ ਰੂਪੀ ਘਰ ਨੂੰ ਇਹ ਜੀਵ ਬੁਝ ਲਵੇ ਤਾਂ ਅਵਿਦਿਆ ਰੂਪੀ ਨੀਂਦ ਨਹੀਂ ਹੁੰਦੀ।੫। (ਜੇ ਚਲਦਾ ਲੈ ਚਲਿਆ ਕਿਛੁ ਸੰਪੈ ਨਾਲੇ ॥) ਜੇਕਰ ਚੱਲਦਾ ਹੋਇਆ ਪ੍ਰਲੋਕ ਨੂੰ ਜੀਵ ਕੁਝ ਲੈ ਚੱਲਿਆ ਹੋਵੇ, ਮਾਇਆ ਆਦਿਕ ਬਿਭੂਤੀ ਨੂੰ ਨਾਲ (ਤਾ ਧਨੁ ਸੰਚਹੁ ਦੇਖਿ ਕੈ ਬੂਝਹੁ ਬੀਚਾਰੇ ॥ ੬ ॥) ਤਾਂ ਤੁਸੀਂ ਭੀ ਧਨ ਇਕੱਠਾ ਕਰ ਲਵੋ ਚੱਲਦੇ ਹੋਏ ਜੀਵ ਨੂੰ ਦੇਖ ਕੇ, ਭਾਵ ਜੀਵ ਖ਼ਾਲੀ ਜਾਂਦਾ ਹੈ, ਇਸ ਵਿਚਾਰ ਤਾਈਂ ਸਮਝਣਾ ਕਰੋ।੬। (ਵਣਜੁ ਕਰਹੁ ਮਖਸੂਦੁ ਲੈਹੁ ਮਤ ਪਛੋਤਾਵਹੁ ॥) ਐਸਾ ਵਪਾਰ ਕਰੋ ਕਿ ਪ੍ਰਲੋਕ ਵਿਚ (ਮਖਸੂਦ) ਲਾਭ ਲਵੋ। ਹੇ ਭਾਈ, ਫਿਰ ਪਛਤਾਉਣਾ ਨਾ ਪਵੇ। (ਅਉਗਣ ਛੋਡਹੁ ਗੁਣ ਕਰਹੁ ਐਸੇ ਤਤੁ ਪਰਾਵਹੁ ॥ ੭ ॥) ਔਗੁਣ ਨੂੰ ਛੱਡ ਕੇ ਗੁਣਾਂ ਨੂੰ ਧਾਰਨ ਕਰਨਾ ਕਰੋ ਏਸ ਪ੍ਰਕਾਰ ਤੱਤ ਸਰੂਪ ਨੂੰ ਪ੍ਰਾਪਤ ਤਤਪਰ ਹੋਕੇ ਕਰਹੁ।੭। (ਧਰਮੁ ਭੂਮਿ ਸਤੁ ਬੀਜੁ ਕਰਿ ਐਸੀ ਕਿਰਸ ਕਮਾਵਹੁ ॥) ਧਰਮ ਦੀ ਧਰਤੀ ਸ਼ੁੱਧ ਰਿਦੇ ਵਿਚ ਸਤਿਨਾਮ ਦਾ ਬੀਜ ਬੀਜਣਾ ਕਰੇ। ਐਸੀ ਖੇਤੀ ਕਮਾਵਣਾ ਕਰੋ॥ (ਤਾਂ ਵਾਪਾਰੀ ਜਾਣੀਅਹੁ ਲਾਹਾ ਲੈ ਜਾਵਹੁ ॥ ੮ ॥) ਹੇ ਭਾਈ ! ਤਾਂ ਤੁਸੀਂ ਚੰਗੇ ਵਾਪਾਰੀ ਜਾਣੇ ਜਾਵੋਗੇ॥ ਜੇ ਕਰਕੇ ਚੰਗਾ ਲਾਭ ਆਤਮਾਨੰਦ ਪ੍ਰਾਪਤ ਕਰਕੇ ਰੂਪ ਪ੍ਰਲੋਕ ਨੂੰ ਲੈ ਕੇ ਜਾਵੇਂ॥੮॥ (ਕਰਮੁ ਹੋਵੈ ਸਤਿਗੁਰੁ ਮਿਲੈ ਬੂਝੈ ਬੀਚਾਰਾ॥) ਜੇ ਚੰਗੇ ਕਰਮ ਹੋਣ ਤਾਂ ਜੀਵ ਸਤਿਗੁਰਾਂ ਦੇ ਨਾਲ ਮਿਲ ਕੇ ਆਤਮਾ ਦੀ ਬੀਚਾਰ ਬੁਝਣਾ ਕਰਦਾ ਹੈ। (ਨਾਮੁ ਵਖਾਣੈ ਸੁਣੇ ਨਾਮੁ ਨਾਮੇ ਬਿਉਹਾਰਾ ॥ ੯ ॥) ਨਾਮ ਦਾ ਹੀ ਕਥਨ ਕਰੇ, ਨਾਮ ਦਾ ਹੀ ਸੁਨਣਾ ਕਰੇ ਅਤੇ ਨਾਮ ਦਾ ਹੀ ਜਪਣਾ ਜਪਾਉਣਾ ਰੂਪ ਵਣਜ ਕਰੇ।੯। (ਜਿਉ ਲਾਹਾ ਤੋਟਾ ਤਿਵੈ ਵਾਟ ਚਲਦੀ ਆਈ॥) ਜਿਵੇਂ ਨਾਮ ਜਪਣੇ ਕਰਕੇ ਸਦਾ ਲਾਭ ਹੁੰਦਾ ਹੈ, ਨਾਮ ਤੋਂ ਖ਼ਾਲੀ ਨੂੰ ਘਾਟਾ ਵੀ ਬਹੁਤ ਹੈ (ਵਾਟ) ਰਸਤਾ ਭਾਵ ਮਰਯਾਦਾ ਆਦਿ ਤੋਂ ਚੱਲਦੀਆਂ ਆ ਰਹੀਆਂ ਹਨ। (ਜੋ ਤਿਸੁ ਭਾਵੈ ਨਾਨਕਾ ਸਾਈ ਵਡਿਆਈ ॥ ੧੦ ॥

੧੩ ॥) ਜੋ ਤਿਸ ਪ੍ਰਮੇਸ਼ਰ ਨੂੰ ਭਾਂਵਦਾ ਹੈ, ਸ੍ਰੀ ਗੁਰੂ ਸਾਹਿਬ ਜੀ ਕਹਿੰਦੇ ਹਨ। ਤਿਸ ਦੇ ਤਾਈਂ ਸੋ ਸੱਚਾ ਨਾਮ ਜਪਾਉਣ ਦੀ ਵਡਿਆਈ ਮਿਲਦੀ ਹੈ।੧੦।੧੩। (ਅੰਗ ੯੫੩) (ਮਃ ੧ ॥ ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ ॥) ਸ੍ਰੀ ਗੁਰੂ ਨਾਨਕ ਦੇਵ ਜੀ ਆਖਦੇ ਹਨ ਕਿ ਹੇ ਪਿਆਰੇ ਮਨ ! ਨਿਸਚੇ ਕਰਕੇ ਸੱਚੀ ਵਡਿਆਈ ਦੇ ਤਾਈਂ ਸੁਣਨਾ ਕਰੋ। (ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ ॥) ਬੈਠ ਕੇ ਕਰਮਾਂ ਦੇ ਹਿਸਾਬ ਦੀ ਵਹੀ ਕੱਢ ਕੇ ਲੇਖਾ ਪ੍ਰਮੇਸ਼ਰ ਮੰਗੇਗਾ, ਭਾਵ ਰਿਦੇ ਦੇ ਸੰਸਕਾਰਾਂ ਸਹਿਤ ਹਿਸਾਬ ਹੋਵੇਗਾ (ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ ॥) ਤਲਬਾ=ਹੁਕਮ ਦੇ ਜ਼ੋਰ ਨਾਲ ਸਦਿਆ ਜਾਵੇਗਾ ਜੋ ਆਕੀ ਹਨ ਪ੍ਰਮੇਸ਼ਰ ਤੋਂ, ਤਿਨਾਂ ਦੇ ਤਾਂਈਂ (ਤਲਬਾ) ਸਖਤੀ ਦੇ ਸੱਦੇ ਪੈਣਗੇ, ਜਿਨ੍ਹਾਂ ਦੇ ਪਾਪ ਪੁੰਨ ਦੀ ਬਾਕੀ ਰਹੇਗੀ ਆਕੀ ਰਹਿਣ ਵਾਲਿਆਂ ਦੇ ਤਾਂਈਂ ਸੱਦੇ ਪੈਣਗੇ ਜਿਨ੍ਹਾਂ ਦਾ ਪਾਪ ਪੁੰਨ ਦਾ ਬਾਕੀ ਹਿਸਾਬ ਰਹਿੰਦਾ ਹੈ। (ਅਜਰਾਈਲੁ ਫਰੇਸਤਾ ਹੋਸੀ ਆਇ ਤਈ ॥) ਅਜ਼ਰਾਈਲ ਜਮਦੂਤ (ਫਰੇਸ਼ਤਾ) ਜੋ ਹੈ (ਤਈ) ਪੱਕਾ ਪਛਾਣ ਕਰਨ ਨੂੰ ਆ ਕੇ ਹੋਵੇਗਾ (ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ ॥) ਜਨਮ ਧਾਰ ਕੇ ਆਉਣਾ, ਮ੍ਰਿਤੂ ਹੋ ਕੇ ਜਾਣਾ ਨਹੀਂ ਦਿਸੇਗਾ। ਜਿਸ ਵੇਲੇ ਭੀੜੀ ਗਲੀ ਜੂਨਾਂ ਦੇ ਵਿਚ ਜਿੰਦ ਫਸ ਜਾਵੇਗੀ, ਇਸ ਗੱਲ ਦੀ ਸਮਝ ਨਹੀਂ ਪਵੇਗੀ। (ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥ ੨ ॥) ਝੂਠਾ ਸੰਸਾਰ, ਸਰੀਰ ਤੇ ਪਦਾਰਥ ਜੋ ਹੈ ਸ੍ਰੀ ਗੁਰੂ ਸਾਹਿਬ ਕਹਿੰਦੇ ਹਨ ਇਹ (ਨਿਖੁਟੇ) ਨਾਸ਼ ਹੋ ਜਾਣਗੇ। ਅੰਤ ਨੂੰ ਸੱਚ ਪ੍ਰਮੇਸ਼ਰ ਹੀ ਰਹੇਗਾ।੧। (ਅੰਗ ੧੧੬੮) (ਸੁਇਨੇ ਕਾ ਚਉਕਾ ਕੰਚਨ ਕੁਆਰ ॥) ਜੇਕਰ ਸੋਨੇ ਦਾ ਚਉਕਾ ਬਣਾ ਲਈਏ ਤੇ ਸੋਨੇ ਦੇ ਹੀ ਬਰਤਨ ਬਣਾ ਲਈਏ॥ (ਰੁਪੇ ਕੀਆ ਕਾਰਾ ਬਹੁਤੁ ਬਿਸਥਾਰੁ ॥) ਚਾਂਦੀ ਦੀਆਂ ਲਕੀਰਾਂ ਬਹੁਤ ਫਲਾਵਟ ਦੇ ਸਹਿਤ ਕਰੀਏ (ਗੰਗਾ ਕਾ ਉਦਕੁ ਕਰੰਤੇ ਕੀ ਆਗਿ ॥) ਗੰਗਾ ਦਾ ਪਾਣੀ (ਕਰੰਤੇ) ਜਗ ਦੀ ਅਗਨੀ ਵਾ ਪੱਥਰ ਟਕਰਾ ਕੇ ਕੱਢੀ ਅਗਨੀ ਹੋਵੇ (ਗਰੁੜਾ ਖਾਣਾ ਦੁਧ ਸਿਉ ਗਾਡਿ ॥ ੧ ॥) ਗਰੜਾ ਚਾਵਲ ਦੁੱਧ ਨਾਲ ਮਿਲਾ ਕੇ ਖਾਦਾ ਕਰੇ (ਰੇ ਮਨ ਲੇਖੈ ਕਬਹੂ ਨ ਪਾਇ ॥) ਹੇ ਮਨ ! ਪ੍ਰਮੇਸ਼ਰ ਦੀ ਪ੍ਰਵਾਨਗੀ ਵਿਚ ਨਹੀਂ ਪੈਣਗੇ ਐਸੇ ਕਰਮ (ਜਾਮਿ ਨ ਭੀਜੈ ਸਾਚ ਨਾਇ ॥ ੧ ॥ ਰਹਾਉ ॥) ਜਿਤਨਾ ਚਿਰ ਸੱਚੇ ਨਾਮ ਵਿਚ ਮਨ ਨਹੀਂ ਭਿੱਜਦਾ (ਦਸ ਅਠ ਲੀਖੇ ਹੋਵਹਿ ਪਾਸਿ ॥) ੧੮ ਪੁਰਾਣ ਪਾਸ ਲਿਖੇ ਹੋਏ ਹੋਣ (ਚਾਰੇ ਬੇਦ ਮੁਖਾਗਰ ਪਾਠਿ ॥) ਚਾਰੇ ਬੇਦਾਂ ਦਾ (ਮੁਖਾਗਰ) ਆਦਿ ਮੁਖੋਂ ਭਾਵ ਕੰਠੋਂ ਪਾਠ ਕਰੇ (ਪੁਰਬੀ ਨਾਵੈ ਵਰਨਾਂ ਕੀ ਦਾਤਿ ॥) ਪੁਰਬੀ ਮਸਿਆ ਅਰਧ ਕੁੰਭੀ ਆਦਿ 'ਤੇ ਇਸ਼ਨਾਨ ਕਰੇ ਤੇ ਵਰਨਾਂ ਦੇ ਅਨੁਸਾਰ ਦਾਨ ਕਰੇ (ਵਰਤ ਨੇਮ ਕਰੇ

ਦਿਨ ਰਾਤਿ ॥ ੨ ॥) ਵਰਤ ਰੱਖਣੇ ਤੇ ਨੇਮ ਕਰ ਲਵੇ ਉਹ ਨੇਮ ਰਾਤ ਦਿਨੇ ਪੂਰਾ ਕਰੇ (ਕਾਜੀ ਮੁਲਾਂ ਹੋਵਹਿ ਸੇਖ ॥ ਜੋਗੀ ਜੰਗਮ ਭਗਵੇ ਭੇਖ ॥) (ਅਰਥ) ਕਾਜ਼ੀ ਸਭ ਦਾ ਫੈਸਲਾ ਕਰਨ ਵਾਲਾ (ਮੁਲਾ) ਆਲਿਮ ਲੋਕ ਮੁਸਲਮਾਨ ਮੱਤ ਦੇ (ਸੇਖ) ਖਾਸ ਜਾਤੀ ਮੁਸਲਮਾਨਾਂ ਦੀ ਸਤਿਕਾਰ ਜੋਗ ਮੰਨੀ ਹੈ। ਜੋਗੀ ਗੋਰਖ ਦਾ ਚੇਲਾ ਬਣ ਜਾਵੇ (ਜੰਗਮ) ਟੱਲੀਆਂ ਵਜਾਉਣ ਵਾਲਾ ਭੇਖ ਧਾਰ ਲਵੇ ਅਤੇ ਭਗਵੇਂ ਕੱਪੜੇ ਪਾ ਲਵੇ, ਭਗਵਾ ਭੇਖ ਧਾਰੇ। (ਕੋ ਗਿਰਹੀ ਕਰਮਾ ਕੀ ਸੰਧਿ ॥) ਕੋਈ ਵੀ ਗ੍ਰਿਹਸਤੀ ਸਕਾਮ ਆਦਿਕ ਕਰਮਾਂ ਵਿਚ ਜੁੜਿਆ ਹੋਵੇ॥ (ਬਿਨੁ ਬੂਝੇ ਸਭ ਖੜੀਅਸਿ ਬੰਧਿ ॥ ੩ ॥) ਬਿਨਾ ਸਰੂਪ ਦੇ ਜਾਣੇ ਤੋਂ ਸਭ ਦੇ ਤਾਈਂ ਜਮਦੂਤ ਬੰਨ੍ਹ ਕੇ ਲੈ ਜਾਣਗੇ॥ (ਜੇਤੇ ਜੀਅ ਲਿਖੀ ਸਿਰਿ ਕਾਰ ॥) ਜਿਤਨੇ ਜੀਵ ਹਨ ਸਭ ਦੇ ਸਿਰ ਉੱਤੇ ਹੁਕਮ ਅਨੁਸਾਰ ਕਾਰ ਲਿਖੀ ਹੋਈ ਹੈ। (ਕਰਣੀ ਉਪਰਿ ਹੋਵਗਿ ਸਾਰ ॥) ਕਮਾਈ ਉਪਰ ਪੁਰਸ਼ ਸ੍ਰੇਸ਼ਟ ਹੋਣਗੇ (ਵਾ) ਕਮਾਈ ਅਨੁਸਾਰ ਸਭ ਦੀ ਸੰਭਾਲ ਹੋਵੇਗੀ। (ਹੁਕਮੁ ਕਰਹਿ ਮੂਰਖ ਗਾਵਾਰ ॥) ਜੇਹੜੇ ਮੂਰਖ ਹੁਕਮ ਪ੍ਰਮੇਸ਼ਰ 'ਤੇ ਕਰਦੇ ਹਨ, ਉਹ ਮਨ ਬਾਣੀ ਕਰਕੇ ਸਰੀਰ ਮੂਰਖ ਤੇ ਬੇਸਮਝ ਹਨ। (ਨਾਨਕ ਸਾਚੇ ਕੇ ਸਿਫਤਿ ਭੰਡਾਰ ॥ ੪ ॥ ੩ ॥) ਗੁਰੂ ਨਾਨਕ ਸਾਹਿਬ ਉਚਾਰਦੇ ਹਨ ਜੋ ਕਿ ਸੱਚੇ ਦੀ ਸਿਫਤ ਕਰਨਗੇ ਓਹਨਾਂ ਵਾਸਤੇ ਭੰਡਾਰੇ ਭਰੇ ਹੋਏ ਮਿਲਣਗੇ।੪।੩।

## ਪ੍ਰਿਯਾਇ ਅਰੰਭ ਅਧਿਆਇ ੩੦

(੩੭) (ਨਿਰਖੀ ਨਰਨ ਨੈਨ ਗਤਿ ਤਬਿ ਹੀ) ਕਿ ਏਸ ਨੂੰ ਤਾਂ ਦਿਸਣੋਂ ਬੰਦ ਹੋ ਗਿਆ ਸੀ। ਏਹ ਤਾਂ ਘੋੜੀ ਵੀ ਸਿਧੀ ਰਸਤੇ ਵਿਚ ਤੋਰ ਨਹੀਂ ਸਕਦਾ ਹੈ। (੩੮) (ਮੈਂ ਕੀਨ ਪਰੇਖਾ) ਮੈਂ ਪਰਖ ਲਏ ਹਨ ਕਿ ਸ਼ਕਤੀਵਾਨ ਹਨ। (੪੨) (ਤਿਨ ਕੀ ਭਨੀ :) ਲੋਕਾਂ ਦੀ ਕਹੀ (੪੪) (ਮਤਿਮੰਦ) ਮੰਦੀ ਮੱਤ ਵਾਲੀ ਇੱਛਾ ਮੇਰੀ ਸੀ। (੫੦) (ਢਿਗ ਅਪਨੇ ਪਾਇਨ) ਆਪਦੇ ਚਰਨਾਂ ਦੇ ਪਾਸ (੫੪) (ਕਰਤਾਰਪੁਰਾ) ਗੁਰੂ ਜੀ ਨੇ ਜਿਸ ਵੀ ਜਗ੍ਹਾ ਦਾ ਨਾਮ ਆਪ ਰੱਖਿਆ ਹੈ, ਉਹ ਅਕਾਲ ਪੁਰਖ ਦੇ ਨਾਮ 'ਤੇ ਰੱਖਿਆ ਹੈ, ਹਰਿ ਮੰਦਰ ਸਾਹਿਬ, ਕਰਤਾਰਪੁਰ, ਖਾਲਸਾ ਸਾਜ ਕੇ ਨਾਮ ਰੱਖਿਆ ਸੀ-ਵਾਹਿਗੁਰੂ ਜੀ ਕਾ ਖਾਲਸਾ, ਹਰਿ ਗੋਬਿੰਦਪੁਰਾ ਨਾਮ ਬਾਬਾ ਬੁੱਢਾ ਜੀ ਨੇ ਰੱਖਿਆ ਹੈ, ਗੁਰੂ ਜੀ ਨੇ ਨਹੀਂ, ਕਿਉਂਕਿ ਸਿੱਖਾਂ ਨੂੰ ਗੁਰੂ ਜੀ ਵਿਚ ਤੇ ਪ੍ਰਮੇਸ਼ਰ ਵਿਚ ਭੇਦ ਪ੍ਰਤੀਤ ਨਹੀਂ ਹੁੰਦਾ, (ਗੁਰ ਪ੍ਰਮੇਸਰ ਏਕ ਹੈ ਸਭ ਮਹਿ ਰਹਿਆ ਸਮਾਇ)॥ (੫੫) (ਛਾਯੋ=) (ਢੱਕ ਦਿੱਤਾ॥ (੫੭) (ਅਘ ਤਮ ਹਰਨ ਭਾਨੁ ਗੁਰ ਜਨ ਲਖਿ) ਗੁਰੂ ਜੀ ਨੇ ਏਸ ਨੂੰ (ਜਨ) ਭਗਤ (ਲਖ) ਜਾਣਕੇ ਏਸਦਾ ਪਾਪਾਂ ਰੂਪੀ ਹਨੇਰਾ ਸੂਰਜ ਦੀ ਤਰ੍ਹਾਂ ਚੁੱਕ ਦਿੱਤਾ,

ਨਾਸ ਕਰ ਦਿੱਤਾ॥ (੫੭) (ਨਾਮ ਸਲਲ ਤਿਨ ਕਹਿ ਕਰਿ ਮਨ ਝਖ) (ਤਿਨ ਕਹਿ) ਏਸ ਦੇ ਤਾਈਂ ਕਿਹਾ ਨਾਮ ਰੂਪੀ ਪਾਣੀ ਦਾ ਆਪਣੇ ਮਨ ਨੂੰ ਮੱਛ ਬਣੌਣਾ ਕਰ॥ (੫੮) (ਭਗਤਿ ਦਾਨ) ਕਹਿੰਦੇ ਸੀ ਭਗਤੀ ਦਾ ਦਾਨ ਦੇਵੋ॥ (੫੮) (ਗੁਰ ਦੀਨੀ) ਗੁਰੂ ਜੀ ਨੇ ਕਿਹਾ ਚੰਗਾ ਦਿੱਤਾ। ਥੋੜੇ ਅੱਖਰਾਂ ਵਿਚ ਕਿਹਾ ਹੈ॥ (੬੯) (ਕਹੀ ਜਿ ਬਿਧਿ) ਜੇਹੜੀ ਬਿਧੀ ਮੈਂ ਕਹੀ ਹੈ ਪਿਛੇ ਜੇ ਏਹ ਅਨੁਸਾਰ ਬਣ ਆਵੇ ਤਾਂ ਮੇਰੇ ਖਾਣੇ ਜੋਗ ਭੋਜਨ ਹੈ॥ (੭੬) (ਭੋਜਨ ਕਰੀਏ) ਭੋਜਨ ਛਕਣਾ ਕਰੂ ਰਸੋਈ ਸਜਾਕੇ (੭੭) (ਕਰਿ ਭੋਜਨ :-) ਭੋਜਨ ਛਕ ਕੇ। (ਵਾਹਿਗੁਰੂ) (੭੮) (ਸਬਦ ਬਸੰਤ) ਏਸ ਸ਼ਬਦ ਵਿਚ ਦੱਸਣਗੇ ਕਿ ਤੈਂ ਥੋੜ੍ਹੀ ਜਿਹੀ ਸੁੱਚ ਕੀਤੀ ਹੈ। ਜੇ ਕੋਈ ਇਤਨੀ ਸੁੱਚਮ ਕਰ ਲਵੇ ਜੋ ਏਸ ਸ਼ਬਦ ਮੇਂ ਕਹੀ ਹੈ ਪਰ ਜਿਤਨਾ ਚਿਰ ਨਾਮ ਵਿਚ ਮਨ ਨਹੀਂ ਭਿੱਜਿਆ ਉਤਨਾ ਚਿਰ ਸੁਚਮ ਕੀਤੀ ਹੋਈ ਕਿਸੇ ਲੇਖੇ ਵਿਚ ਨਹੀਂ ਹੈ। (ਕੁਆਰ) ਭਾਂਡੇ (ਕਰੰਤੇ) ਜਗ ਦੀ ਅੱਗ ਸਾਂਭ ਕੇ ਰੱਖਦੇ ਹਨ, ਸੁੱਚੀ ਜਾਣ ਕਰ (ਵਾ) ਹੱਥ ਨਾਲ ਪੱਥਰ 'ਤੇ ਪੱਥਰ ਮਾਰ ਕੇ ਅੱਗ ਕੱਢਣੀ (ਵਾ) ਮਧਾਣੀ ਜਿਹੀ ਬਣਾਕੇ ਲੱਕੜ ਦੀ ਬਾਂਸ ਦੀ ਲੱਕੜੀ ਵਿਚ ਦੀ ਖਿੱਚਕੇ ਕੱਢਣੀ 'ਤੇ ਅੱਗ ਪੈਦਾ ਕਰਨੀ, ਪਰ ਜੱਗ ਮੁੱਖ ਹੈ (ਵਰਨਾਂ ਕੀ ਦਾਤਿ) ਬ੍ਰਾਹਮਣ ਨੂੰ ਚਿੱਟੀ ਪੁਸ਼ਾਕ ਚੰਦ੍ਰ ਗ੍ਰਹਿਣ ਤੋਂ ਦੇਣੀ ਤੇ ਸੂਰਜ ਗ੍ਰਹਿਣ ਤੋਂ ਲਾਲ ਪੁਸ਼ਾਕ ਦੇਣੀ ਆਦਿ, ਵਰਤ ਅਤੇ ਯਮ ਨੇਮ ਆਦਿ ਰਾਤ ਦਿਨੇ ਕਰੇ, ਏਨ੍ਹਾਂ ਸਾਰਿਆਂ ਵਿਚੋਂ ਕੋਈ ਭੀ ਭਾਵੇਂ ਹੋਵੇ (ਕਰਮਾ ਕੀ ਸੰਧਿ) ਜੋ ਵੀ ਕਰਮਾਂ ਦੇ (ਸੰਧ) ਜੋੜ ਵਿਚ ਜੁੜਿਆ ਹੈ। (ਬਿਨੁ ਬੂਝੇ) ਗੁਰਾ ਪਾਸੋਂ ਸਰੂਪ ਦੇ ਬੁਝੇ ਤੋਂ ਬਿਨਾਂ ਬੰਨ੍ਹ ਕੇ ਲਜਾਏ ਜਾਣਗੇ। (ਸਿਰਿ ਕਾਰ) ਸਭ ਦੇ ਸਿਰ ਪਰ ਹੁਕਮ ਰੂਪੀ ਕਾਰ ਲਿਖੀ ਹੋਈ ਹੈ। (ਸਾਰ) ਸੰਭਾਲ ਹੋਵੇਗੀ ਕਰਨੀ ਅਨੁਸਾਰ, ਏਹ ਮੂਰਖ ਹੁਕਮ ਕਰਦੇ ਹਨ ਕਿ ਅਸੀਂ ਚਲੀਸਾ ਕੱਢਿਆ ਹੈ, ਏਸ ਦਾ ਆਹ ਫਲ ਦੇਵੇ ਵਾ ਸਾਡੇ ਸੇਵਕਾਂ ਦਾ ਮੁਕੱਦਮਾ ਜਿਤਾਵੋ। ਗੁਰੂ ਜੀ ਕਹਿੰਦੇ ਹਨ ਜੋ ਸੱਚੇ ਨਾਮ ਦੇ ਭੰਡਾਰੇ ਭਰੇ ਹੋਇ ਹਨ ਉਹ ਸਿਫਤ ਕਰਨ ਵਾਲਿਆਂ ਨੂੰ ਪ੍ਰਮੇਸ਼ਰ ਪਾਸੋਂ ਮਿਲਦੇ ਹਨ।

## ਉਤਰਾਰਧ ਅਧਿਅਹਾਇ ੩੧

(੧) (ਕਾਮੀ, ਬਾਮ) ਕਾਮੀ ਹਾਂ ਤੇ ਬਾਮ ਟੇਢੇ ਮਨ ਵਾਲਾ ਹਾਂ, ਵਾ ਇਸਤ੍ਰੀਆਂ ਦਾ ਕਾਮੀ ਹਾਂ (੨) (ਸੁਜਸ ਸੁਹਾਵਨ) ਸ੍ਰੇਸ਼ਟ ਜਸ ਸੋਭਨੀਕ ਸੁਣੋ (੭) (ਪੁਰਿ ਸਲਕੋਟ) (ਨੋਟ) ਥੋੜ੍ਹਾ ਜਿਹਾ ਪ੍ਰਸੰਗ ਸਿਆਲਕੋਟ ਦਾ ਹੈ ਜਿਸ ਕਰਕੇ ਗੁਰੂ ਜੀ ਏਥੇ ਗਏ ਸੀ। ਬੇਰ ਸਾਹਿਬ ਗੁਰਦੁਆਰਾ ਸੀ। ਹੁਣ ਮੁਸਲਮਾਨਾਂ ਨੇ ਢਾਹ ਦਿੱਤਾ ਹੇ ਤੇ ਬੇਰੀ ਭੀ ਪੁਟ ਸੁੱਟੀ ਹੈ। ਏਥੇ ਇਕ ਹਮਜ਼ਾ ਗੌਂਸ ਪੀਰ ਸੀ, ਏਸ ਨੂੰ ਕਿਸੇ ਸ਼ਾਹੂਕਾਰ ਨੇ ਕਿਹਾ ਕਿ ਮੇਰੇ ਔਲਾਦ ਨਹੀਂ ਹੁੰਦੀ ਹੈ। ਜੇ ਹੋ ਜਾਵੇ

ਤਾਂ ਇਕ ਲੜਕਾ ਆਪ ਕਾ ਮੁਰੀਦ ਬਣਾਵਾਂਗਾ। ਚਾਰੇ ਲੜਕੇ ਹੋਏ ਸ਼ਾਹੂਕਾਰ ਦੇ ਪਰ ਹਮਜਾ ਗੌਸ਼ ਦਾ ਮੁਰੀਦ ਨਾ ਬਣਾਇਆ, ਪੀਰ ਸ਼ਹਿਰ ਨੂੰ ਗ਼ਰਕ ਕਰਨ ਵਾਸਤੇ ਚਲੀਸਾ ਕੱਟਣ ਵਾਸਤੇ ਮੱਠ ਵਿਚ ਜਾ ਬੈਠਾ ਗੁਰੂ ਜੀ ਗਏ ਤੇ ਮੁਰੀਦਾਂ ਨੂੰ ਕਿਹਾ ਪੀਰ ਨੂੰ ਕਹੋ ਬਾਹਰ ਨਿਕਲ ਆਵੇ। ਪੀਰ ਕਹੇ ਤੋਂ ਨਾ ਨਿਕਲਿਆ। ਥੋੜ੍ਹੀ ਦੇਰ ਬਾਦ ਮਠ ਫੱਟ ਗਿਆ। ਜਦ ਵਿਚ ਦੀ ਧੁੱਪ ਪਈ ਤਾਂ ਪੀਰ ਮੱਠ ਡਿੱਗਦਾ ਜਾਣ ਕੇ ਭੱਜ ਕੇ ਬਾਹਰ ਨਿਕਲ ਆਇਆ ਅਤੇ ਗੁਰੂ ਜੀ ਨੂੰ ਕਹਿਆ ਕਿ ਤੁਸੀਂ ਮੇਰੇ ਚਲੀਸੇ ਵਿਚ ਕਿਉਂ ਬਿਘਨ ਪਾਇਆ ਹੈ? ਸਤਿਗੁਰੂ ਜੀ ਨੇ ਕਹਿਆ ਤੂੰ ਕਿਉ ਸ਼ਹਿਰ ਨੂੰ ਗ਼ਰਕ ਕਰਨ ਲੱਗਿਆ ਹੈਂ? ਕਹਿੰਦਾ ਏਥੇ ਝੂਠੇ ਆਦਮੀ ਹਨ ਸੋ ਇਸੇ ਕਰਕੇ ਗ਼ਰਕ ਕਰਨੇ ਹਨ। ਗੁਰੂ ਜੀ ਨੇ ਮਰਦਾਨੇ ਨੂੰ ਸੋਨੇ ਦਾ ਟਕਾ ਕੇ ਭੇਜਿਆ ਸੱਚ ਤੇ ਝੂਠ ਦਾ ਬਣਜ ਕਰਕੇ ਲਿਆ ਮਰਦਾਨੇ ਨੂੰ ਇਕ ਸੇਠ ਨੇ ਲਿਖ ਕੇ ਦਿੱਤਾ-ਮਰਨਾ ਸੱਚ ਤੇ ਜਿਊਣਾ ਝੂਠ। ਸੋ ਪੀਰ ਨੂੰ ਕਹਿਆ ਜੋ ਪਹਿਲਾਂ ਮਰਨਾ ਸੱਚ ਮੰਨੀ ਬੈਠੇ ਹਨ ਉਨ੍ਹਾਂ ਨੂੰ ਤੂੰ ਕੀ ਮਾਰੇਂਗਾ। ਪੀਰ ਚੁੱਪ ਹੋ ਗਿਆ। ਇਹ ਪ੍ਰਸੰਗ ਸ੍ਰੀ ਪੰਥ ਪ੍ਰਕਾਸ਼ ਵਿਚ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ। (੨੧) (ਦ੍ਰਿੜ ਅੱਭਜਾਸ) ਪੱਕਾ ਭਰੋਸਾ ਉਨਾਂ ਚਿਰ ਨਹੀਂ ਹੋ ਸਕਦਾ (੨੨) (ਉਰ ਮਹਿਂ ਲਖਹੁ) ਹਿਰਦੇ ਵਿਚ ਜੇ ਇਸ ਪ੍ਰਕਾਰ ਤੇਰ ਲਖਣ ਦੀ ਇੱਛਾ ਹੈ (੨੪) (ਏਕ ਨਗਰ) ਨੌਸ਼ਹਿਰਾ ਨਾਨੋ ਆਲ ਪਿੰਡ ਦੇ ਪਾਸ ਹੈ ਗੁਜਰਾਤ ਜ਼ਿਲ੍ਹੇ ਵਿਚ (੨੬) (ਚੰਦਰਾਤ ਥੀ) ਚਾਨਣ ਪੱਖ ਦੀ ਦੂਜ ਰਾਤ ਮੇਲਾ ਹੁੰਦਾ ਸੀ ਇਥੇ (ਦੁੰਦਭ) ਧੌਂਸੇ ਵਡੇ (ਨੌਬਤਾਂ) ਛੋਟੇ ਧੌਂਸੇ (੩੭) (ਠਾਂਡੇ ਹੋਇ ਦੂਰ ਦਰਵਾਨਾਂ) ਦਰਵਾਨ ਜੀ ਨੇ ਦੂਰੋਂ ਹੀ ਖੜਾ ਹੋ ਕੇ (੪੦) (ਪਾਛਾ ਦੀਨੋ) ਕੰਡ ਕੇ (੪੫) (ਗਲੰਥ) ਗਲ ਵਿਚ ਹੱਥ ਦੇ ਕੇ ਗਲਥੇ ਮਾਰ-ਮਾਰ ਕੇ (ਨਿਸ਼ਾਨ) ਧੌਂਸੇ (੫੫) (ਗੁਰਮੁਖਿ ਨਾਦੰ ਗੁਰਮੁਖਿ ਵੇਦੰ) ਮੁੱਖੀ ਗੁਰਾਂ ਦਾ ਜੋ ਸ਼ਬਦ ਹੈ ਏਸ ਦੀ ਗੁਰਮੁਖ (ਵੇਦੰ) ਵਿਚਾਰ ਕਰਦੇ ਹਨ। (੬੧) (ਬੁਝੇਂਦਾ) ਪੁੱਛਣ ਵਾਸਤੇ (ਵਤ) ਮੁੜਕੇ ਫਿਰਕੇ (ਘਿੰਨਣ) ਲੈਣ ਵਾਸਤੇ ੮੩ (੭੫) (ਪੂਰਨ) ਪੂਰਾ ਕਰਨ ਵਾਸਤੇ ਮਾਇਨੇ ਦਾ ਪਤਾ।

## ਉਤਰਾਰਧ ਅਧਿਆਇ ੩੨

(੨) (ਗੁਨ ਗਨਵੰਤੇ) (ਗੁਨ) ਸਮੂਹ ਗਨ ਵਾਲੇ (ਗਮਨਯੋ ਧਾਈ) ਪਾਠ ਹੈ (੧੦) (ਸ਼ੁਭ ਸਿਹਜਾ) ਆਪਾਂ ਵੀ ਸ਼ੁਭ ਸੇਜਾਂ ਪਰ ਪੈ ਕਰ ਰਾਤ ਬਤੀਤ ਕਰਾਂਗੇ (੧੪) (ਨਿਜ ਆਇਸੁ) ਭਾਵ ਪ੍ਰਮੇਸ਼ਰ ਪਾਸ ਬੇਨਤੀ ਕਰਕੇ ਇਸ ਨੇ ਕਿਹਾ ਕਿ ਮੈਨੂੰ ਕੀ ਆਗਿਆ ਹੈ? ਮੈਂ ਕੈਸੇ ਕਰਾਂ ? ਖਾਣ ਵਾਸਤੇ ਉਸਨੂੰ ਭੀ ਭੋਜਨ ਪੁਚਾਵਾਂ? ਤਾਂ ਕਿਹਾ (੧੭) (ਤੁਮ ਢਿਗ ਆਯੋ) ਤੇਰੇ ਪ੍ਰਸਾਦਿ ਆ ਗਿਆ ਹੈ ਤੂੰ ਛੱਕ ਜਾ ਕੇ। ਜਦੋਂ ਓਸ ਪਾਸ ਪ੍ਰਸਾਦਿ ਆਵੇਗਾ ਉਹ ਛੱਕ ਲਵੇਗਾ। ਠਟੀ ਜੈਸੇ

ਠਟੀ ਸੀ (੨੪) (ਸੰਤ ਬਿਸ਼ੇਖੈ) ਵਿਸ਼ੇਸ਼ ਕਰਕੇ ਸੰਤ ਹੀ ਆਏ ਬੈਠੇ ਵੇਖੇ (੨੫) (ਬਦਨ ਨਿਹਾਰੇ) ਏਹ ਸੰਤਾਂ ਦੇ ਮੁੱਖ ਵੱਲ ਦੇਖੇ (੨੭) (ਸੰਤ ਜਲਾਲ ਪਾਸ) ਉਹ ਸੰਤ ਚਲ ਕੇ ਜਲਾਲ ਪੀਰ ਦੇ ਪਾਸ ਆਇਆ (੩੧) (ਐਸੇ) ਜੈਸੇ ਹੁਣ ਦੋ ਦਿਨ ਭੁੱਖਾ ਰਿਹਾ ਹਾਂ, ਕਹਿੰਦਾ ਸੀ ਤੁਸੀਂ ਕਹਿੰਦੇ ਹੋ ਗੁਨਾਹ ਕੀਤਾ ਹੈ, ਮੈਂ ਤਾਂ ਸਗੋਂ ਪਰਉਪਕਾਰ ਕੀਤਾ ਹੈ (੪੧) (ਕੇਤਿਕ ਜੀਵਨ) ਕਿਤਨੇ ਕੁ ਜੀਵਾਂ ਨੇ ਪਾਪ ਕੀਤੇ ਸਨ, ਜੋ ਤੈਂ ਜੀਵ ਤਿਹਾਏ ਰੱਖੇ ਹਨ। ਸੋ ਓਨ੍ਹਾਂ ਦੇ ਤਿਹਾਏ ਰੱਖਣ ਦਾ ਪਾਪ ਜੋ ਹੈ (੫੬) (ਇਸ ਬਿਧਿ ਥੋ) ਇਸ ਬਿਧੀ ਤੋਂ (੫੬) (ਸੱਗਜਾਤ) ਸਹਿਤ ਗਿਆਤ ਦੇ, ਅਸਲ ਵਿਚ ਪੀਰ ਦੇ ਅੰਦਰ ਵੀ ਕਰਾਮਾਤ ਦਿਖਾਉਣ ਦਾ ਰੋਗ ਸੀ। ਏਸ ਨੂੰ ਸਿਖਯਾ ਦੇਣੀ ਸੀ। ਏਸੇ ਕਰਕੇ ਗੁਰੂ ਜੀ ਨੇ ਕਿਹਾ ਸੀ। ਜਿਸ ਜਿੰਦੇ ਦੀ ਕੁੰਜੀ ਹੋਵੇ ਓਸੇ ਨਾਲ ਖੁਲ੍ਹੇ ਤਾਂ ਚੰਗਾ ਹੈ। ਏਸ ਨੂੰ ਭੀ ਹੁਣ ਸਮਝ ਆ ਗਈ ਕਿ ਕਰਾਮਾਤ ਦਿਖਾਉਣੀ ਮਾੜੀ ਹੈ।

## ਉਤਰਾਰਧ ਅਧਿਆਇ ੩੩

(੨) (ਸ਼ੇਖ ਬ੍ਰਹਮ) ਦਾ ਦੂਜਾ ਨਾਮ ਇਬਰਾਹੀਮ ਵੀ ਹੈ। ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਾਣੀ ਹੈ ਉਹ ਭੀ ਏਸੇ ਦੀ ਸੰਭਾਵਤ ਹੁੰਦੀ ਹੈ (੪) (ਆਪੇ ਪਟੀ) ਪ੍ਰਤੱਖ ਪੱਟੀ (ਕਲਮ ਆਪਿ) ਪ੍ਰਤੱਖ ਵੀ ਕਲਮ ਆਪ ਹੈ ਵਾ ਮਸਤਕ ਪੱਟੀ ਤੇ, ਕਲਮ ਕਰੀ ਲੌ ਕਲਮੰ ਲਿਖਿਓ ਲੇਖ ਮਾਥੇ।

## ਸ਼ਬਦ ਅਰੰਭ ਹੋਇ (ਅੰਗ ੧੨੯੧)

(ਮਃ ੧ ॥) (ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥) ਆਪੇ ਹੀ ਸ਼ਰਧਾ ਤੇ ਮਸਤਕ ਰੂਪੀ ਪਟੀ ਹੈ। ਆਪੇ ਹੀ ਹੁਕਮ ਤੇ ਪ੍ਰੀਤੀ ਰੂਪੀ ਕਲਮ ਹੈ। ਆਪੇ ਹੀ ਮੱਥੇ ਦੇ ਲੇਖ ਵਾ=ਰਿਦੇ ਉਪਰ ਨਾਮ ਲਿਖਣ ਵਾਲਾ ਭੀ ਤੂੰ ਆਪ ਹੈਂ॥ (ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥ ੨ ॥) ਏਕੋ ਹੀ ਆਖੀਦਾ ਹੈ, ਸ੍ਰੀ ਗੁਰੂ ਜੀ ਉਚਾਰਦੇ ਹਨ, ਦੂਜਾ ਕਿਸ ਵਾਸਤੇ ਕਹਿਣਾ ਹੈ॥ ਸਲੋਕ ॥ ਨੋਟ :- ਇਹ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਹੈ। (ਦੂਜਾ ਕਾਹੇ ਸਿਮਰੀਐ ਜੰਮੈ ਤੇ ਮਰ ਜਾਇ॥) ਦੂਜਾ ਕਿਸ ਵਾਸਤੇ ਸਿਮਰਨਾ ਹੈ ਜੋ ਜੰਮਦਾ ਅਤੇ ਮਰਦਾ ਹੈ। (ਏਕੋ ਸਿਮਰੋ ਨਾਨਕਾ ਜਲ ਥਲ ਰਹਿਆ ਸਮਾਇ॥੨॥) ਇਕ ਨੂੰ ਹੀ ਧਿਆਉ, ਸ੍ਰੀ ਗੁਰੂ ਜੀ ਕਹਿੰਦੇ ਹਨ ਜੋ ਜਲਾਂ ਥਲਾਂ ਵਿਚ ਸਮਾ ਰਹਿਆ ਹੈ। (ਸਦਾ ਸਦਾ ਸੋ ਸੇਵੀਐ ਜੋ ਸਭ ਮਹਿ ਰਹੈ ਸਮਾਇ॥) ਸਦਾ ਸਦਾ ਉਸ ਪ੍ਰਮੇਰਿ ਨੂੰ ਸਿਮਰਨਾ ਕਰੋ ਜੋ ਸਭ ਵਿਚ ਮਿਲ ਰਿਹਾ ਹੈ। (ਅਵਰ ਦੂਜਾ ਕਿਉ ਸੇਵੀਐ ਜੋ ਜੰਮੈ ਤੇ ਮਰਿ ਜਾਇ॥) ਹੋਰ ਦੂਜੇ ਦਾ ਕਿਉਂ ਸਿਮਰਨ ਕਰਦੇ ਹੋ ਜੋ ਜੰਮਦਾ ਤੇ ਮਰਦਾ ਹੈ।

(ਅੰਗ ੧੩੮੩) (ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥) ਫਰੀਦ ਜੀ ਕਹਿੰਦੇ ਹਨ ਪਾੜ ਕੇ (ਪਟੋਲਾ) ਰੇਸ਼ਮ ਦੇ ਬਸਤ੍ਰ (ਧਜ ਕਰੀ) ਨਿਸ਼ਾਨ ਬਣਾਉਣਾ ਕਰੀਏ। ਵਾ ਲੀਰ ਲੀਰ ਕਰਕੇ ਝਾੜੀਆਂ ਤੇ ਪਾ ਦਈਏ। ਰੇਸ਼ਮ ਦੇ ਬਸਤ੍ਰ (ਕੰਬਲੜੀ) ਕੰਬਲੀ ਪਹਿਰਨਾ ਕਰੀਏ (ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥ ੧੦੩ ॥) ਜਿਨ੍ਹਾਂ ਲਿਬਾਸ ਦੇ ਕਰਨੇ ਕਰਕੇ ਪਤੀ ਅਕਾਲ ਪੁਰਖ ਮਿਲ ਜਾਵੇ, ਉਹ ਲਿਬਾਸ ਮੈਂ ਧਾਰਨ ਕਰਾਂ।੧੦੩। (ਅੰਗ ੫੯੪) (ਸਲੋਕ ਮ : ੧॥ ਘਰਿ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮ੍ਹਾਲੇ (ਘਰ) ਸਰੀਰ ਦੇ ਵਿਚ ਹੀ ਅਕਾਲ ਪੁਰਖ ਪਤੀ ਹੈ=ਸਾਗਿਆਤ ਜੀਵ ਰੂਪੀ ਇਸਤ੍ਰੀ ਨਿਤਾ-ਪ੍ਰਤੀ ਝੂਰਦੀ ਹੈ ਤੇ ਚੇਤੇ ਕਰਦੀ ਹੈ (ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ॥੧॥) ਮਿਲਦਿਆਂ ਹੋਇਆ ਦੇਰ ਨਹੀਂ ਹੁੰਦੀ ਜੇ (ਨੀਅਤਿ) ਦਿਲ ਦੀ ਭਾਵਨਾ (ਰਾਸਿ) ਠੀਕ ਹੋਵੇ ਸਚਿਆਈ ਵਾਲੀ ਹੋਵੇ (ਅੰਗ ੧੩੮੦) (ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ॥) ਫਰੀਦ ਸਾਹਿਬ ਜੀ ਕਹਿੰਦੇ ਹਨ ਛੋਟੀ ਭਾਵ ਨਿੰਮ੍ਰਤਾ ਸਹਿਤ ਹੋ ਕੇ ਅਕਾਲ ਪੁਰਖ ਪਤੀ ਦੇ ਅਨੰਦ ਨੂੰ ਨਾ ਮਾਣਿਆ ਜਿਸ ਵਕਤ ਹੰਕਾਰ ਦੇ ਸਹਿਤ ਪਤੀ ਪਰਮੇਸ਼ਰ ਤੋਂ ਬੇਮੁਖ ਹੋ ਕੇ ਮਰ ਗਈ, ਭਾਵ ਮਿਲਣ ਦੀ ਆਸ ਮਿਟ ਗਈ (ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ॥੫੪॥) ਜਿੰਦ ਕਬਰ ਦੇ ਵਿਚ ਕੂਕੇਗੀ "ਹੇ ਪਤੀ ਅਕਾਲ ਪੁਰਖ" ਮੈਂ ਤੇਰੇ ਨਾਲ ਨ ਮਿਲ ਸਕੀ (ਅੰਗ ੧੦੮੮) ਸਲੋਕੁ ਮਃ ੧ ॥ (ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ ॥) ਜੀਵ ਰੂਪੀ ਇਸਤ੍ਰੀ ਖੋਟ ਢੰਗ ਵਾਲੀ (ਮੜਵੜੀ) ਮੈਲ ਵਾਲੀ ਏਹ ਸਰੀਰ ਰੂਪੀ ਮੜੇ ਵਿਚ ਵੜ ਗਈ ਹੈ ਅਤੇ ਪਾਪਾਂ ਕਰਕੇ (ਕਾਲੀ) ਭਾਵ ਅਪਵਿੱਤ੍ਰ ਹੈ (ਜੇ ਗੁਣ ਹੋਵਨਿ ਤਾ ਪਿਰੁ ਰਵੈ ਨਾਨਕ ਅਵਗੁਣ ਮੁੰਧ ॥ ੧ ॥) ਜੇ ਗੁਣ ਹੋਣ ਤਾਂ ਅਕਾਲ ਪੁਰਖ ਪਤੀ ਦੇ ਰੰਗ ਨੂੰ ਮਾਣੇ, ਸ੍ਰੀ ਗੁਰੂ ਸਾਹਿਬ ਜੀ ਕਹਿੰਦੇ ਹਨ ਜੀਵ ਰੂਪ ਇਸਤ੍ਰੀ ਵਿਚ ਸਾਰੇ ਗੁਨਾਹ ਹੀ ਹਨ।੧। (ਅੰਗ ੧੩੮੪) (ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥) ਕਿਹੜਾ ਉਹ (ਅਖਰ) ਮੰਤ੍ਰ ਹੈ, ਕਿਹੜਾ ਉਹ (ਗੁਣ) ਟੂਣਾਂ ਹੈ ਕੇਹੜਾ ਉਹ (ਸੁ ਮਣੀਆ) ਸ੍ਰੇਸ਼ਟ, ਸ਼੍ਰੋਮਣੀ ਮੰਤਰ ਹੈ (ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥ ੧੨੬ ॥) ਕਿਹੜਾ ਉਹ (ਵੇਸ) ਲਿਬਾਸ ਹੈ ਜੋ ਮੈਂ ਕਰਨਾ ਕਰਾਂ ਜਿਸ ਕਰਕੇ ਅਕਾਲ ਪੁਰਖ ਪਤੀ ਵਸ ਆਵੇ।੨੨੬। (ਅੰਗ ੧੩੮੪) (ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥) ਨਿਮਰਤਾ ਜੰਤ੍ਰ ਦੇ ਅੱਖਰ ਹਨ ਜਿਹੜੇ ਕਾਗ਼ਜ਼ ਤੇ ਲਿਖੀਦੇ ਹਨ, ਖਿਮਾ ਕਰਨੀ ਤੇ ਬਚਨ ਸਹਾਰਨਾ ਇਹ ਧਾਗੇ ਦਾ ਟੂਣਾ ਹੈ। ਜ਼ਬਾਨ ਕਰਕੇ ਮਿੱਠਾ ਬੋਲਣ ਇਹ ਮੰਤ੍ਰ ਸ਼੍ਰੋਮਣੀ ਹੈ॥ (ਏ ਤ੍ਰੈ ਭੈਣੇ

ਵੇਸ ਕਰਿ ਤਾਂ ਵਸਿ ਆਵੀ ਕੰਤੁ ॥ ੧੨੭ ॥) ਇਹ ਤਿੰਨੇ ਤੂੰ ਧਾਰਨ ਕਰਨਾ ਕਰ, ਤਾਂ ਅਕਾਲ ਪੁਰਖ ਪਤੀ ਵਸ ਆ ਜਾਵੇਗਾ।੧੨੭। ਨੋਟ :- ਇਹ ਸ਼ਬਦ ਭੀ ਗਰਬਾਣੀ ਦਾ ਨਹੀਂ ਹੈ, ਇਤਿਹਾਸਕ ਬਚਨ ਹਨ। (ਸਲੋਕ॥ ਸੇਵਾ ਕਰੇ ਜੁ ਕੰਤ ਕੀ ਕੰਤ ਤਿਸੀ ਕਾ ਹੋਇ॥) ਜੋ ਜੀਵ ਰੂਪ ਇਸਤ੍ਰੀ ਅਕਾਲ ਪੁਰਖ ਪਤੀ ਦੀ ਸੇਵਾ ਕਰਦੀ ਹੈ, ਵਾਹਿਗੁਰੂ ਪਤੀ ਉਸੇ ਦਾ ਹੀ ਹੋ ਜਾਂਦਾ ਹੈ॥ (ਗਰਬੀ ਕੰਤ ਨ ਪਾਈਐ ਭਾਵੈ ਖਰੀ ਸੁਆਲਿਓ ਹੋਇ॥੯॥) ਹੰਕਾਰ ਕਰਕੇ ਹਰੀ ਪਤੀ ਦੇ ਤਾਂਈਂ ਨਹੀਂ ਪਾਈਦਾ ਚਾਹੇ ਬਹੁਤ ਸੁੰਦਰ ਭੀ ਹੋਵੇ। (ਅੰਗ ੧੨੮੮) (ਸਲੋਕ ਮਃ ੧ ॥ ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ ॥) ਰੂਪ ਤੇ ਕਾਮ ਦੀ ਦੋਸਤੀ ਹੈ॥ ਭੁੱਖੇ ਦਾ ਸੁਆਦ ਨਾਲ ਪ੍ਰੇਮ ਹੈ॥ (ਲਬੈ ਮਾਲੈ ਘੁਲਿ ਮਿਲਿ ਮਿਚਲਿ ਊਂਘੈ ਸਉੜਿ ਪਲੰਘੁ ॥) ਲਾਲਚ ਦੀ ਤੇ ਮਾਲ ਦੀ ਪ੍ਰੀਤੀ ਹੈ (ਘੁਲਿ) ਜੇ ਮਿਲ ਜਾਵੇ ਕਾਮੀ ਨੂੰ ਰੂਪ ਤੇ ਭੁੱਖੇ ਨੂੰ ਸੁਆਦ ਵਾਲਾ ਭੋਜਨ, ਲਾਲਚੀ ਨੂੰ (ਮਿਚਲ) ਮਿਲ ਜਾਵੇ ਮਾਲ ਤਾਂ ਪ੍ਰਸੰਨ ਹੁੰਦੇ ਹਨ। ਨੀਂਦ ਵਾਲੇ ਨੂੰ ਪਲੰਘ (ਸਉੜ) ਵਿਛਾਈ ਸਹਿਤ ਵਾ ਛੋਟਾ ਪਲੰਘ ਵਾ ਭੀੜਾ ਪਲੰਘ ਵੀ ਮਿਲ ਜਾਵੇ ਤਾਂ ਪ੍ਰਸੰਨ ਹੁੰਦਾ ਹੈ॥ (ਭੰਉਕੈ ਕੋਪੁ ਖੁਆਰੁ ਹੋਇ ਫਕੜੁ ਪਿਟੇ ਅੰਧੁ ॥) ਜੇ ਇਹ ਚੀਜ਼ਾਂ ਨ ਮਿਲਣ ਤਾਂ ਕਾਮੀ ਭਉਂਕਦਾ ਹੈ, ਭੁੱਖਾ ਕਰੋਧ ਕਰਦਾ ਹੈ, ਲਾਲਚੀ ਖ਼ਰਾਬ ਹੁੰਦਾ ਹੈ, ਨੀਂਦ ਵਾਲਾ (ਫਕੜ) ਖਰਾਬੀਆਂ ਨੂੰ ਅਗਿਆਨੀ ਹੋ ਕੇ ਪਿੱਟਦਾ ਹੈ। ਜਿਵੇਂ ਇਹਨਾਂ ਦੀ ਪ੍ਰੀਤੀ ਹੈ ਤਿਵੇਂ ਨਾਮ ਨਾਲ ਲਾਵੇ॥ (ਚੁਪੈ ਚੰਗਾ ਨਾਨਕਾ ਵਿਣੁ ਨਾਵੈ ਮੁਹਿ ਗੰਧੁ ॥ ੧ ॥) ਪ੍ਰਮੇਸ਼ਰ ਦੇ ਪ੍ਰੇਮ ਕਰਕੇ ਸੰਸਾਰ ਦੇ ਪਦਾਰਥਾਂ ਵੱਲੋਂ ਚੁੱਪ ਹੋ ਜਾਣਾ ਚੰਗਾ ਹੈ। ਸ੍ਰੀ ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਨਾਮ ਤੋਂ ਬਗ਼ੈਰ ਮੁੱਖ ਦੇ ਵਿਚ ਵਿਸ਼ਿਆਂ ਦੀ ਇੱਛਾ ਵਾਲੇ ਵਾਕ ਮਾਨੋਂ ਦੁਰਗੰਧੀ ਹੀ ਨਿਕਲਦੀ ਹੈ।੧।

## ਪ੍ਰਿਯਾਇ ਅਰੰਭ ਅਧਿਆਇ ੩੩

(੫) (ਆਪੇ ਪੱਟੀ) ਕਾਲ ਕਲਮ ਹਕੁਮ ਹਾਥ ਕਹੋ ਮੇਟ ਸਕੈ (ਵਾ) ਸਰਧਾ ਦੀ ਪਟੀ ਪ੍ਰੀਤ ਰੂਪੀ ਕਲਮ ਭੀ ਆਪ ਹੀ ਹੈ। ਸਤ ਅਸੱਤ ਦੀ ਵਿਚਾਰ ਲਿਖਣ ਵਾਲਾ ਹੈ (ਦੂਜਾ ਕਾਹੇ ਕੂੰ) ਦੂਜਾ ਕਿਸ ਵਾਸਤੇ ਕਹਿਣਾ ਹੈ। ਦੂਜਾ ਨੂੰ ਕੋਈ ਹੋਰ ਦੂਸਰਾ ਹੈ ਹੀ ਨਹੀਂ ਹੈ (੯) (ਹਿੰਦੂ ਬਹੁਰ ਖੁਦਾਇ ਕਿਆਰੇ) ਹਿੰਦੂ ਤੇ ਫੇਰ (ਖੁਦਾਇ ਕਿਆ ਰੇ) ਕੈਸੇ ਹੋ ਸਕਦਾ ਹੈ ਖ਼ੁਦਾ ਤੇ ਨਿਰਾਦਰੀ ਸੇ ਕਿਹਾ ਕਿ ਖੁਦਾ ਰੂਪ ਕਿਉਂ ਕਿਹਾ (੧੦) (ਸੂਰਤ) ਸ਼ਕਲ ਮਿਲਣੇ ਕਰਕੇ ਤੁਹਾਡੇ ਅੰਦਰ ਵੀ ਬੜੀ ਭਾਰੀ ਪ੍ਰੀਤੀ ਪੈਦਾ ਹੋਵੇਗੀ (੧੨) (ਘਿੰਨਹੁ ਵਤ ਗਾਲਾਈਏ) ਘਿੰਨਹੂ=ਲੈ ਜਾ ਮੇਰਾ ਬੈਂਤ ਜੋ ਤੈਨੂੰ ਉਤ੍ਰ ਦੇਣ (ਵਤ) ਮੁੜਕੇ ਮੇਰੇ ਪਾਸ ਆ ਕੇ ਗਲਾਈਏ=ਕਹੀਂ (ਦੋ ਹਦ) ਹਿੰਦੂ ਤੇ ਮੁਸਲਮਾਨ ਤੁਹਾਡੇ ਖਿਆਲ ਅਨੁਸਾਰ ਕਿਹੜਾ ਸੇਵਨੇ ਜੋਗ

ਹੈ, ਚੰਗਾ ਜੋ ਭਿਸਤ ਨੂੰ ਜਾਊ? ਕਿਹੜਾ ਦੋਜ਼ਕ ਨੂੰ ਵਾ ਮੁਸਲਮਾਨ ਮਲੇਛ ਹਨ ਤੇ ਹਿੰਦੂ ਕਾਫ਼ਰ ਹਨ। (੧੮) (ਮੁੱਸਲਮਾਨ ਨ ਹਿੰਦੂ ਕੋਊ) ਪ੍ਰਮੇਸ਼ਰ ਵਿਚ ਮੁਸਲਮਾਨ ਪੁਣਾ ਤੇ ਹਿੰਦੂ ਦੋਵੇਂ ਹੀ ਨਹੀਂ ਹਨ (੨੩) (ਸਲਾਮਾਲੇਕਮ) ਸਲਾਮ ਦੇ ਤਾਈਂ ਲੈਣਾ ਕਰੋ (੨੪) (ਕੂੜੀ ਕੂੜੇ) ਕੂੜੀ ਜਿਨ੍ਹਾਂ ਦੀ ਬ੍ਰਿਤੀ ਝੂਠ ਮੇਂ ਲੱਗੀ ਹੋਈ ਹੈ ਅਤੇ ਝੂਠੇ ਲਿਬਾਸ ਵਾਲੇ ਜੋ ਹਨ, ਜਿਵੇਂ ਜਲ ਵਿਚ ਡਿੱਗੀ ਹੋਈ ਛਾਪ ਡੂੰਘੇ ਥਾਂ ਤੋਂ ਕੈਸੇ ਪ੍ਰਾਪਤ ਹੋ ਸਕਦੀ ਹੈ, ਇਓਂ ਇਕੱਲੇ ਮੱਕੇ ਵਿਚ ਸਮਝਣੇ ਕਰਕੇ ਤੁਸੀਂ ਕਦੇ ਵੀ ਨਹੀਂ ਪਾ ਸਕੋਂਗੇ। ਪੀਰ ਕਹਿੰਦਾ, ਮੈਂ ਮੱਕੇ ਵਿਚ ਬਹੁਤੀ ਸ਼ਰਧਾ ਧਾਰ ਕੇ (੨੯) (ਮੈਂ ਖੁਦਾਇ ਕੋ ਪਾਉਂ ਹਦੂਰੀ) ਮੈਂ ਖੁਦਾ ਨੂੰ ਪਾਸੋਂ ਹੀ ਪਾ ਲਵਾਂਗਾ (੩੦) (ਬੈਤ) ਦੂਜਾ ਕਾਹੇ ਸਿਮਰੀਐ ਵਾਲਾ॥ (੩੪) (ਬਾਨ ਸਮਾਨ) ਆਪਦੇ ਬਚਨ ਤਾਂ ਤੀਰ ਦੇ ਸਮਾਨ ਹਨ। ਅਗਿਆਨ ਨੂੰ ਨਿਸ਼ਾਨਾ ਬਣਾ ਕੇ ਨਾਸ ਕਰੋ (੩੫) (ਪਾੜਿ ਪਟੋਲਾ) ਪਾੜ ਕਰਕੇ ਪਟ ਰੇਸ਼ਮ ਦੇ ਬਸਤ੍ਰ (ਧਜ ਕਰੀ) ਲੀਰ-ਲੀਰ ਕਰ ਦੇਈਏ। ਝਾੜੀਆਂ ਤੇ ਲੀਰਾ ਪਾ ਦੇਈਏ (ਧਜਾ) ਨਿਸ਼ਾਨ ਬਣਾ ਦੇਈਏ ਕੰਬਲੀਆਂ ਲੂੰਆਂ ਵਾਲੀਆਂ ਪਹਿਨਣ ਕਰੀਏ (੩੬) (ਅਨਤ ਕਉ ਪੇਲਾ) ਹੋਰ ਸਾਧਨਾਂ ਨੂੰ ਪਿਛੇ (ਪੇਲਾ) ਹਟਾ ਦੇਈਏ (੩੮) (ਨਿਤ ਝੂਰੇ ਸੰਮ੍ਹਾਲੇ) ਪਤੀ ਘਰ ਵਿਚ ਹੀ ਹੈ। ਅੰਦਰ ਪਿਆਰ ਨਾ ਹੋਣੇ ਤੇ ਪਤੀ ਚੇਤੇ ਕਰਦੀ ਝੂਰਦੀ, ਭਾਵ ਫ਼ਿਕਰ ਸਹਿਤ (ਜੇ ਨੀਅਤਿ ਰਾਸਿ ਕਰੇ) ਜੋ ਮਲਾ ਦੀ ਭਾਵਨਾ ਨੂੰ (ਰਾਸ) ਸਚਿਆਈ ਵਾਲੀ ਕਰੇ ਵਾ ਤੀਜੇ ਗੁਰਾਂ ਨੇ ਐਸੇ ਉੱਤਰ ਦਿੱਤਾ (ਕਾਇ ਪਟੋਲਾ ਪਾੜਤੀ ਨਾਨਕ ਘਰ ਹੀ) (ਬੈਠਿਆਂ ਸਾਹੁ ਮਿਲੇ.....ਦੁਖੀ ਦੁਹਾਗਣ) ਉਹ ਦੁਹਾਗਣ ਛੁਟੜ ਇਸਤ੍ਰੀ ਦੁਖੀ ਹੁੰਦੀ ਹੈ ਨੰਢੀ ਬਾਲ ਅਵਸਥਾ ਮੇਂ ਤੇ ਜੁਬਾ ਅਵਸਥਾ (ਵਡੀ ਥੀ ਮੁਈਆਸ) ਵਧੀ ਹੋਈ ਦੀ ਪਤੀ ਦੀ ਪ੍ਰਾਪਤੀ ਦੀ ਆਸਾ ਮਰ ਜਾਂਦੀ ਹੈ, ਇੰਦ੍ਰੇ ਸਿਥਲ ਪੈ ਜਾਂਦੇ ਹਨ, ਐਸੇ ਹੀ (ਨੰਢੀ) ਨਿਮ੍ਰਤਾ ਸਹਿਤ ਜਿਨ੍ਹਾਂ ਨੇ ਕੰਤ ਦੇ ਅਨੰਦ ਨੂੰ ਨਹੀਂ ਮਾਣਿਆ (ਵੱਡੀ) ਜਦੋਂ ਸਿੱਖ ਸਾਖਾ ਬਹੁਤੇ ਕੀਏ ਓਦੋਂ ਆਪ ਨੂੰ ਸਭ ਕੁਝ ਮੰਨ ਬੈਠਾ ਤੇ ਪ੍ਰਮੇਰਿ ਦੇ ਮਿਲਣ ਦੀ ਆਸ ਹੀ ਛੱਡ ਬੈਠਾ (ਧਨ) ਜਿੰਦ ਰੂਹ ਗੋਰ ਵਿਚ ਕੂਕਦੀ ਰਹਿੰਦੀ ਹੈ, ਗੋਰਾਂ ਸੇ ਨਿਮਾਣੀਆਂ ਬਹਿਸਨ ਰੂਹਾਂ ਮਲ॥ ਕਿਆਮਤ ਦੇ ਵਕਤ ਤੱਕ। ਏਹ ਮੁਸਲਮਾਨਾਂ ਦਾ ਮੱਤ ਹੈ ਕਿ ਕਿਆਮਤ ਦੇ ਵਕਤ ਅਜ਼ਰਾਈਲ ਨਾਦ ਵਜਾ ਕੇ ਸਾਰੀਆਂ ਰੂਹਾਂ ਨੂੰ ਗੋਰਾ ਜਗਾਉਂਦਾ ਹੈ ਫੇਰੇ ਜੇਸੇ ਉਨ੍ਹਾਂ ਦੇ ਕਰਮ ਹੁੰਦੇ ਹਨ, ਉਨ੍ਹਾਂ ਅਨੁਸਾਰ ਭਿਸਤੀ ਜਾ ਦੋਜਕੀ ਜਾਮੇ ਪਹਿਨਾਏ ਜਾਂਦੇ ਹਨ। ਹਿੰਦੂ ਮਦ ਹੈ ਮਾੜੇ ਕਰਮਾਂ ਸੇ ਚਉਰਾਸੀਹ ਭੋਗਦਾ ਹੈ ਫੇਰ ਕਿਤੇ ਮਨੁੱਖਾ ਜਨਮ ਮਿਲਦਾ ਹੈ, ਸਤਿਗੁਰਾਂ ਦਾ (ਮਤ-ਜਿਤ ਲਾਗੋ ਮਨ ਵਾਸਨਾਂ ਅੰਤਿ ਸਾਈ ਪ੍ਰਗਟਾਨੀ॥) ਵਾਸ਼ਨਾ ਅਨੁਸਾਰ ਜੂਨਾਂ ਵਿਚ

ਜਾਂਦਾ ਹੈ (ਤੈਸਹਿ) ਫੇਰ ਤੇਰੇ ਨਾਲ : ਸਹਿ : ਨਹੀਂ ਮਿਲ ਸਕਦੇ। (ਮਹਲ ਕੁਚਜੀ) ਜੋ ਮਹਲ ਇਸਤ੍ਰੀ ਖੋਟੀ ਚਜ ਵਾਲੀ ਹੈ, ਗਿਆਨ ਦਾ ਢੰਗ ਨਾ ਜਾਣਦੀ ਹੋਵੇ (ਮੜਵੜੀ) ਮੈਲੀ ਕੁਚੈਲੀ ਰਹਿਦੀ ਹੋਵੇ (ਵਾ) ਮਾੜਿਆਂ ਵਿਚ ਹੀ ਵੜੀ ਹੋਵੇ ਅਤੇ ਵੱਡੇ ਵਡੇਰਿਆਂ ਦੇ ਪੂਜਣ ਵਿਚ ਲੱਗੀ ਹੋਵੇ। ਕਾਲੀ ਹੋਵੇ ਪਾਪਾਂ ਸੇ, ਮਨ ਦੀ ਅਪਵਿੱਤ੍ਰ ਹੋਵੇ। ਜੇ ਗੁਣ ਹੋਣ ਤਾਂ ਅਕਾਲ ਪੁਰਖ ਦੇ ਅਨੰਦ ਨੂੰ ਮਾਣ ਸਕਦੀ ਹੈ। ਔਗਣਾਂ ਕਰਕੇ ਮੁਘਧ ਹੋ ਰਹੀ ਹੈ (ਸੁਘੜ) ਚਤ੍ਰ (ਉਸਨਾਕ) ਹੁਸ਼ਿਆਰ (ਮਨੋਗ) ਸੁੰਦਰ (ਜਾਨਤਿ ਧਨ) ਓਹੁ (ਧਨ) ਜਿੰਦ ਇਸਤ੍ਰੀ ਦੇ ਤਾਈਂ ਜਦੋਂ ਜਾਣਦਾ ਹੈ ਕਿ ਏਹ ਮੇਰ ਰਾਉਣੇ ਜੋਗ ਹੈ ਨਹੀਂ (ਸਤਿ ਸਿੰਗਾਰ) ਸਤਿ ਆਦਿ ਗੁਣਾਂ ਦੇ ਜੋ ਧਾਰਨੀ ਹੋਣਾ ਹੈ ਜੋ ਏਹ ਸਤ ਸ਼ਿੰਗਾਰ ਵਾ ਵੈਰਾਗ ਆਦਿ ਤੇ ਸ੍ਰਵਣ ਆਦਿ ਏਹ ਸਤ (ਹਿਤ ਖੋਊ) ਪਤੀ ਦਾ ਪ੍ਰੇਮ ਮੇਟ ਕੇ ਰਿਦੇ ਵਿਚੋਂ (ਤਿਹ ਜੋ ਤਜਾਗਿ) ਤਿਸ ਪਤੀ ਨੂੰ ਤਿਆਗ ਕੇ ਵਿਸ਼ਜਾਂ ਦੇ ਸਾਥ ਰਚ ਜਾਂਦੀ ਹੈ (ਸਬਦ)॥ (੪੮) (ਅਖਰੁ) ਜੰਤ੍ਰ ਦੇ (ਕਵਣੁ ਗੁਣ) ਕੇਹੜੇ; ਗੁਣ ਟੂਣਾ ਤਾਗਾ ਹੈ (ਮਣੀਆ ਮੰਤੁ) ਕੇਹੜਾ ਸ਼੍ਰੋਮਣੀ ਮੰਤ੍ਰ ਹੈ (ਵੇਸ) ਅਤੇ ਲਿਬਾਸ ਕਿਹੜਾ ਹੈ, ਪਤੀ ਨੂੰ ਵੱਸ ਕਰਨ ਦੇ ਚਾਰ ਤਰੀਕੇ ਹੁੰਦੇ ਹਨ, ਜੰਤ੍ਰ ਦੇ ਅਖਰ ਆਦਿ ਲਿਖ ਕੇ ਵੱਸ ਕਰਨਾ ਵਾ ਗੁਣ ਟੂਣਾ ਕਰਾ ਦੇਣਾ, ਧਾਗਾ, ਆਦਿ ਕਰਾਕੇ ਜੈਸੇ ਮਰਦਾਨੇ ਨੂੰ ਧਾਗਾ ਪਾ ਕੇ ਵਸ ਕੀਤੀ ਸੀ, ਤੀਜਾ ਮੰਤ੍ਰ ਪੜ੍ਹਾ ਕੇ ਵੱਸ ਕਰਨਾ, ਚੌਥਾ ਸਰੀਰ ਤੇ ਚੰਗਾ ਲਿਬਾਸ ਕਰਕੇ ਮੋਹਤ ਕਰਨਾ-ਏਹ ਚਾਰ ਤਰੀਕੇ ਹਨ। ਆਪ ਉਤ੍ਰ ਦਿੰਦੇ ਹਨ, ਜੋ ਨਿੰਮ੍ਰਤਾ ਰੱਖਣੀ ਏਹੀ ਜੰਤ੍ਰ ਦੇ ਅੱਖਰ ਹਨ। ਪਤੀ ਨੂੰ ਵਸ ਕਰਨ ਵਾਸਤੇ। (ਖਵਣੁ) ਜੋ ਪਤੀ ਦੇ ਕਹੇ ਹੋਇ ਕੌੜੇ ਵਾਕ ਸਹਾਰਨੇ ਏਹੀ ਟੂਣਾਂ ਹੈ, ਜੋ ਜ਼ਬਾਨ ਮਣੀਆਂ ਦੀ ਤਰ੍ਹਾਂ ਸੁੰਦਰ ਚਿਤ ਮੋਹਤ ਕਰਨ ਵਾਲੇ ਵਾਕ ਉਚਾਰਨੇ ਹਨ ਏਹੀ ਸ਼੍ਰੋਮਣੀ ਮੰਤ੍ਰ ਹੈ। ਤਿੰਨ ਏਹ ਤੇ ਚੌਥਾ (ਭੈਣੇ) ਜੋ ਪਤੀ ਦੇ ਭੈਂ ਵਿਚ ਰਹਿਣਾ ਹੈ ਏਹੀ ਚੰਗਾ ਵੇਸ ਪਹਿਨਣਾ ਹੈ ਤਾਂ ਕੰਤ ਵਸ ਆਉਂਦਾ ਹੈ (ਵਾ) ਪ੍ਰਮੇਸ਼ਰ ਵੀ (ਖੇਵੈ) ਸਹਾਰੇ ਦੁੱਖ ਸੁੱਖ ਨੂੰ ਸਮਾਨ ਜਾਣੇ ਏਹ ਗੁਣ ਟੂਣਾ ਹੈ (੪੯) (ਬਹੁਰੋ ਨਦਰ ਧਰੈ ਭਗਵੰਤਾ) ਏਹ ਤ੍ਰੀਕਾ ਕਰੇ ਫੇਰ ਕੰਤ ਪ੍ਰਮੇਸ਼ਰ ਵਸ ਹੋ ਜਾਂਦਾ ਹੈ। ਫਿਰ ਭਗਵੰਤ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ ਤਾਂ ਪੀਰ ਨੇ ਕਿਹਾ ਜੀ ਤੁਸੀਂ ਨਬੇੜਾ ਕਰਕੇ ਝਗੜਾ ਪਾ ਦਿੱਤਾ। ਤੁਸੀਂ ਦਸੋ ਜੀ ਕਿ ਜੋ ਨਦਰਿ ਹੈ ਸੇਵਾ ਕਰਕੇ ਹੁੰਦੀ ਹੈ ਜਾਂ ਪਹਿਲੇ ਹੁੰਦੀ ਹੈ ਫੇਰ ਸੇਵਾ ਹੁੰਦੀ ਹੈ ਏਹ ਨਦਰ ਤੋਂ ਪੀਰ ਨੇ ਗੱਲ ਚੱਕ ਲਈ ਹੈ (੪੯) (ਰਸਨਾ ਸਿਫਤ ਬਿਖੈ ਕਰਤਾਰਾ) ਰਸਨਾ ਕਰਕੇ ਰਸ ਲੈਣਾ ਤੇ ਜ਼ਬਾਨ ਕਰਕੇ ਕਰਤਾਰ ਦੀ ਸਿਫਤ ਕਰਨੀ (ਸਬਦ) (੫੯) (ਰੂਪੈ ਕਾਮੈ ਦੋਸਤੀ) ਜੇ ਕਾਮੀ ਨੂੰ ਰੂਪ ਮਿਲ ਜਾਵੇ ਫੇਰ ਤਾਂ (ਘੁਲਿ) ਘੁਲਣ ਲੱਗ ਜਾਂਦਾ ਹੈ ਓਸ ਨਾਲ, ਜੇ ਨਾ ਮਿਲੇ ਫੇਰ (ਭੁਖੈ ਸਾਦੈ ਗੰਢ)

ਭੁਖੇ ਆਦਮੀ ਦੀ ਸੁਆਦ ਵਾਲੇ ਭੋਜਨ ਨਾਲ ਪ੍ਰੀਤੀ ਹੁੰਦੀ ਹੈ। ਜੇ ਤਾਂ ਮਿਚਲ ਮਿਲ ਜਾਵੇ ਤਾਂ ਖ਼ੁਸ਼, ਨਹੀਂ ਤਾਂ ਫੇਰ (ਕੋਪ) ਗੁੱਸੇ ਹੁੰਦਾ ਹੈ (ਲਬੈ ਮਾਲੈ) ਲੋਭੀ ਦੀ ਮਾਲ ਨਾਲ ਪ੍ਰੀਤੀ ਹੁੰਦੀ ਹੈ। ਜੇ ਤਾਂ ਮਿਚਲਿ ਮਿਲ ਜਾਵੇ ਖ਼ੁਸ਼, ਫਿਰ ਤਾ (ਊਂਘੈ ਸਉੜਿ ਪਲੰਘੁ) ਨੀਂਦ ਵਾਲੇ ਦੀ ਸਉੜ ਵਿਸ਼ਈ ਵਾਲੇ ਪਲੰਘ ਨਾਲ ਪ੍ਰੀਤੀ ਹੁੰਦੀ ਹੈ ਭਾਵੇਂ ਸਉੜ ਤੰਗ ਹੀ ਹੋਵੇ। (ਮੰਜਾ ਜੇ ਤਾਂ ਮਿੱਚਲ ਮਿਲ ਜਾਵੇ ਤਾਂ ਖੁਸ਼ੀ, ਨਹੀਂ ਤਾਂ (ਫਕੜੁ ਪਿਟੈ ਅੰਧੁ) ਅਗਿਆਨੀ ਫਕੜ ਖਰਾਬੀਆਂ ਦੇ ਤਾਈਂ ਪਿੱਟਦਾ ਹੈ, ਗੁਰੂ ਜੀ ਕਹਿੰਦੇ ਹਨ ਚੁਪ ਹੀ ਚੰਗੀ ਹੈ। ਬਿਨਾਂ ਨਾਮ ਤੋਂ ਮੁੱਖ ਵਿਚ ਦੁਰਗੰਧੀ ਹੀ ਹੈ।

## ਉਤਰਾਰਧ ਅਧਿਆਇ ੩੪

(੫) (ਰੁਚਿਰ ਜਲ ਹੇਰਾ) ਪਹਿਲੇ ਨਦੀ ਤੇ ਉਸਦੇ ਕਿਨਾਰੇ 'ਤੇ ਬੈਠ ਗਏ (੧੦) (ਹਜ਼ਰਤ) ਹੇ ਹਜ਼ਰਤ ਪਾਤਸ਼ਾਹ ਪੀਰ ਨੂੰ ਕਹਿੰਦਾ ਹੈ ਗੱਦੀ ਦਸਤਗੀਰ ਪੀਰ ਸੀ ਜੋ ਸਤਿਗੁਰਾਂ ਨੂੰ ਏਥੇ ਮਿਲਿਆ ਹੈ (੧੧) (ਬਕਜੋ) ਕਹਾ ਹੈ (ਬਕਾਉ) ਬੋਲ ਝੂਠਾ ਓਨ੍ਹਾਂ ਨੇ ਐਸਾ (੧੨) (ਥਕ ਰਹਿ ਭਾਲੇ) ਭਾਲਣੇ ਵਾਲੇ ਅਖੀਰ ਥੱਕ ਜਾਂਦੇ ਹਨ ਜਾਂ ਤਾਂ ਕੁਰਾਨ ਵਿਚ ਖਿਲਾਫ ਲਿਖਿਆ ਹੋਇਆ ਹੈ ਜਾਂ ਫਿਰ ਉਹ ਫ਼ਕੀਰ ਹੀ ਅਜਾਣ ਝੂਠਾ ਹੈ (੧੪) (ਕਰਨ ਸਰੋਦ) ਰਾਗ ਕਰਨਾ।

ਸਾਜ਼ਾਂ ਨਾਲ ਫੇਰ ਜੋ ਦੂਰ ਹਨ ਉਹ ਤਾਂ ਨਿਸੰਗ ਹੋ ਕੇ ਕਰਨਗੇ ਗਾਉਣਾ (ਸੰਗ ਸਾਰ) ਪਥਰ (ਬਾਂਗ) ਨਾਮ ਬਾਣੀ ਦਾ ਹੈ ਉਚੀ ਅਵਾਜ਼ ਨਾਲ ਨਿਹੰਗ ਸਿੰਘ ਅਕਾਲ ਬਾਗਾਂ ਕਹਿੰਦੇ ਹਨ ਓਦੋਂ ਤਾਂ ਏਹ ਪੰਜ ਜੈਕਾਰੇ ਛੱਡ ਸਨ (ਨਿਰੰਕਾਰ) ੧ (ਸਤਿ ਸ੍ਰੀ ਅਕਾਲਾ) ੨ (ਗੁਰਬਰ ਅਕਾਲ) ੩ (ਏਕੰਕਾਰ) ੪ (ਕ੍ਰਿਪਾਲਾ) ੫ (ਬਾਂਗ ਦੇ) ਅਖੀਰ ਏਹ ਹਨ ? (ਹਜ਼ਲਲ ਸਲਾਹ ਫਜ਼ਨਲ ਫਲਾਹ) ਆਓ ਲਓ, ਸਿਫਤ ਆਓ ਲਓ, ਮੁਕਤ ਚਾਰ ਵਾਰਾਂ ਏਹ ਟਪੇ ਕਹਿੰਦੇ ਹਨ ? (ਅਲਾਹੂ ਅਕਬਰ) ਛੇ ਵਾਰ ਏਹ ਟਪੇ ਕਹਿੰਦੇ ਹਨ (੨੮) (ਤਿਉਂ ਕਰਿ ਗੁਨਹਿ ਨ ਜੀਤਿਜੋ ਜਾਈ) ਜਿਵੇਂ ਤਾਰਾ ਸੂਰਜ ਦਬਾਉਣ ਜਾਵੇ (ਵਾ) ਵਰੋਲਾ ਬਲ ਵਾਲੀ ਅੰਧੇਰੀ ਦੇ ਸਾਹਮਣੇ ਜਾਵੇ, ਰੋਕਣ ਵਾਸਤੇ ਜਾਵੇ, ਤਿਵੇਂ ਹੀ ਏਹ ਪੀਰ ਗੁਰੂ ਜੀ ਦੀ ਤਰਫ ਗਿਆ। ਜਦ ਦੇਖਿਆ ਮੇਰੇ ਨਾਲੋਂ ਕਰਾਮਾਤ ਵਿਚ ਵਾਧੂ ਹਨ, ਫੇਰ ਵਿਚਾਰ ਕੀਤੀ ਕਿ ਇਓਂ ਨਹੀਂ ਜਿਤ ਜਾਣੇ, ਚਰਚਾ ਸੇ ਬੋਲ ਕੇ ਹਰਾਈਏ (੩੨) (ਤਿਹ ਕੀ ਰੀਤਿ) ਤਿਸ ਰਾਗ ਦੀ ਰੀਤੀ ਸੁਨਣਾ ਕਰ ਸੁੱਖ ਨੂੰ ਕਰਨਾ ਬਾਲੀ ਹੈ (੩੪) (ਹੁਲਸਾਵਹਿਂ) ਉਤਸ਼ਾਹ ਸਹਿਤ (੩੬) (ਸੋ ਤੋ ਕਾਮਚੇਸ਼ਟਾ ਮਾਂਹੀ॥ ਕਰਹਿਂ ਸਰੋਦ) ਉਹ ਤਾਂ ਕਾਮ ਚੇਸ਼ਟ ਵਾਲੀਆਂ ਤਰਜ਼ਾਂ ਵਿਚ ਪਾ ਕੇ ਜੋ

ਰਾਗ ਨੂੰ ਕਰਦੇ ਹਨ ਉਹ ਨਰਕ ਨੂੰ ਜਾਂਦੇ ਹਨ। (੩੭) (ਤਿਸ ਕੋ ਕਰਨ ਹਾਰ) ਕੁਰਾਨ ਦਾ ਕਰਤਾ ਮੁਹੰਮਦ, ਉਂਜ ਤਾਂ ਇਕ ਵਾਰੀ ਮੁਹੰਮਦ ਤੇ ਫਰੇਸ਼ਤਾ ਤੁਰੇ ਜਾ ਰਹੇ ਸਨ ਤਾਂ ਊਠਾਂ ਦੀ ਕਤਾਰ ਦੇਖੀ। ਮੁਹੰਮਦ ਨੇ ਕਿਹਾ ਲੰਘ ਲੈਣ ਦੇਈਏ ਫੇਰ ਆਪਾਂ ਲੰਘ ਜਾਵਾਂਗੇ। ਫਰੇਸ਼ਤੇ ਨੇ ਕਿਹਾ ਏਹ ਤਾਂ ਮੇਰੀ ਉਮਰ ਤੋਂ ਪਹਿਲਾਂ ਏਸੇ ਤਰ੍ਹਾਂ ਹੀ ਤੁਰੇ ਜਾਂਦੇ ਹਨ ਅਤੇ ਪਤਾ ਨਹੀਂ ਕਦੋਂ ਤਕ ਚੱਲਣਗੇ। ਇਕ ਊਠ ਕਤਾਰ ਤੋਂ ਪਾਸੇ ਬੈਠਾ ਕੈ ਸੰਦੂਕ ਖੋਲ੍ਹ ਕੇ ਦੇਖਿਆ ਤਾਂ ਸੰਦੂਕ ਵਿਚ ਆਂਡੇ ਸਨ, ਇਕ ਉਸ ਵਿਚੋਂ ਚੌਦਾਂ ਤਬਕ ਦੇਖੋ ਅਤੇ ਮੁਹੰਮਦ ਤੇ ਫਰੇਸ਼ਤਾ ਵੀ ਖੜੇ ਹਨ, ਫੇਰ ਦੂਜਾ ਅੰਡਾ ਭੰਨਿਆ। ਉਸ ਵਿਚ ਉਸੇ ਤਰ੍ਹਾਂ। ਇਓਂ ਏਸ ਨੂੰ ਵੀ ਅੰਤ ਨਹੀਂ ਆਇਆ ਪਰ ਲਿਖੇ ਫੇਰ ਵੀ ਚੌਣਾ ਹੀ॥ (੩੮) (ਬੇਸੁਮਾਰ :-) ਗਿਣਤੀ ਰਹਿਤ॥ (੫੩) (ਕਚਕੌਲ) ਕਾਠ ਦਾ ਠੂਠਾ ਸੀ॥ (੫੪) (ਹਟਿ ਕੈ ਤੂਰਨ) ਸਮੇਂ ਦੇ ਵੱਧ ਘੱਟ ਗੁਜ਼ਰਨ ਵਿਚ ਏਸ ਧਰਤੀ 'ਤੇ ਵੀ ਫਰਕ ਹੈ। ਕਿਸੇ ਜਗਾ ਸਮਾਂ ਘੱਟ ਗੁਜ਼ਰਦਾ ਹੈ। ਕਿਸੇ ਜਗ੍ਹਾ ਵੱਧ। ਇਸ ਪ੍ਰਕਾਰ ਜੈਸੇ ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕ੍ਰਿਸ਼ਨ ਭਗਵਾਨ ਤੇ ਨਾਰਦ ਨੂੰ ਮਾਇਆ ਦਿਖਾਈ ਸੀ। ਨਾਰਦ ਨੇ ਲੜਕੇ ਤੇ ਬਾਰਾਂ ਲੜਕੀਆਂ ਪੈਦਾ ਕੀਤੀਆਂ, ਥੋੜੇ ਵਕਤ ਵਿਚ ਕ੍ਰਿਸ਼ਨ ਜੀ ਅਜੇ ਦਾਤਨ ਹੀ ਕਰਦੇ ਸੀ, ਜੈਸੇ ਨੂਰੇ ਮਾਹੀ ਨੂੰ ਸਰਹੰਦ ਖਬਰ ਲੈਣ ਵਾਸਤੇ ਭੇਜਿਆ ਸੀ। ਉਹ ਚਾਲੀ ਕੋਹ ਵਾਟ ਇਕ ਦਿਹਾੜੀ ਵਿਚ ਜਾਂਦੇ ਸੀ। ਇਕ ਪਹਿਰ ਪਿਛੋਂ ਗੁਰੂ ਜੀ ਕਹਿਆ ਦੇਖੋ ਨੂਰਾ ਕਿਥੇ ਕੁ ਆਉਂਦਾ ਹੈ। ਰਾਇ ਕੱਲਾ ਕਹਿਣ ਲੱਗਾ ਅੱਜ ਤਾਂ ਪਹੁੰਚੇਗਾ ਕਲ ਨੂੰ ਆਵੇਗਾ। ਪਹਿਰ ਪਿਛੋਂ ਫੇਰ ਪੁੱਛਿਆ ਐਸੇ ਹੀ ਕਿਹਾ। ਤੀਜੀ ਵਾਰ ਜਦੋਂ ਕਿਹਾ ਦੇਖੋ ਕਿਥੇ ਕੁ ਆਉਂਦਾ ਹੈ ਤਾਂ ਰਾਇ ਕੱਲਾ ਕਹਿੰਦਾ ਤੀਜਾ ਬਚਨ ਹੈ ਦੇਖ ਲਵੋ। ਜਦ ਬ੍ਰਿਛ 'ਤੇ ਚੜ੍ਹ ਕੇ ਤਕਿਆ ਕੇ ਕਿਹਾ ਆਉਂਦਾ ਹੈ। ਜੇ ਪਹਿਲਾਂ ਬਚਨ ਮੰਨ ਲੈਂਦੇ ਤਾਂ ਉਦੋਂ ਹੀ ਆ ਜਾਣਾ ਸੀ। ਇਓਂ ਗੁਰੂ ਜੀ ਆਪਣਾ ਤਾਕਤ ਨਾਲ ਵੀ ਸਮਾਂ ਵੱਧ ਘੱਟ ਬਤੀਤ ਕਰਾ ਦਿੰਦੇ ਹਨ (੫੯) (ਅਸੰਭਾ) ਅਸੰਭਵ ਨਾ ਬਣਦੀ (੬੫) (ਭਈ ਅਗਾਰੀ ਬਿਧਿ ਜਿਉਂ ਨੀਕੀ) ਜਿਵੇਂ ਪਹਿਲੇ ਸੀ ਚੰਗੇ ਤਰੀਕੇ ਦੀਆਂ ਬਾਹਾਂ ਉਸੇ ਤਰੀਕੇ ਦੀਆਂ ਹੋ ਗਈਆਂ। ਦਸਤਗੀਰ ਪੀਰ ਦੇ ਅਸਥਾਨ 'ਤੇ ਜੋ ਰਹਿੰਦੇ ਹਨ ਉਹ ਕੇਸ ਦਾੜੀ ਦੇ ਸਹਿਤ ਹਨ ਬਾਣੀ ਨੂੰ ਮੰਨਦੇ ਹਨ। ਗਏ ਫ਼ੌਜੀ ਸਿੰਘਾਂ ਨੂੰ ਫਤੇ ਬੁਲਾ ਕੇ ਪ੍ਰੇਮ ਨਾਲ ਮਿਲਦੇ ਹਨ।

## ਉਤਰਾਰਧ ਅਧਿਆਇ ੩੫

(੧੪) (ਦਿਹੁ ਦਾਹੁ) ਦਾਹੁ ਸਾੜ ਦੇਹੁ (੧੯) (ਤ੍ਰੈ ਘਟਿਕਾ ਦਿਨ ਸਮਾਂ ਸੁ ਆਯੋ) ਤਿੰਨ ਘੜੀ ਦਿਨ ਗਿਆ, ਅੰਤ ਦਾ ਸਮਾਂ ਆ ਗਿਆ, ਪਾਨ ਅਪਾਨ

ਵਾਯੂ ਦੀ ਗੰਢ ਹੈ। ਨਾਭੀ ਦੇ ਉਦਾਲੇ ਦੀ ਚੱਕ੍ਰ ਲਾਕੇ ਪੌਣ ਆਉਂਦੀ ਹੈ, ਜੈਸੇ ਮਧਾਣੀ ਦੇ ਉਦਾਲੇ ਨ੍ਹੇਤਾ ਹੁੰਦਾ ਹੈ (੩੩) (ਕਹਾਂ ਸਮਾਵਹਿ) ਪ੍ਰਮੇਸ਼ਰ ਵਿਚ ਸਮਾਈ ਕਿਸ ਪ੍ਰਕਾਰ ਹੋਵੇ ਦੱਸੋ ਵਾ ਸਮਾਈ ਕਿਥੇ ਜਾ ਕੇ ਹੁੰਦੀ ਹੈ। ਤਬ ਦੇ ਥਾਂ ਤਜ ਪਾਠ ਹੈ। (੩੫) (ਗੁਰਮੁਖ ਖੋਜਤਿ) ਗੁਰਮੁਖਾਂ ਦੁਆਰਾ ਜੋ ਖੋਜ ਕਰਦੇ ਹਨ (ਮਨ ਤੇ ਮਨ) ਸ਼ੁੱਧ ਮਨ ਕਰਕੇ ਅਸ਼ੁੱਧ ਮਨ ਮੰਨ ਜਾਂਦਾ ਹੈ।

## ਸ਼ਬਦ ਅਰੰਭ ਹੋਇਆ ਹੈ।

(ਸੂਹੀ ਮਹਲਾ ੧ ਘਰੁ ੬ ੧ੴ ਸਤਿਗੁਰ ਪ੍ਰਸਾਦਿ॥ ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥) ਜਿਸ ਪ੍ਰਕਾਰ ਕਾਂਸ਼ੀ ਦਾ ਬਰਤਨ ਚਿੱਟਾ ਚਮਕਦਾ ਹੁੰਦਾ ਹੈ, ਏਸ ਤਰ੍ਹਾਂ ਹੇ ਜੀਵ ! ਤੇਰੇ ਵਿਚ ਬਾਹਜ ਉਜਲ ਕਰਮ ਰੂਪ ਤਿਲਕ ਛਾਪਾ ਚਮਕਦਾ ਹੈ (ਛਾਪਾ-ਜੋ ਦੁਆਰਕਾ ਵਿਚ ਕ੍ਰਿਸ਼ਨ ਆਦਿਕ ਦੀ ਮੂਰਤ ਤਾਂਬੇ ਦਾ ਤਪਾ ਕੇ ਲਾਉਣਾ ਸ਼ਾਨ ਦੇ ਢਾਲਣ ਦੀ ਤਰ੍ਹਾਂ) ਜੋ ਘੋਟੀਏ ਕਾਂਸੀ ਦੇ ਤਾਂਈਂ ਤਾਂ ਕਾਲੀ ਸਿਆਹੀ ਨਿਕਲਦੀ ਹੈ, ਇਸੇ ਤਰ੍ਹਾਂ ਜੇ ਤੇਰੇ ਕਰਮਾਂ ਨੂੰ ਵਿਚਾਰੀਏ ਤਾਂ ਪਾਪਾਂ ਰੂਪ ਕਾਲੀ ਸਿਆਹੀ ਤੇਰੇ ਵਿਚੋਂ ਨਿਕਲਦੀ ਹੈ (ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥ ੧ ॥) ੧੦੦ ਵਾਰ ਕਾਂਸੀ ਦੇ ਬਰਤਨ ਨੂੰ ਧੋਈਏ ਤਾਂ ਜੂਠ ਨਹੀਂ ਉਤਰਦੀ। ਕਰਮ ਕਾਂਡੀ ਏਸ ਨੂੰ ਸੁੱਚਾ ਨਹੀਂ ਸਮਝਦਾ ਤੇ ਇਸੇ ਤਰ੍ਹਾਂ ਸਰੀਰ ਨੂੰ ਤੀਰਥਾਂ 'ਤੇ ਇਸ਼ਨਾਨ ਕਰਨ ਰੂਪ ਭਾਵੇਂ ਸੈਂਕੜੇ ਵਾਰ ਧੋਈਏ ਤਾਂ ਪਾਪਾਂ ਦੀ ਜੂਠ ਨਹੀਂ ਉਤਰਦੀ॥ (ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨ੍ਹਿ ॥) ਸੱਜਣ ਉਹ ਹਨ ਜਿਹੜੇ ਚੰਗੇ ਗੁਣੀ ਹਨ ਜੋ ਜੀਵ ਦੇ ਨਾਲ ਨਿਭਦੇ ਹਨ (ਅਥਵਾ) ਇਹ ਸ਼ੁਭ ਗੁਣ ਗੁਣੀਆਂ ਸੰਤਾਂ ਦੇ ਚੱਲਦਿਆਂ ਨਾਲ ਚੱਲਦੇ ਹਨ॥ (ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥ ੧ ॥ ਰਹਾਉ ॥) ਜਿਥੇ ਪ੍ਰਲੋਕ ਦੇ ਵਿਚ ਜੀ ਦੇ ਕਰਮਾਂ ਦਾ ਲੇਖਾ ਹਿਸਾਬ ਮੰਗਿਆ ਜਾਵੇਗਾ ਉਥੇ ਛਡਾਉਣ ਨੂੰ ਸੰਤ ਵਾ=ਤੇ ਗੁਣ ਖੜੇ ਸਹਾਇਤਾ ਕਰਦੇ ਦਿੱਸਦੇ ਹਨ॥ (ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ ॥) ਕੱਚੇ ਕੋਠੇ, ਸਭਾ ਸਥਾਨ ਤੇ ਹਵੇਲੀਆਂ (ਅਥਵਾ) ਅਗਿਆਨੀ ਮੰਡਪ ਸਭਾ ਸਥਾਨ ਦੰਭੀ ਪੁਰਸ਼ (ਮਾੜੀਆਂ) ਹਵੇਲੀਆਂ ਪਾਪੀ ਆਦਮੀ ਪਾਸਿਆਂ ਤੋਂ ਚਿਤ੍ਰਕਾਰੀਆਂ ਕੀਤੀਆਂ ਹਨ ਤਿਲਕ ਛਾਪੇ ਲਾਏ ਹਨ॥ (ਢਠੀਆ ਕੰਮਿ ਨ ਆਵਨ੍ਹੀ ਵਿਚਹੁ ਸਖਣੀਆਹਾ ॥ ੨ ॥) ਢਹਿਣ ਜੋਗੀਆਂ ਹਵੇਲੀਆਂ ਤੇ ਦੇਹਾਂ ਅਗਿਆਨੀਆਂ ਦੀਆਂ, ਪਾਪੀਆਂ ਦੀਆਂ ਦੰਭੀਆਂ ਦੀਆਂ ਵਿਚੋਂ ਸਤਿ ਸੰਗਤਿ ਵਲੋਂ ਖਾਲੀ ਹਨ (ਵ) ਨਾਮ ਤੋਂ ਬਿਨਾ ਖਾਲੀ ਹਨ, ਉਹ ਕਿਸ ਕੰਮ ਨਹੀਂ ਆਉਂਦੀਆਂ। (ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨ੍ਹਿ ॥) ਬਗਲੇ ਦੰਭੀਆਂ ਦੇ (ਬਗ) ਖੰਭਾਂ ਦੀ ਨਿਆਈਂ ਬਸਤ੍ਰ ਹਨ॥ ਤੀਰਥਾਂ

ਦੀ ਨਿਆਈਂ ਧਰਮਸ਼ਾਲਾ ਵਿਚ ਵੱਸਦੇ ਹਨ ਪਖੰਡੀ (ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ੍ ॥ ੩ ॥) ਗਲ ਘੁਟ ਘੁਟ ਕੇ ਜੀਆਂ ਨੂੰ ਖਾਂਦੇ ਹਨ-ਬਗੇ, ਹੰਸ (ਵਾ) ਤਤ ਬੇਤੇ ਉਹ ਨਹੀਂ ਕਹੀਦੇ ਹਨ (ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨਿ੍ ॥) ਸਿੰਮਲ ਰੁਖ ਦੀ ਨਿਆਈਂ ਦੰਭੀਆਂ ਦੇ ਸਰੀਰ ਤਾਂਈਂ ਤੋਤਿਆਂ ਦੀ ਨਿਆਈਂ ਮੇਰੇ ਜੈਸੇ ਦੇਖ ਕਰਕੇ ਭੁੱਲ ਜਾਂਦੇ ਹਨ (ਸੇ ਫਲ ਕੰਮਿ ਨ ਆਵਨ੍ਹੀ ਤੇ ਗੁਣ ਮੈ ਤਨਿ ਹੰਨਿ੍ ॥ ੪ ॥) ਉਹ ਸਿੰਮਲ ਦੇ ਤੇ ਦੰਭੀਆਂ ਦੇ ਸਰੀਰ ਤਾਈਂ ਤੋਤਿਆਂ ਦੀ ਨਿਆਈਂ ਮੇਰੇ ਜੈਸੇ ਦੇਖ ਕਰਕੇ ਭੁੱਲ ਜਾਂਦੇ ਹਨ (ਸੇ ਫਲ ਕੰਮਿ ਨ ਆਵਨ੍ਹੀ ਤੇ ਗੁਣ ਮੈ ਤਨਿ ਹੰਨਿ੍॥੪॥ ਉਹ ਸਿੰਮਲ ਦੇ ਤੇ ਦੰਭੀਆਂ ਦੇ ਫਲ ਕੰਮ ਨਹੀਂ ਆਉਂਦੇ ! ਇਹੋ ਜੇਹੇ ਔਗੁਣਾਂ ਨੂੰ (ਗੁਣ) ਵਿਚਾਰ ਤੇਰੇ ਸਰੀਰ ਵਿਚ ਹਨ (ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ ॥) ਹੇ ਅਗਿਆਨੀ ਅੰਧਿਆ ! ਤੈਂ ਪਾਪਾਂ ਦਾ ਭਾਰ ਸਿਰ 'ਤੇ ਉਠਾਇਆ ਹੈ। ਜਮ ਮਾਰਗ ਪਹਾੜਾਂ ਦੀ ਵਾਟ ਬਹੁਤ ਕਠਿਨ ਹੈ (ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ ॥ ੫ ॥) ਮਨ ਬੁੱਧੀ ਰੂਪੀ ਨੇਤ੍ਰਾਂ ਕਰਕੇ ਦੇਖਣਾ ਚਾਹੁੰਦਾ ਹੈ, ਪਰ ਅਗਿਆਨ ਕਰਕੇ ਅੰਧਾ ਹੋਇਆ ਨਹੀਂ ਜਾਣ ਸਕਦਾ। ਅਸੀਂ ਕਹਿੰਦੇ ਹਾਂ ਇਸ ਸੰਸਾਰ ਸਮੁੰਦਰ ਤੋਂ ਤੂੰ ਕਿਸ ਪ੍ਰਕਾਰ ਚੜ੍ਹ ਕੇ ਲੰਘੇਂਗਾ॥ (ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ ॥) ਤੇਰੀਆਂ ਦੇਵਤਿਆਂ ਨੂੰ ਪੂਜਨ ਰੂਪ ਨੌਕਰੀਆਂ ਅਤੇ ਹੋਰ ਦੁਨੀਆਂ ਨੂੰ ਦਿਖਾਉਣ ਵਾਸਤੇ ਮਾਲਾ ਫੇਰਨੀਆਂ, ਚੰਗਿਆਈਆਂ, ਹੋਰ ਦੁਨੀਆਂ ਨੂੰ ਠਗਣ ਦੀਆਂ ਸਿਆਣਪਾਂ, ਤੇਰੇ ਕਿਸ ਕੰਮ ਆਵਣਗੀਆਂ? ਇਹ ਸੁਣ ਕੇ ਗੁਰੂ ਜੀ ਦੇ ਚਰਨੀਂ ਲੱਗ ਪਿਆ ਤੇ ਭੁੱਲ ਬਖ਼ਸ਼ਾਈ ਤੇ ਕਿਹਾ ਕਿ ਮੇਰਾ ਕਿਸ ਤਰ੍ਹਾਂ ਉਧਾਰ ਹੋ ਸਕਦਾ ਹੈ ਤਾਂ ਗੁਰੂ ਜੀ ਕਹਿੰਦੇ ਹਨ (ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ ॥ ੬ ॥ ੧ ॥ ੩ ॥) ਸ੍ਰੀ ਗੁਰੂ ਸਾਹਿਬ ਕਹਿੰਦੇ ਹਨ ਕਿ ਨਾਮ ਨੂੰ ਜਪਣਾ ਕਰ, ਜਿਸ ਕਰਕੇ ਪਾਪਾਂ ਤੋਂ ਛੁਟ ਜਾਵੇਂਗਾ (ਵਾ) ਜਮਾਂ ਦੀ ਫਾਹੀ ਵਿਚ ਬਧਾ ਛੁੱਟ ਜਾਵੇਂਗਾ।

## ਪ੍ਰਿਯਾਏ ਅਰੰਭ ਅਧਿਆਇ ੩੫

(੪੦) (ਜਾਇ ਕਾਲ) ਜੋ ਕਲ ਜਾਣਾ ਚਾਹੇ ਉਹ ਉਡ ਕੇ ਹੀ ਜਾ ਸਕਦਾ ਹੈ (੪੨) (ਚਲਾਈ) ਸੀ ਕੌਸ (੪੩) (ਸਭ ਕੋ ਜੋਈ :-) ਸਭ ਦੇ ਤਾਂਈ ਜੋ ਸੱਤਾ ਸਫੁਰਤੀ ਦੇਣ ਵਾਲਾ ਹੈ ਓਹੀ ਇਕ ਸੁਧ ਸਰੂਪ ਜਦ ਸਾਨੂੰ ਸ਼ਕਤੀ ਦੇਵੇਗਾ ਸ਼ੰਭੂ ਨਾਥ ਕਹਿੰਦਾ ਹੈ॥ (੪੬) (ਇਸ਼ਟੀ ਤੂੰ ਬਡਾ :-) ਸਾਦੂਗਰ ਵਾ ਇਸਟ ਤੁਹਾਡਾ ਵੱਡਾ ਹੈ ਪ੍ਰਮੇਸ਼ਰ (੪੭) ਨਿਸਤਾਰਾ ਸਗਲ ਬੋਲਨ ਕੇ ਮਾਹਿ ਵਿਚਾਰ॥ ਗੁਰਾਂ ਦੇ ਸ਼ਬਦ ਦੇ ਸਾਡਾ ਤਾਂ ਨਿਸਤਾਰਾ ਕਰ ਦਿੱਤਾ ਹੈ॥ (੫੧) (ਏਕ ਕੂਪ=) ਬਾਲੇ ਦੇ ਪਿਤਾ ਦਾ ਖੂਹ ਸੀ॥ (੬੭) (ਬਹੁਮੋਲੇ ਤਨ ਚੀਰ ਹੰਢਾਈ) ਸਜਾਦਾ ਚੰਗੇ

ਬਸਤ੍ਰ ਹੰਢੌਂਦਾ ਸੀ॥ (੬੮) (ਦੁਆਇ :) ਅਸੀਸ॥ (੭੯) (ਗਨਿ ਕੈ) ਗਿਣਕੇ॥ (੮੫) (ਮੁਝ ਨਾਥਾ) ਬਾਲੇ ਨੂੰ ਹੀ ਨਾਥ ਕਹਿੰਦਾ ਹੈ॥ (ਸਬਦ ਸੂਹੀ=ਕੈਹਾ=) ਕਾਂਸ਼ੀ ਦਾ ਭਾਂਡਾ॥ (ਘੋਟਿਮ) ਜੇ ਉਸਨੂੰ ਘਸਾਈਏ ਕਾਲੀ ਸਿਹਾਈ ਹੀ ਨਿਕਲਦੀ ਹੈ। ਕਰਮ ਕਾਂਡੀ ਕਾਸੀ ਦਾ ਭਾਂਡਾ ਜੂਠਾ ਮੰਨਦੇ ਹਨ॥ ਐਸੇ ਹੀ ਜੋ ਸੱਜਦਾ, ਤੂੰ ਚਿਲਕਦਾ ਹੈਂ ਬਸਤ੍ਰਾਂ ਸੇ, ਜਦ ਘੋਟਿਆ ਖੋਜ ਕੀਤੀ ਹੈ ਮੈਂ ਤਾਂ ਪਾਪਾਂ ਦੀ ਸਿਹਾਈ ਹੀ ਕਾਲੀ ਨਿਕਲਦੀ ਹੇ, ਸੌ ਆਦਮੀ ਦਾ ਸਿਰ ਭੋਰੇ ਵਿਚੋਂ ਨਿਕਲਿਆ ਤੀਰਥਾਂ ਸੇ ਧੋਣੇ ਸੇ॥ ਸੱਜਣ ਤੇਰੇ ਜੈਸੇ ਹੁੰਦੇ ਹਨ ਸੱਜਣ ਤਾਂ ਚੰਗੇ ਗੁਣ ਵਾਸਤੇ ਹੁੰਦੇ ਹਨ ਇਹ ਤੇਰੇ ਕੋਠੇ ਕਿਸੇ ਕੰਮ ਨਹੀਂ ਆਉਣਗੇ (ਚਿਤਵੀਆਹ) ਚਿਤ੍ਰਕਾਰੀ ਜੋ ਕੀਤੇ ਹੋਏ ਹਨ॥ (ਕੋਠੇ) ਅਗਿਆਨੀਆਂ ਦੀਆਂ ਦੇਹਾਂ (ਮੰਡਪ) ਦੰਭੀਆਂ ਦੀਆਂ ਦੇਹਾਂ॥ (ਮਾੜੀਆ) ਪਾਪੀਆਂ ਦੀਆਂ ਦੇਹਾਂ ਪਸਿਆਂ ਤਾਂ ਜੋ ਤਿਲਕ ਛਾਪੇ ਲਾ ਕੇ ਚਿਤ੍ਰਕਾਰੀ ਕੀਤੀ ਹੋਈ ਹੈ ਇਹ ਢਹਿਣ ਜੋਗੀਆਂ ਕਿਸੇ ਕੰਮ ਨਹੀਂ ਆਉਣਗੀਆਂ ਜੋ ਨਾਮ ਤੋਂ ਬਿਨਾਂ ਖਾਲੀ ਹਨ। ਪਹਿਲੇ ਵਿਚ ਸੰਗਤ ਤੋਂ ਜੈਸੇ ਬਗਲੇ ਹਨ ਉਵੇਂ ਹੀ ਤੇਰੇ ਚਿੱਟੇ ਲੀੜੇ ਹਨ, ਜੈਸੇ ਬਗਲੇ ਨੂੰ (ਬਗੇ) ਹੰਸ ਨਹੀਂ ਕਿਹਾ ਜਾ ਸਕਦਾ, ਐਸੇ ਤੈਨੂੰ ਤੱਤਬੇਤਾ ਨਹੀਂ ਕਿਹਾ ਜਾ ਸਕਦਾ ਹੈ (ਮੈਂ ਜਨ) ਮੇਰੇ ਜੈਸੇ ਜਨ ਦੇ ਖਰੇ ਤੋਤੇ ਦੀ ਤਰ੍ਹਾਂ ਚੰਗਾ ਕੱਦ ਦੇਖ ਕੇ ਭੁੱਲ ਜਾਂਦੇ ਹਨ (ਸੇ ਫਲ) ਤੋਤੇ ਦੇ ਫਲ ਸਿੰਬਲ ਦੇ, ਐਸੇ ਜਗਿਆਸੂ ਦੇ। ਤੇਰੇ ਜੋ ਗਿਆਨ ਦੇ ਬਚਨ ਕਰੇ ਹੋਏ ਹਨ ਕੰਮ ਨਹੀਂ ਆਉਂਦੇ॥ (ਅੰਨ੍ਹੇ=ਤੇ ਤਨ ਗੁਣ ਹੰਨ) ਤੇ ਸਿਮਲ, ਜੈਸੇ ਜੀ ਤੇਰੇ ਸਰੀਰ ਵਿਚ (ਗੁਣ) ਔਗੁਣ ਹਨ ਦੇਖ ਲੈ, ਜੇ ਅੰਨ੍ਹਾਂ ਭਾਰ ਚੱਕ ਲਵੇ ਤੇ ਪਹਾੜ ਲੰਘਣਾ ਹੋਵੇ, ਫੇਰ ਅੱਖਾਂ ਚਾਹੇ ਮਿਲਣਗੀਆਂ, ਐਸੇ ਹੀ ਅਗਿਆਨੀਆਂ ਪਾਪਾਂ ਦਾ ਭਾਰ ਚੱਕ ਲਿਆ ਹੈ, ਅੱਗੇ ਪੰਜਾਂ ਕੋਸਾਂ ਦੀ (ਵਾ) ਪ੍ਰਤੱਖ ਪ੍ਰਲੋਕ ਦੇ ਪਹਾੜਾਂ ਦੀ ਵਾਟ ਹੈ, ਉਦੋਂ ਮਨ ਬੁਧ ਨੇਤ੍ਰਾਂ ਨਾਲ ਦੇਖਣਾ ਚਾਹੇਗਾ ਪਰ ਦੇਖ ਨਹੀਂ ਸਕੇਗਾ। (ਹਉ) ਅਸੀਂ ਪੁੱਛਦੇ ਹਾਂ ਫੇਰ ਕੈਸੇ ਚੜ੍ਹਕੇ ਲੰਘੇਗਾ॥ ਕਹਿੰਦਾ ਦੇਵਤਿਆਂ ਦੀ (ਚਾਕਰੀ) ਸੇਵਾ ਕਰਨ ਤੇ ਹੋਰ ਚੰਗੇ ਪਰਉਪਕਾਰ ਦੇ ਕੰਮ ਕਰਨੇ ਤੇ ਬੁੱਧੀ ਦੀਆਂ ਸਿਆਣਪਾਂ ਇਹ ਤੇਰੀ (ਕਿਤ) ਕਿਸੇ ਕੰਮ ਆਉਣੀਆਂ ਨਹੀਂ॥ (੯੮) (ਮੋਰ ਕਰਮ ਕਰਿ) ਮੇਰੇ ਹੀ ਕਿਸੇ ਕਰਮ ਕਰਕੇ।

## ਉਤਰਾਰਧ ਅਧਿਆਇ ੩੬

(੬) (ਨਿਜ ਪੀਰ ਬਿਸਾਲਾ) ਨਿਜ, ਆਪ ਨੂੰ ਪੀਰ ਬੜਾ ਭਾਰੀ। (੧੩) (ਪੂਰਬ ਕਰਮਨ ਕੇ ਫਲ ਪਾਏ) ਪੂਰਬਲੇ ਕਰਮਾਂ ਦਾ ਫਲ ਏਹ ਮੈਂ ਪਾਇਆ ਹੈ (੧੭) (ਕੌਨ ਹਾਲ) ਕਿਸ (ਹਾਲ-ਮਸਤੀ ਕਰਕੇ ਤੁਸੀਂ ਮਸਤਾਨੇ ਹੋ ਗਏ ਹੋ। ਕਲ ਹੋਰ ਬਿਧੀ ਸੀ ਅੱਜ ਹੋਰ ਹੀ ਬਿਧੀ ਹੋਈ ਹੈ (ਭਯੋ ਅਸ ਕਾਜਾ) ਜਿਸ ਕਰਕੇ

ਤੇਰਾ ਐਸਾ ਕਾਰਜ ਮਸਤੀ ਵਾਲਾ ਹੋ ਗਿਆ ਹੈ। (੧੮) (ਯਕ ਕੋ ਮੈਂ ਮੁਰੀਦ ਲਖਿ ਹੋਵਾ॥) ਮੈ ਇਕ ਦਾ ਮੁਰੀਦ (ਲਖਿ) ਜਾਣਕੇ ਹੋ ਗਿਆ ਹਾਂ (੧੮) (ਅਹੈ ਫਕੀਰ ਪੀਰ ਜੋ ਮੇਰੋ) ਜੋ ਮੇਰੇ ਪੀਰ ਫ਼ਕੀਰ ਹਨ।

## ਸ਼ਬਦ ਆਰੰਭ ਹੋਇਆ ਹੈ।

(ਅੰਗ ੭੨੪) ਤਿਲੰਗ ਮਹਲਾ ੧ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥

(ਜਿਨਿ ਕੀਆ ਤਿਨਿ ਦੇਖਿਆ ਕਿਆ ਕਹੀਐ ਰੇ ਭਾਈ ॥) ਜਿਸ ਨੇ ਸੰਸਾਰ ਨੂੰ ਪੈਦਾ ਕੀਤਾ ਹੈ ਤਿਸ ਵਾਹਿਗੁਰੂ ਨੇ ਹੀ ਪ੍ਰਕਾਸ਼ਿਆ ਹੈ, ਹੋਰ ਕਿਸੇ ਦੇ ਤਾਂਈਂ ਜਾ ਕੇ ਕੀ ਕਹੀਏ। (ਆਪੇ ਜਾਣੈ ਕਰੇ ਆਪਿ ਜਿਨਿ ਵਾੜੀ ਹੈ ਲਾਈ ॥ ੧ ॥) ਆਪ ਹੀ ਜਾਣਦਾ ਹੈ ਸਭ ਜੀਵਾਂ ਦੇ ਕਰਮ ਤੇ ਆਪ ਹੀ ਕਰਦਾ ਹੈ ਸਭ ਦੀ ਪਾਲਣਾ। ਜਿਸ ਪ੍ਰਮੇਸ਼ਰ ਨੇ ਸੰਸਾਰ ਬਗ਼ੀਚੀ ਲਾਈ ਹੈ (ਰਾਇਸਾ ਪਿਆਰੇ ਕਾ ਰਾਇਸਾ ਜਿਤੁ ਸਦਾ ਸੁਖੁ ਹੋਈ ॥ ੧॥ਰਹਾਉ)

ਉਚਾਰਨਾ ਕਰ ਪਿਆਰੇ ਦਾ ਨਾਮ ਭਾਈ ਪ੍ਰੇਮ ਕਰਕੇ (ਰਾਇਸਾ) ਵਾ=ਰਮਣਾ ਕਰ ਜਿਸ ਤੇ ਸਦਾ ਸੁੱਖ ਦੀ ਪ੍ਰਾਪਤੀ ਹੋਵੇ (ਜਿਨਿ ਰੰਗਿ ਕੰਤੁ ਨ ਰਾਵਿਆ ਸਾ ਪਛੋ ਰੇ ਤਾਣੀ ॥) ਜਿਨ੍ਹਾਂ ਨੇ ਪ੍ਰੇਮ ਨਾਲ ਅਕਾਲ ਪੁਰਖ ਪਤੀ ਦੇ ਆਨੰਦ ਨੂੰ ਨਹੀਂ ਮਾਣਿਆ ਉਹ ਜੀਵ ਰੂਪ ਇਸਤ੍ਰੀਆਂ ਪਸਚਾਤਾਪ ਕਰਦੀਆਂ ਹਨ, ਹੇ ਭਾਈ ! (ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਵਿਹਾਣੀ ॥ ੨ ॥) ਹੱਥਾਂ ਨੂੰ ਮਲਦੀਆਂ ਹਨ ਤੇ ਸਿਰ ਨੂੰ ਦੁੱਖ ਨਾਲ ਹਿਲਾਉਂਦੀਆਂ ਹਨ ਜਦ ਅਵਸਥਾ ਰੂਪੀ ਰਾਤ ਬਤੀਤ ਹੋ ਜਾਂਦੀ ਹੈ। (ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ ॥) ਕੇਵਲ ਪਸਚਾਤਾਪ ਹੀ ਰਹਿ ਜਾਵੇਗਾ, ਵਾਹਿਗੁਰੂ ਨਹੀਂ ਮਿਲੇਗਾ, ਜਦੋਂ ਉਮਰ ਰੂਪ (ਸਾਰੀ) ਨਰਦ ਕਚੀ ਰਹਿ ਜਾਵੇਗੀ। (ਤਾ ਫਿਰਿ ਪਿਆਰਾ ਰਾਵੀਐ ਜਬ ਆਵੈਗੀ ਵਾਰੀ ॥ ੩ ॥) ਤਾਂ ਫਿਰ ਪਿਆਰੇ ਦੇ ਅਨੰਦ ਨੂੰ ਮਾਣਨਗੇ ਜਦੋਂ ਫਿਰ ਮਨੁੱਖਾ ਜਨਮ ਦੀ ਕਿਤੇ ਵਾਰੀ ਆਵੇਗੀ।੩। (ਕੰਤੁ ਲੀਆ ਸੋਹਾਗਣੀ ਮੈ ਤੇ ਵਧਵੀ ਏਹ ॥) ਸੁਹਾਗ ਅਨੰਦ ਵਾਲੀਆਂ ਮਹਾਤਮਾਂ ਰੂਪ ਸਖੀਆਂ ਨੇ ਵਾਹਿਗੁਰੂ ਰੂਪੀ ਪਤੀ ਧਾਰਨ ਕਰ ਲਿਆ ਹੈ। ਮੇਰੇ ਨਾਲੋਂ ਤਾਂ ਏਹ ਵਧੀਕ ਗੁਣਾਂ ਵਾਲਆਂ ਹਨ। (ਸੇ ਗੁਣ ਮੁਝੈ ਨ ਆਵਨੀ ਕੈ ਜੀ ਦੋਸੁ ਧਰੇਹ ॥ ੪ ॥) ਐਸੇ ਗੁਣ ਮੇਰੇ ਵਿਚ ਨਹੀਂ ਆਉਂਦੇ। ਮੈਂ ਕਿਸ ਦੇ ਉਪਰ ਆਪਣੇ ਜੀਅ ਵਿਚ ਦੋਸ਼ ਧਾਰਨ ਕਰਾਂ। ੪। (ਜਿਨੀ ਸਖੀ ਸਹੁ ਰਾਵਿਆ ਤਿਨ ਪੂਛਉਗੀ ਜਾਏ ॥) ਜਿਨ੍ਹਾਂ ਸੰਤਾਂ ਰੂਪ ਸਖੀਆਂ ਨੇ ਅਕਾਲ ਪੁਰਖ ਪਤੀ ਦੇ ਅਨੰਦ ਨੂੰ ਮਾਣਿਆ ਹੈ ਉਹਨਾਂ ਨੂੰ ਜਾ ਕੇ ਪੁੱਛਦਾ ਕਰਾਂਗੀ। (ਪਾਇ ਲਗਉ ਬੇਨਤੀ ਕਰਉ ਲੇਉਗੀ ਪੰਥੁ ਬਤਾਏ ॥ ੫ ॥) ਚਰਨੀ ਲੱਗ ਕੇ ਬੇਨਤੀ ਕਰਾਂਗੇ ਵਾਹਿਗੁਰੂ ਦੇ ਰਸਤੇ ਨੂੰ ਤਿਨਾਂ ਪਾਸੋਂ

(ਬਤਾਇ) ਪੁੱਛ ਲਵਾਂਗੀ ਵਾ ਉਹ ਦੱਸ ਦੇਣਗੇ। (ਹੁਕਮੁ ਪਛਾਣੈ ਨਾਨਕਾ ਭਉ ਚੰਦਨੁ ਲਾਵੈ ॥) ਸ੍ਰੀ ਗੁਰੂ ਜੀ ਕਹਿੰਦੇ ਹਨ, ਭੈ ਧਾਰਨ ਦਾ ਚੰਦਨ ਲਾਵਣਾ ਕਰੇ ਤੇ ਪ੍ਰਮੇਸ਼ਰ ਦਾ ਹੁਕਮ ਪਛਾਣੇ। (ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ ॥ ੬ ॥) ਗੁਣਾਂ ਰੂਪੀ ਟੂਣਾ ਜੀਵ ਰੂਪੀ ਇਸਤ੍ਰੀ ਧਾਰਨ ਕਰੇ ਤਾਂ ਪਿਆਰੇ ਅਕਾਲ ਪਰਖ ਨੂੰ ਪਾਵੇ, ਤਾਂ ਪ੍ਰਾਪਤ ਹੋਵੇਗਾ।੬। (ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ ॥) ਜੋ ਮਨ ਕਰ ਕੇ ਮਿਲਿਆ ਹੋਇਆ ਹੈ ਨਾਮ ਨਾਲ ਉਹ ਦੁਨੀਆਂ ਦੇ ਮੇਲੇ ਤੋਂ ਰਹਿ ਗਿਆ ਹੈ। ਵਾਹਿਗੁਰੂ ਦੇ ਨਾਲ ਮਿਲਿਆ ਉਹ ਕਹੀਦਾ ਹੈ ਹੇ ਭਾਈ! (ਜੇ ਬਹੁਤੇਰਾ ਲੋਚੀਐ ਬਾਤੀ ਮੇਲੁ ਨ ਹੋਈ ॥ ੭ ॥) ਜੇਕਰ (ਬਹੁਤੇਰਾ) ਬਹੁਤਾ ਚਾਹੀਏ ਮਿਲਣਾ ਗੱਲਾਂ ਗੱਲਾਂ ਦੇ ਨਾਲ ਮੇਲ ਨਹੀਂ ਹੋ ਸਕਦਾ।੭। (ਧਾਤੁ ਮਿਲੈ ਫੁਨਿ ਧਾਤੁ ਕਉ ਲਿਵ ਲਿਵੈ ਕਉ ਧਾਵੈ ॥) (ਧਾਤ) ਸੋਇਨੇ ਦੇ ਗਹਿਣੇ ਢਾਲ ਦਈਏ ਤਾਂ ਧਾਤ ਸੁਇਨੇ ਵਿਚ ਮਿਲਕੇ ਇਕ ਰੂਪ ਹੋ ਜਾਂਦਾ ਹੈ। ਇਸੀ ਪ੍ਰਕਾਰ (ਲਿਵ) ਬਿਰਤੀ ਲਗਾਉਣ ਵਾਲਾ (ਲਿਵੈ) ਆਸਰਾ ਰੂਪ ਪ੍ਰਮੇਸ਼ਰ ਵੱਲ ਚੱਲਦਾ ਹੈ ਭਾਵ ਮਿਲ ਜਾਂਦਾ ਹੈ। ਜੈਸਾ ਸੋਇਨੇ ਦਾ ਧਾਤ ਢਾਲ ਕਰਕੇ ਸੁਇਨੇ ਦੇ ਨਾਲ ਭੂਸ਼ਣ ਰੂਪ ਉਪਾਧੀ ਤਿਆਗ ਕਰਕੇ ਧਾਤ ਨਾਲ ਮਿਲ ਜਾਂਦੀ ਹੈ, ਤੈਸੇ (ਧਾਤ) ਜੀਵ ਦਾ ਲਖ ਰੂਪ ਜੋ ਹੈ (ਧਾਤ) ਈਸ਼ਰ ਦਾ ਲਖ ਰੂਪ ਹੈ, ਤਿਸ ਨਾਲ ਫੇਰ ਏਕਤਾ ਰੂਪ ਮੇਲ ਹੋ ਜਾਂਦਾ ਹੈ ਜੋ ਬ੍ਰਿਤੀ ਕਰਕੇ (ਲਿਵੈ) ਆਸਰਾ ਰੂਪ ਪ੍ਰਮੇਸ਼ਰ ਹੈ ਤਿਸ ਵੱਲ ਨੂੰ ਚੱਲਦਾ ਹੈ (ਗੁਰ ਪਰਸਾਦੀ ਜਾਣੀਐ ਤਉ ਅਨਭਉ ਪਾਵੈ ॥ ੮ ॥) ਗੁਰਾਂ ਦੀ ਕਿਰਪਾ ਕਰਕੇ ਜਾਣੀਦਾ ਹੇ ਤਾਂ ਸਰੂਪ ਰੂਪੀ (ਅਨਭਉ) ਦੇ ਤਾਂਈ ਪਾਈਦਾ ਹੈ।੮। (ਪਾਨਾ ਵਾੜੀ ਹੋਇ ਘਰਿ ਖਰੁ ਸਾਰ ਨ ਜਾਣੈ ॥) ਜੇਕਰ ਪਾਨਾਂ ਦੀ ਵਾੜੀ ਸਾਧ ਸੰਗਤ ਘਰ ਦੇ ਵਿਚ ਹੀ ਹੋਵੇ, ਖੋਤੇ ਦੀ ਨਿਆਈਂ ਕਾਮੀ ਜੀਵ ਖ਼ਬਰ ਨਹੀਂ ਜਾਣਦਾ। (ਰਸੀਆ ਹੋਵੈ ਮੁਸਕ ਕਾ ਤਬ ਫੂਲੁ ਪਛਾਣੈ ॥ ੯ ॥) ਜੇਕਰ ਭੌਰੇ ਦੀ ਨਿਆਈਂ ਜਗਿਆਸੂ ਭਗਤੀ ਰੂਪੀ ਸੁਗੰਧੀ ਦਾ ਰਸੀਆ ਹੋਵੇ ਤਾਂ ਗੁਰੂ ਦੇ ਸਿਧਾਂਤ ਰੂਪੀ ਫਲ ਦੀ ਪਛਾਣ ਕਰੇ। (ਅਪਿਉ ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ ਸਮਾਵੈ ॥) ਨਾਮ ਅੰਮ੍ਰਿਤ ਨੂੰ ਜੋ ਪੀਂਦਾ ਹੈ। ਸ੍ਰੀ ਗੁਰੂ ਸਾਹਿਬ ਜੀ ਕਹਿੰਦੇ ਹਨ, ਭਰਮ ਜੋ ਜੀਵਾਂ ਨੂੰ ਭਰਮਾਉਣ ਵਾਲਾ ਹੈ ਉਹ ਨਾਸ ਹੋ ਜਾਂਦਾ ਹੈ। (ਸਹਜੇ ਸਹਜੇ ਮਿਲਿ ਰਹੈ ਅਮਰਾ ਪਦੁ ਪਾਵੈ ॥ ੧੦ ॥ ੧ ॥) (ਸਹਿਜ) ਗਿਆਨ ਕਰਕੇ (ਸਹਿਜੇ) ਸਰੂਪ ਦੇ ਵਿਚ ਮਿਲਿਆ ਰਹੇ ਤਾਂ ਮਰਨ ਤੋਂ ਰਹਿਤ ਅਮਰ ਪਦ ਸਰੂਪ ਦੇ ਤਾਂਈਂ ਪਾ ਲੈਂਦਾ ਹੈ।੧੦।੧।

## ਪ੍ਰਿਯਾਇ ਅਰੰਭ ਅਧਿਆਇ ੩੬

(੧੯) (ਕੁਜਾ) (ਕੁ) ਕੇਹੜੀ (ਜ) ਜਗਾ ਨੂੰ ਚੱਲੇ ਗਏ। ਅੱਗੇ ਤਾਂ ਯਾਰ

ਵਲੀ ਨੂੰ ਮਿਲਕੇ ਚਲਾ ਜਾਂਦਾ ਸੀ, ਉਦੋਂ ਉਥੇ ਹੀ ਬੈਠਾ ਰਿਹਾ ਦਰਸ਼ਨ ਕਰਨੇ ਵਾਸਤੇ (੨੩) (ਖਫਨੀ ਕਰਦ ਚਿਕਾਰ ਜੁ ਰਾਖੀ) ਜੋ ਖਫਨੀ (ਕਰਦ) ਕਰ ਰੱਖੀ ਹੈ ਏਹ (ਚਿਕਾਰ) ਕਿਸ ਲਈ ਹੈ। (੨੪) (ਹੱਕ) ਸੱਚ ਸਰੂਪ ਨੂੰ (੨੫) (ਤੈਸੇ ਮਿਤ੍ਰਕ ਭਏ ਜੋ ਜੀਵਤਿ) ਐਸੇ ਜੋ ਜੀਵਤ ਭਾਵ ਤੋਂ ਮੁਰਦਾ ਹੋਏ ਹਨ (੨੬) (ਗੋਦੜੀ ਕੌਨ :-) ਗੋਦੜੀ ਕਿਹੜੀ ਹੈ (੨੬) (ਕਹੋ ਕਰਮ ਬੈਰਾਗੀ ਜੌਨ) ਜੇਹੜਾ ਬੈਰਾਗੀ ਹੈ ਉਸ ਦਾ ਕਰਮ ਵੀ ਕਹੋ ਕੈਸਾ ਹੁੰਦਾ ਹੈ। ਸੰਤੋਖ ਰੂਪੀ ਸੂਈ (ਤੰਤ) ਧਾਗਾ ਜੋ ਮੰਨਣ ਕਰਨਾ ਹੈ ਇਹੋ ਸਿਆਉਣਾ ਹੈ। (੨੮) (ਨਹਿਂ ਕੋਇ) ਕਿਸੇ ਤਰ੍ਹਾਂ ਵੀ ਮਾਇਆ ਦਾ ਮੋਹ ਜਿਸ ਨੂੰ ਨ ਲਗੇ (੩੦) (ਹੁਇ ਪੀਰਨ ਸਿਰ ਪੀਰ ਉਦਾਰਾ) ਪੀਰਾਂ ਦੇ ਵੀ ਪੀਰ ਸਿਰ ਸ਼੍ਰੋਮਣੀ ਪੀਰ ਤੁਸੀਂ ਦਾਤੇ ਹੋਇ ਹੋ (ਬੇਗਮ) ਡਰ ਤੋਂ ਰਹਿਤ ਜੋ ਪੁਰੀ ਹੈ ਉਹ ਦੇਸ ਹੈ (੫੧) (ਏਕੰਕਾਰ ਰੂਪ ਤਨ ਬੇਸਾ) ਏਕੰਕਾਰ ਰੂਪ ਸਰੂਪ ਦਾ ਤਨ ਤੇ ਲਿਬਾਸ ਭਾਵ ਸਾਬਤ ਸੂਰਤ ਦਾ (ਸਬਦ-ਤਿਲੰਗ ਜਿਨਿ ਕੀਆ) ਸੰਸਾਰ ਪੈਦਾ ਕਰਕੇ ਓਸਨੇ (ਦੇਖਿਆ) ਪ੍ਰਕਾਸ਼ਿਆ ਹੈ ਵਾ: ਜਿਸ ਨੇ ਕੁਝ ਅਭਿਆਸ ਕੀਤਾ ਹੈ ਓਸ ਨੂੰ ਉਸਨੂੰ ਦੇਖਿਆ ਹੈ ਹੋਰ ਕਿਸੇ ਦੇ ਤਾਈਂ ਕੀ ਕਹੀਏ (ਜਾਣੈ) ਸਭ ਦੀ ਹਾਲਤ ਨੂੰ ਜਾਣਦਾ ਹੈ (ਕਰੈ ਆਪਿ) ਪਾਲਣਾ (ਵਾੜੀ) ਬਗ਼ੀਚੀ ਸੰਸਾਰ ਵਾ ਜਿਸਨੇ ਸ਼ੁਭ ਗੁਣਾਂ ਦੀ ਬਗ਼ੀਚੀ ਲਾਈ ਹੈ ਉਹ ਆਪ ਹੀ ਸਰੂਪ ਜਾਣ ਲੈਂਦਾ ਹੈ, ਆਪ ਹੀ ਉਸਨੂੰ ਆਪਣੇ ਵਿਚ ਅਭੇਦ ਕਰ ਲੈਂਦਾ ਹੈ (ਰਾਇਸਾ) ਉਚਾਰਨਾ ਕਰ ਪਿਆਰੇ ਦਾ ਜੋ (ਰਾਇਸ) ਸੁੰਦਰ ਹੈ (ਰੈਣਿ) ਅਵਸਥਾ ਰਾਤ ਹੈ (ਸਾਰੀ) ਨਰਦ ਜਿੰਦਗੀ ਰੂਪ ਸੰਸਾਰ ਚੋਪੜ ਵਿਚੋਂ (ਵਾਰੀ) ਮਨੁੱਖਾ ਜਨਮ ਦੀ ਜੂਨਾਂ ਭੋਗ ਕੇ (ਮੈ ਤੇ ਵਧਵੀ ਏਹ) ਮੇਰੇ ਨਾਲੋਂ ਏਹ ਵਧੀਕ ਗੁਣਾਂ ਵਾਲੀਆਂ ਹਨ (ਕੈ ਜੀ ਦੋਸੁ ਧਰੇਹ) ਜੀਅ ਅੰਦਰ ਮੈਂ ਕਿਸੇ ਤੋਂ ਦੋਸ਼ ਰਖਾਂ ਕਿ ਮੈਨੂੰ ਇਸਨੇ ਪਿਆਰਾ ਨਹੀਂ ਮਿਲਣ ਦਿੱਤਾ ਦੋਸ਼ ਕਰਨਾ, ਭਾਵ ਦੇਣਾ ਜੋਗ ਨਹੀਂ ਹੈ। ਪੰਥ ਭਗਤੀ ਸਹਿਤ ਗਿਆਨ ਦਾ ਰਸਤਾ ਪੁੱਛ ਲਵਾਂਗੀ। ਅਗੋਂ ਕਿਹਾ (ਭਉ) ਜੋ ਭੈ ਧਾਰਨਾ ਹੈ ਏਹੀ ਚੰਦਨ ਲਾਉਣਾ ਕਰੇ (ਸਾਂਤੀ) ਗੱਲਾਂ ਸੇ ਤੋਤਾ ਕਿਉਂ ਫਾਸੈ (ਗੁਣ) ਚੰਗੇ ਧਾਰਨੇ ਹਨ ਏਹ (ਕਾਮਣ) ਟੂਣਾਂ (ਕਾਮਣ) ਇਸਤਰੀ ਕਰਨਾ ਕਰੇ (ਧਾਤੁ ਮਿਲੈ ਫੁਨਿ ਧਾਤੁ ਕਉ) ਸੋਨਾ ਧਾਤ ਸੋਨੇ ਵਿਚ ਮਿਲ ਕੇ ਧੋਣ ਵਾਲਾ ਪਾਣੀ ਮਿਲ ਕੇ ਧੋਣ ਵਾਲੇ ਪਾਣੀ ਵਿਚ (ਲਿਵ ਲਿਵੈ ਕਉ ਧਾਵੈ) ਲਿਵੈ ਜਿਸ ਦੇ ਆਸਰੇ ਲਿਵ ਲਾਈ ਹੈ, ਲਿਵ ਲਾਉਣ ਵਾਲਾ ਉਸ ਮੇਂ ਧਾ ਕੇ ਮਿਲ ਜਾਂਦਾ ਹੈ। (ਅਨਭਉ) ਸਰੂਪ ਨੂੰ ਜੇ ਪਾਨਾਂ ਦੀ ਬਗ਼ੀਚੀ ਘਰ ਵਿਚ ਹੋਵੇ ਖੇਤਾਂ ਸਾਰ ਨਹੀਂ ਜਾਣਦਾ ਹੈ। ਕੇਹੜਾ ਉਸਨੇ ਬੁੱਲ੍ਹ ਲਾਲ ਕਰ ਲੈਣੇ ਹਨ, ਸੋ ਮਿੱਧ ਹੀ ਦਿੰਦਾ ਹੈ, ਐਸੇ ਸ਼ਾਸਤ੍ਰ ਸਿਧਾਂਤ ਤੇ ਸੰਗਤ ਰੂਪੀ ਬਗ਼ੀਚੀ ਘਰ ਵਿਚ

ਹੋਵੇ, ਮਾਤਾ ਪਿਤਾ ਸਤਸੰਗੀ ਹੋਵਣ, ਕਾਮੀ ਪੁਰਸ਼ ਖੋਤਾ ਸਾਰ ਨਹੀਂ ਜਾਣਦਾ। ਜੇ ਭੌਰੇ ਦੀ ਤਰ੍ਹਾਂ ਖ਼ੁਸ਼ਬੂ ਦਾ ਰਸੀਆ ਹੋਵੇ ਤਾਂ ਸ਼ਾਸਤ੍ਰ ਰੂਪੀ ਫੁੱਲਾਂ ਦੀ ਸੁਗੰਧੀ ਲੈ ਸਕਦਾ ਹੈ (ਅਪਿਉ) ਅੰਮ੍ਰਿਤ ਨੂੰ (ਭ੍ਰਮੁ ਭ੍ਰਮਿ ਸਮਾਵੈ) ਓਸਦਾ ਜੋ ਭ੍ਰਮ ਕਰਕੇ ਭ੍ਰਮਦਾ ਹੈ ਏਹ ਸਮਾ ਜਾਂਦਾ ਹੈ ਸਹਿਜੇ ਗਿਆਨ ਕਰਕੇ, ਸਹਿਜੇ ਸਰੂਪ ਮੇਂ (੬੩) (ਸੰਪਟ) ਦੋਵੇਂ ਹੱਥ ਜੋੜ ਕੇ ਮਾਨ ਚੰਦ ਨੇ ਕਿਹਾ (੬੩) (ਸੁਪਨ ਅੰਤਕਾ ਜਾਗਤਿ ਸੂਤਾ) ਸੁੱਤੇ ਹੋਏ ਨੂੰ ਜੋ ਸੁਪਨੇ ਦਾ ਡਰ ਹੁੰਦਾ ਹੈ, ਜਾਗਣੇ ਕਰਕੇ ਉਹ ਨਾਸ ਹੋ ਜਾਂਦਾ ਹੈ ਵਾ ਸੁਪਨੇ ਦਾ ਡਰ ਜਾਗੇ ਤੇ ਸੁੱਤਿਆਂ ਜਾਂਦਾ ਭਾਵ ਨਾਸ ਹੋ ਜਾਂਦਾ ਹੈ। ਇਉਂ ਮੇਰਾ ਜਮਾਂ ਦਾ ਡਰ ਆਪਨੇ ਸੁਤ ਦਿੱਤਾ ਹੈ, ਮੇਟ ਦਿੱਤਾ ਹੈ (੬੪) (ਜੌਨ ਕਸ਼ਟ ਗੁਰ ਕਹਿਤਿ ਜਿਹਂ) ਗੁਰੂ ਜੀ ਨੇ ਕਿਹਾ ਜੇਹੜਾ ਵੀ ਕਸ਼ਟ ਜਿਸਨੂੰ ਹੋਵੇ ਏਹ ਡੰਡਾ ਛਹਾਉਣ ਨਾਲ ਸਭ ਨਾਸ ਹੋ ਜਾਵੇਗਾ। ਸਰੀਰਕ ਰੋਗ ਤਾਂ ਇਉਂ ਮੇਟ ਦਿਆਂ ਕਰ ਅਤੇ ਨਾਮ ਚੇਤੇ ਕਰਾ ਕੇ ਮੁਕਤ ਕਰ ਦਿਆ ਕਰ (੬੫) (ਜਨਮ ਮਰਨ ਕੇ ਸਾਧਨ ਜੋਊ) ਜੰਮਣ ਮਰਨ ਨੂੰ ਦੇਣ ਦਾ ਸਾਧਨ ਜੋ ਪਰਾਲਬਧ ਰੂਪ ਕਰਮ ਹਨ, ਜਨਮ ਮਰਨ ਦਾ ਮੂਲ ਅਹੰਕਾਰੀ ਪਾਪਾਤਮਾ ਹੈ।

## ਸ਼ਬਦ ਅਰੰਭ ਹੋਇਆ ਹੈ

ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ, ਇਤਿਹਾਸਕ ਬਚਨ ਹਨ। (ਤਿਲੰਗ ਮਹਲਾ ੧ ਹਾਜ਼ਰਾ ਕਉ ਮਿਹਰ ਹੈ॥) ਅਰਥ-ਹਾਜ਼ਰ ਰਹਿਣ ਵਾਲਿਆਂ ਨੂੰ ਬਖ਼ਸ਼ਿਸ਼ ਹੁੰਦੀ ਹੈ। ਨਾਮ ਦੇ ਜਾਚਕਾਂ ਨੂੰ ਮਿਹਰ ਹੈ। ਸਨਮੁਖ ਦੇ ਤਾਂਈਂ ਮਿਹਰਵਾਨੀ ਹੈ। (ਬਿਹਾਜਰਾਂ ਕਉ ਬਿਮਿਹਰ ਹੈ) ਬੇਮੁਖਾਂ ਦੇ ਤਾਂਈਂ ਕ੍ਰਿਪਾ ਦ੍ਰਿਸ਼ਟੀ ਨਹੀਂ, ਕ੍ਰੋਪੀ ਹੈ (ਈਮਾਨ ਦੋਸਤ ਹੈ) ਧਰਮ ਦੋਸਤ ਹੈ। (ਬੇਈਮਾਨ ਕਾਫਰ ਹੈ) ਬੇ ਧਰਤ (ਕਾਫਰ) ਕਠੋਰ ਚਿਤ ਹੈ (ਤਕੱਬਰ ਕਹਰ ਹੈ) ਤਕੱਬਰ ਹੰਕਾਰ (ਕਹਿਰ) ਜ਼ੁਲਮ ਹੈ। (ਗੁੱਸਾ ਹਰਾਮ ਹੈ) ਗੁੱਸਾ (ਹਰਾਮ) ਨਖਿੱਧ ਹੈ। (ਨਫ਼ਸ ਸ਼ੈਤਾਨ ਹੈ॥) (ਨਫਸ) ਮਨ ਚੰਚਲ ਹੈਂ ਪ੍ਰਮੇਸ਼ਰ ਤੋਂ ਬੇਮੁੱਖ ਹੈ। ਪ੍ਰਮੇਸ਼ਰ ਤੋਂ ਬੇਮੁੱਖ ਕਰਨ ਵਾਲਾ ਕਾਮ ਰੂਪ ਦੂਤ ਹੈ। (ਗੁਮਾਨ ਲਾਨਤੀ ਹੈ) ਹੰਕਾਰ ਲਾਨਤ ਦੇਣ ਜੋਗ ਹੈ (ਪਰਗ਼ੈਬਤ ਕਾ ਮੂੰਹ ਕਾਲਾ ਹੈ) (ਪਰਗੈਬਤ) ਚੁਗਲ ਦਾ ਮੂੰਹ ਕਾਲਾ ਹੈ। (ਦਿਆਨਤ ਦਾਰ ਸੁਰਖ ਰੋਇ ਹੈ) ਅਮਨਦਾਰ (ਸੁਰਖ) ਲਾਲ (ਰੋਇ) ਮੁਖ ਵਾਲਾ ਹੈ "ਬੇ-ਦਿਆਨਤ ਸਿਆਹ ਹੋਏ ਹੈ॥" ਅਰਥ ਜੇਹੜਾ ਬੇਈਮਾਨ ਪੁਰਖ ਹੈ, ਉਸ ਦਾ ਮੂੰਹ ਕਾਲਾ ਹੁੰਦਾ ਹੈ (ਅਕਿਰਤਘਣ ਜ਼ਰਦ-ਰੂਇ ਹੈ) ਅਕ੍ਰਿਤਘਣ ਪੀਲੇ ਮੁਖ ਵਾਲਾ ਹੈ (ਬਦਨੀਅਤ ਨਪਾਕ ਹੈ) ਖੋਟੀ ਭਾਵਨਾ ਵਾਲਾ ਅਪਵਿੱਤ੍ਰ ਹੈ। (ਮੋਮ ਦਿਲ ਪਾਕ ਹੈ।) ਨਰਮ ਦਿਲ ਵਾਲਾ ਪਵਿੱਤ੍ਰ ਹੈ। (ਬੇਹਿਰਮ ਅਉਲੀਆ ਹੈ) ਵਾਸ਼ਨਾ ਰਹਿਤ ਜੋ ਹੈ ਸੋ (ਅਉਲੀਆ) ਕਰਾਮਾਤ ਵਾਲਾ ਸੰਤ

ਹੈ। (ਹਿਰਸਮੰਦ ਫਾਜਰਨ ਹੈ॥) ਵਾਸ਼ਨਾ ਵਾਲਾ ਪੁਰਖ (ਫਾਜਰਨ) ਪਾਪੀ ਹੈ। (ਦਰੋਗ ਦੋਜ਼ਕ ਹੈ॥) ਝੂਠ ਹੀ ਨਰਕ ਹੈ। (ਸੱਚੁ ਭਿਸਤੁ ਹੈ) ਸੱਚ ਹੀ ਬੈਕੁੰਠ ਹੈ। (ਬਦ ਜ਼ੁਬਾਨ ਫਿੱਕਾ ਹੈ।) ਖੋਟਾ ਬਚਨ ਜ਼ਬਾਨ ਵਿਚੋਂ ਨਿਕਲਣਾ ਇਹ ਫਿਕਾ ਹੈ। (ਦਰਦਵੰਦ ਦਰਵੇਸ਼ ਹੈ।) ਜੇਹੜੇ ਕਿਸੇ ਦੀ ਪੀੜ ਨੂੰ ਜਾਣਨੇ ਵਾਲਾ ਹੈ ਉਹ ਦਰਵੇਸ, ਸਾਧੂ ਨਿਰਇੱਛਤ ਹੈ। (ਬੇਦਰਦ ਕਮਾਈ ਹੈ।) ਬਿਨਾਂ ਕਿਸੇ ਦੀ ਪੀੜਾ ਜਾਨਣ ਤੋਂ ਕਸਾਈ ਹੈ। (ਰੋਜ਼ੀ ਬਖਸ ਰਹੀਮ ਹੈ) (ਰੋਜੀ ਬਖਸ) ਅੰਨ ਦਾਤਾ (ਰਹੀਮ) ਰਹਿਮ ਦਿਲ ਹੈ। (ਇਲਮ ਹਲੀਮੀ ਹੈ॥) ਇਲਮ ਵਿਦਿਆ (ਹਲੀਮੀ) ਗ਼ਰੀਬੀ ਹੈ (ਤਵੱਜਾ ਬੁਲੰਦੀ ਹੈ॥) ਤਵੱਜਾ ਖ਼ਾਤਰ ਆਦਰ ਕਰਨਾ (ਬਲੰਦੀ) ਬਜ਼ੁਰਗੀ ਹੈ (ਖੈਰਵੰਦ ਸਤੀ ਹੈ॥) ਪੁੰਨ ਕਰਨ ਵਾਲਾ ਸਤ ਪ੍ਰਤੱਗੀ ਹੈ॥ (ਬੇਖ਼ੈਰ ਬਖੀਲ ਹੈ॥) ਬਿਨਾ ਪੁੰਨ ਤੋਂ (ਬਖੀਲੀ) ਸੂਮ ਹੈ (ਜ਼ੋਰ ਜ਼ੁਲਮ ਹੈ॥) ਜ਼ਬਰਦਸਤੀ ਕਰਨੀ ਕਹਿਰ ਹੈ (ਬੇਜ਼ੋਰ ਪਾਕ ਹੈ॥) ਜ਼ੋਰ ਨ ਦਖਾਉਣਾ ਆਪਣਾ ਇਹ ਪਵਿੱਤ੍ਰਤਾ (ਮੁਸਾਫਾ ਸਿਫਤ ਹੈ॥ ਮੁਸਾਫਾ) ਇਨਸਾਫ ਵਾ ਸਿਫਤ ਕਰਨੇ ਤੋਂ (ਸਿਫਤ) ਜਸ ਹੁੰਦਾ ਹੈ (ਹਿਕਮਤ ਕਤੇਬ ਹੈ॥) ਦਾਨਾਈ ਕਿਤਾਬ ਹੈ (ਦੁਆਇ ਦੌਲਤ ਹੈ॥) ਅਸੀਸ ਦੇਣੀ ਦੌਲਤ ਹੈ (ਬਦਦੁਆਇ ਕਹਿਰ ਹੈ॥) ਖੋਟੀ ਅਸੀਸ ਦੇਣੀ ਜ਼ੁਲਮ ਹੈ (ਇਨਸਾਫ ਸਾਫ ਹੈ॥) ਨਿਆਂ ਸਾਫ ਦਿਲ ਦੀ ਸਫਾਈ ਹੈ (ਚੋਰ ਲਾਲਚ ਹੈਂ॥) ਚੋਰੀ ਕਰਨੀ ਲਾਲਚ ਹੈ (ਯਾਰੀ ਪਲੀਤੀ ਹੈ॥) ਕਿਸੇ ਨਾਲ ਬਿਭਚਾਰ ਵਾਸਤੇ ਯਾਰੀ ਲਾਉਣੀ ਅਪਵਿੱਤ੍ਰ ਹੈ (ਸਿਫਤ ਉਜੂ ਹੈ॥) ਰੱਬ ਦੀ ਸਿਫਤ ਕਰਨੀ (ਉਜੂ) ਪੰਜ ਇਸ਼ਨਾਨਾ ਹੈ (ਬਾਂਗ ਬਲੇਲਿ ਹੈ॥) ਬਾਂਗ ਦੇਣੀ (ਬਲੇਲਿ) ਰੱਬ ਦੇ ਨਾਮ ਦੀ ਅਵਾਜ਼ ਹੈ॥ (ਕਰਾਮਾਤ ਕੁਦਰਤਿ ਹੈ॥) (ਕਰਾਮਾਤ) ਸ਼ਕਤੀ ਕੁਦਰਤਿ ਵਿਚ ਹੈ। (ਫਕੀਰੀ ਸਬੂਰੀ ਹੈ॥) ਫਕੀਰੀ (ਸਬੂਰੀ) ਸੰਤੋਖ ਹੈ (ਨਾਸਬੂਰੀ ਮਕਰ ਹੈ॥) ਬੇ ਸੰਤੋਖ (ਮਕਰ) ਛਲੀਆ ਹੈ (ਰਾਹੁ ਪੀਰਾਂ ਹੈ॥) ਰੱਬ ਦਾ ਰਸਤਾ ਗੁਰਾਂ ਦੁਆਰਾ ਹੈ (ਬੇਰਾਹੁ ਬੇਪੀਰਾਂ ਹੈ॥) ਪ੍ਰਮੇਸਰ ਤੋਂ ਬੇਮੁਖਤਾ ਦਾ ਰਾਹ ਨਿਗੁਰਿਆ ਹੈ (ਤੇਗ ਮਰਦਾਂ ਹੈ॥) ਤਲਵਾਰ ਸੂਰਮਿਆਂ ਦੀ ਹੈ (ਦੇਗ ਖਰਾਇਤ ਹੈ॥) ਲੰਗਰ ਚਲਾਉਣਾ ਪੁੰਨ ਹੈ (ਅਦਲ ਬਾਦਸ਼ਾਹ ਹੈ॥) ਨਿਆਓਂ ਕਰਨਾ ਹੀ ਬਾਦਸ਼ਾਹੀ ਹੈ (ਏਤੇ ਟੋਲਿ ਜੇ ਜਾਣ ਜਣਾਵੈ॥) ਇਤਨੇ (ਟੋਲ) ਪਦਾਰਥਾਂ ਨੂੰ ਜੇਹੜਾ ਆਪ ਜਾਣੇ ਤੇ ਹੋਰਨਾਂ ਨੂੰ ਜਣਾਵੇ (ਤਉ ਨਾਨਕ ਦਾਨਸ਼ਵੰਦ ਕਹਾਵੈ॥) ਸ੍ਰੀ ਗੁਰੂ ਸਾਹਿਬ ਜੀ ਕਹਿੰਦੇ ਹਨ (ਦਾਨਸਵੰਦ) ਅਕਲ ਵਾਲਾ ਉਹ ਪੁਰਸ਼ ਕਹਾਉਂਦਾ ਹੈ। (ਅੰਗ ੧੪੧੨) (ਸਲੋਕ ਮਹਲਾ ੧॥ ਨਾਲ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ॥) ਕਠੋਰ ਪੁਰਸ਼ਾਂ ਨਾਲ ਜੋ ਪਰੀਤੀ ਕਰਨੀ ਹੈ ਝੂਠਿਆਂ ਦੀ ਝੂਠੀ (ਪਾਇ) ਸੋਭਾ ਹੈ (ਮਰਣ ਨ ਜਾਪੈ ਮੂਲਿਆ ਆਵੈ

ਕਿਤੈ ਥਾਇ॥) ਮਰਨਾ ਨਹੀਂ ਜਾਣਿਆ (ਮੂਲਿਆਂ) ਉੱਕਾ ਹੀ ਕਿ ਕਿਸ ਜਗਾ ਆਵੇਗੀ ਮੌਤ॥

## ਪ੍ਰਿਯਾਇ ਅਰੰਭ ਅਧਿਆਇ ੩੭

(ਸਿਧ ਭਏ) ਸਿਧੇ ਫਤੇ ਹੋ ਗਏ। ਇਕ ਛਿਣ ਵਿਚ ਹੀ ਉਹ ਨਾਸ ਹੋ ਗਏ (੩) (ਕੁਲ ਕੇਤਾ) ਗੁਰੂ ਜੀ ਨੇ ਪੀਰਾਂ ਨੂੰ ਦੱਸਿਆ, ਜੈਸੇ ਫੁੱਲ ਕਟੋਰੇ ਵਿਚ ਸਮਾ ਗਿਆ ਤੇ ਦੁੱਧ ਭੀ ਨਹੀਂ ਡੁੱਲਣ ਦਿੱਤਾ ਅਤੇ ਦੁੱਧ ਵਿਚ ਖੁਸ਼ਬੂ ਭਰ ਦਿੱਤੀ ਅਤੇ ਰਿਹਾ ਭੀ ਉਪਰ, ਏਸੇ ਤਰ੍ਹਾਂ ਸਾਨੂੰ ਏਸ ਜਗਾ ਵਿਚ ਜਾਣੋਂ ਫੁੱਲ ਦੀ ਤਰ੍ਹਾਂ। ਤੁਹਾਡੇ ਵਿਚ ਸਮਾਈ ਵੀ ਕਰਾਂਗੇ ਕਿਸੇ ਨੂੰ ਦੁੱਖ ਭੀ ਨਹੀਂ ਦੇਵਾਂਗੇ। ਸਾਰਿਆਂ ਦੇ ਰਿਦਿਆਂ ਵਿਚ ਪ੍ਰਮੇਸ਼ਰ ਦੀ ਭਗਤੀ ਦੀ ਖ਼ੁਸ਼ਬੂ ਭੀ ਭਰਾਂਗੇ ਤੇ ਰਹਾਂਗੇ ਵੀ ਫੁੱਲ ਦੀ ਤਰ੍ਹਾਂ ਸਭ ਦੇ ਸ਼੍ਰੋਮਣੀ ਹੋ ਕੇ (੧੪) (ਤਪ ਸਾਧੇ) ਸਰੀਰ ਨਾਲ ਤਪ ਸਾਧਨ ਕਰਕੇ (੧੭) (ਤਿਹ ਸੋਂ) ਇਸ ਸੰਸਾਰ ਦੇ ਨਾਲ ਕੋਈ ਸੰਕਲਪ ਨਾ ਉਠਾਵੇ ਕਿ ਇਹ ਕਰਾਂਗੇ, ਔਹ ਕਰਾਂਗੇ। ਝੂਠਾ ਜਾਣਕੇ ਜੈਸੇ ਮ੍ਰਿਗ ਤ੍ਰਿਸ਼ਨਾ ਦੇ ਪਾਣੀ ਪੀਣ ਦਾ ਕੋਈ ਸੰਕਲਪ ਨਹੀਂ ਕਰਦਾ ਹੈ (੧੯) (ਜਗ ਪਰਪੰਚਾ) ਜਗਤ ਛਲ ਰੂਪ ਹੈ (ਸ਼ੁੱਧ ਆਤਮੈ ਜਗਤ ਬਿਸਾਰਾ) ਉਪਦੇਸ਼ ਸੁਣਕੇ ਆਪਣੇ ਆਪ ਸੁੱਧ ਸਰੂਪ ਵਿਚੋਂ ਜਗਤ ਨੂੰ ਝੂਠਾ ਜਾਣ ਕੇ ਏਸ ਨੇ ਵਿਸਾਰ ਦਿੱਤਾ। ਭਾਵ ਸਾਰੇ ਦਾ ਏਹ ਹੈ ਕਿ ਮਨ ਦੇ ਸਰੂਪ ਦੇ ਸੰਕਲਪ ਵਿਕਲਪ ਨੂੰ ਮਾਰਨਾ ਹੈ। ਗੁਰੂ ਜੀ ਨੇ ਏਸਦੇ ਮਾਰਨ ਦਾ ਏਹ ਤਰੀਕਾ ਦੱਸਿਆ ਹੈ ਕਿ ਸੰਸਾਰ ਸਾਰਾ ਹੀ ਝੂਠਾ ਹੈ। ਜਦ ਨਿਸਚੇ ਕਰ ਲਿਆ ਫੇਰ ਫੁਰਨਾ ਕਿਉਂ ਉਠੇਗਾ। ਜੈਸੇ ਸਿਪੀ ਵਿਚ ਚਾਂਦੀ ਨੂੰ ਸੱਚੀ ਜਾਣਕੇ ਚਾਂਦੀ ਚੁੱਕਣ ਦਾ ਸੰਕਲਪ ਫੁਰਦਾ ਹੈ। ਜਦ ਝੂਠਾ ਜਾਣਦਾ ਹੈ, ਫੇਰ ਸੰਕਲਪ ਨਹੀਂ ਉਠਦਾ। ਜਦੋਂ ਨਹੀਂ ਉਠੇਗਾ ਤਾਂ ਆਪੇ ਹੀ ਮਨ ਮਰ ਜਾਵੇਗਾ (੨੦) (ਧਰਿ ਚੀਤਾ) ਜੋ ਚਿਤ ਧਾਰਨਾ ਕਰਦਾ ਹੈ (੨੦) (ਬਹਾਵਲ ਹੱਕ) ਨਾਮ ਹੈ (੨੧) (ਸ੍ਰੀ ਨਾਨਕ ! ਉਪਦੇਸ਼ ਮਹਿਂ॥) "ਹੇ ਗੁਰੂ ਜੀ" ਤੁਸੀਂ ਆਪ ਦੇ ਉਪਦੇਸ਼ ਵਿਚ ਮਾਯਾ ਨੂੰ ਝੂਠੀ ਕਹਿੰਦੇ ਹੋ ਪਰ ਮਾਯਾ ਤੋਂ ਬਿਨਾਂ ਕੋਈ ਵੀ ਕੋਈ ਕੰਮ ਪੂਰਾ ਨਹੀਂ ਹੁੰਦਾ (੨੨) (ਲਖਉ ਅਸੱਤਿ ਜਿਉਂ ਦਾਮ ਬਿਹਾਰਾ) ਜਿਵੇਂ (ਦਾਮ) ਰੱਸੀ ਵਿਚ ਸੱਪ ਝੂਠਾ ਹੀ ਪ੍ਰਤੀਤ ਹੁੰਦਾ ਦੇਖੀਦਾ ਹੈ ਪਰ ਹੁੰਦਾ ਨਹੀਂ ਐਸੇ ਹੀ ਮਾਇਆ ਵੀ ਤੇ ਇਸਦਾ ਵਿਹਾਰ ਵੀ ਝੂਠੇ ਹਨ। ਨਿਸਚੇ ਕਰਕੇ ਜਾਣੋ ਮਾਯਾ ਜੈਸੇ ਝੂਠੀ ਹੈ। ਦ੍ਰਿਸ਼ਟਾਂਤ ਦਿੰਦੇ ਹਨ। ਸੁਪਨੇ ਵਿਚ ਜਿਸ ਤਰ੍ਹਾਂ ਨਦੀ ਦੇ ਪਾਣੀ ਤੋਂ ਬੇੜੀ ਪਰ ਚੜ੍ਹਕੇ ਪਾਰ ਉਤ੍ਰਿਆ ਚਾਹੁੰਦਾ ਹੈ। ਸੁਪਨੇ ਦੀ ਨਦੀ ਤੋਂ ਲੰਘਣ ਵਾਸਤੇ ਪੈਸੇ ਨਾ ਹੋਣ ਕਰਕੇ ਪਾਰ ਨਹੀਂ ਜਾਂਦਾ। ਸੁਪਨੇ ਦੀ ਪੈਸੇ ਦੇ ਕੇ ਪਾਰ ਲੰਘ ਜਾਂਦਾ ਹੈ ਜਦ ਜਾਗਦਾ ਹੈ ਨਾ ਪੈਸੇ ਹੁੰਦੇ ਹਨ ਨਾ ਨਦੀ ਹੈ। ਇਉਂ ਏਹ ਮਾਇਆ ਵੀ ਝੂਠੀ ਹੈ

ਤੇ ਇਸਦੇ ਵਿਚਾਰ ਭੀ ਝੂਠੇ ਹਨ (੨੩) (ਇਸੀ ਰੀਤਿ ਤਿਹ ਲੇਉ ਲਖਾਈ) ਏਸੇ ਤਰੀਕੇ ਨਾਲ ਮਾਇਆ ਤੇ ਇਸ ਦੇ ਵਿਹਾਰਾਂ ਨੂੰ ਝੂਠੇ ਜਾਣੋ ਸੁਪਨੇ ਮਾਤਰ (੨੪) (ਮਨ ਮਾਨਹੁ) ਓਸਦਾ ਨਾਮ ਵੀ ਸੱਚਾ ਹੈ, ਮਨ ਵਿਚ ਮੰਨਣਾ ਕਰੋ (੨੫) (ਬੁਜਰਕ ਸੁਹਬਤ ਅੱਬਤ ਜਾਨਾ) ਅਵੱਲ ਪਹਿਲੀ ਗੱਲ ਤਾਂ ਏਹ ਜਾਨਣਾ ਕਰੋ ਜੋ ਬਜ਼ੁਰਗਾਂ ਦੀ (ਸੁਹਬਤ) ਸੰਗਤ ਕਰਨੀ ਹੈ ਏਹ ਗੁਣ ਹੋਵੇ ਜਿਸ ਮੇਂ (੨੭) (ਮਨ ਦਿਆਲ ਨਿਤ) ਮਨ ਦਇਆ ਦਾ ਘਰ ਹੋਵੇ ਹਮੇਸ਼ਾਂ (ਸੁਮਤਿ ਬਿਚਾਰਹਿ) ਸ੍ਰੇਸ਼ਟ ਬੁਧੀ ਹੋਵੇ ਸਰੂਪ ਦੀ ਵਿਚਾਰ ਕਰਨ ਵਾਲੀ, ਏਨ੍ਹਾਂ ਸਾਰੇ ਗੁਣਾਂ ਨਾਲ ਸੰਤ ਹੋ ਸਕਦਾ ਹੈ (ਤਿਲੰਗ ਮ: ੧ ਹਾਜਰ ਨਾਮਾ ਹਾਜਰਾਂ) ਸਨਮੁਖਾਂ ਤੇ (ਬਿਹਾਜਰਾਂ) ਮਨਮੁਖ ਤੇ ਕ੍ਰੋਪੀ (ਈਮਾਨ) ਧਰਮ (ਕਾਫਰ) ਕਠੋਰ ਚਿਤ ਬੇਧਰਮਾਂ (ਤਕੱਬਰ) ਹੰਕਾਰ ਜ਼ੁਲਮ ਹੈ (ਹਰਾਮ) ਨਖਿਧ (ਨਫਸ) ਕਾਮ ਰੂਪ (ਸ਼ੈਤਾਨ : ਪ੍ਰਮੇਸ਼ਰ) ਤੋਂ ਬੇਮੁਖ ਕਰਨ ਵਾਲਾ ਹੈ ਵਾ ਨਫਸ ਮਨ ਚੰਚਲ ਹੈ, ਰੱਬ ਤੋਂ ਬੇਮੁੱਖ ਕਰਨ ਵਾਲਾ ਹੈ (ਪਸਗ਼ੈਬਤ) ਨਿੰਦਕ ਦਾ ਚੁਗਲ ਦਾ (ਦਿਆਨਤ ਦਾਰ) ਇਮਾਨਤਾ ਦਾ (ਰੋਇ) ਚੇਹਰਾ ਲਾਲ ਹੈ (ਬੇਦਿਆਨਤ) ਇਮਾਨ ਤੋਂ ਰਹਿਤ ਦਾ ਮੁੱਖ ਕਾਲਾ ਹੈ (ਜ਼ਰਦ-ਰੁਇ) ਪੀਲਾ ਮੁਖ (ਨਾਪਾਕ) ਅਪਵਿਤ੍ਰ (ਮੋਮ ਦਿਲ) ਨਰਮ ਦਿਲ ਵਾਲਾ (ਪਾਕ) ਪਵਿੱਤ੍ਰ ਹੈ (ਬੇਹਿਰਸ) ਲਾਲਚ ਰਹਿਤ ਵਾ ਵਾਸ਼ਨਾ ਰਹਿਤ ਅਉਲੀਆ ਕਰਾਮਾਤੀ ਹੈ ਲਾਲਚੀ (ਫਾਜਰਨ) ਪਾਪੀ ਹੈ (ਦਰੋਗ਼) ਝੂਠ ਹੀ ਨਰਕ ਹੈ ਸਚ ਹੀ ਬੇਕੁੰਠ ਹੈ (ਬਦ ਜ਼ਬਾਨ) ਖੋਟਾ ਬਚਨ ਵਿਚੋਂ ਨਿਕਲਣ ਫਿਕਾ ਬੋਲਣਾਂ ਹੈ (ਇਲਮ ਹਲੀਮੀ) ਵਿਦਿਆ ਹਲੀਮੀ ਗਰੀਬੀ (ਤਵੱਜਾ) ਕਿਸੇ ਆਏ ਗਏ ਦੀ ਤੱਵਜੋ ਕਰਨੀ, ਖਾਤਰ ਕਰਨੀ ਭਾਵ ਸੇਵਾ ਤੋਂ ਹੈ (ਬੁਲੰਦੀ ਹੈ) ਏਹ ਬਜ਼ੁਰਗੀ ਹੈ (ਖੈਰਵੰਦ) ਪੁੰਨ ਕਰਨ ਵਾਲਾ (ਸਤੀ) ਸੱਤ ਪ੍ਰਤੱਗੀ ਹੈ (ਬਖੀਲ) ਸੂਮ (ਜ਼ੋਰ) ਜ਼ਬਰਦਸਤੀ ਕਰਨੀ (ਮੁਸਾਫਾ) ਇਨਸਾਫ ਕਰਨੇ ਸੇ ਜੱਸ ਹੁੰਦਾ ਹੈ (ਹਿਕਮਤ) ਦਾਨਾਈ ਦੀ ਕਿਤਾਬ ਹੈ (ਦੁਆਇ) ਅਸੀਸ ਦੇਣੀ ਦੌਲਤ ਹੈ, ਖੋਟੀ ਅਸੀਸ ਦੇਣੀ ਕਹਿਰ ਹੈ (ਇਨਸਾਫ ਸਾਫ ਹੈ) ਨਿਆਉ ਕਰਨੀ ਦਿਲ ਦੀ ਸਫਾਈ ਹੈ (ਪਲੀਤੀ) ਅਪਵਿਤ੍ਰ ਹੈ ਬਿਭਚਾਰ ਵਾਸਤੇ ਯਾਰੀ ਲਾਉਣੀ (ਉਜੂ) ਪੰਜ ਇਸ਼ਨਾਨ ਰੱਬ ਦੀ ਸਿਫਤ ਹੈ (ਬਾਂਗ ਬਲੇਲਿ ਹੈ) ਬਾਂਗ ਦੇਣੀ ਬਲੇਲ : ਰੱਬ ਦੇ ਨਾਮ ਦੀ ਅਵਾਜ਼ ਹੈ (ਕਰਾਮਾਤ) ਸ਼ਕਤੀ ਕੁਦਰਤ ਹੈ (ਸਬਾਹੀ) ਸੰਤੋਖ ਹੀ ਫਕੀਰ ਹੈ (ਮਕਰ) ਛਲੀਆ ਹੈ (ਰਾਹੁ ਪੀਰਾਂ ਹੈ) ਰੱਬ ਦਾ ਰਸਤਾ ਗੁਰਦੁਆਰਾ ਹੈ (ਖਰਾਇਤ) ਲੰਗਰ ਚਲਾਉਣਾ ਪੁੰਨ ਹੈ (ਅਦਲ) ਨਿਆਂ ਕਰਨਾ ਹੀ ਪਾਤਸ਼ਾਹੀ ਹੈ (ਏਤੇ ਟੋਲਿ ਜਿ ਜਾਣ ਜਣਾਵੈ) ਇਤਨੇ ਟੋਲ : ਪਦਾਰਥਾਂ ਨੂੰ ਜੋ ਆਪ ਜਾਣੇ ਤੇ ਹੋਰਨਾਂ ਨੂੰ ਜਨਾਵੇ (ਦਾਨਸ ਬੰਦ) ਅਕਲ ਵਾਲਾ ਕਹਾਉਂਦਾ ਹੈ (੩੧) (ਪੀਰ

ਬਹਾਵਲੀ) ਬਹਾਵਲੀ ਪੀਰ ਨਾਮ ਹੈ (੩੬) (ਧ੍ਰੂਅ ਸਰੀਰਾ) ਧ੍ਰੂਅ ਦਾ ਹਠ ਨਾਰਦ ਨੇ ਮੋੜਨਾ ਚਾਹਿਆ ਹੋਰ ਅਹਾਰ ਦੀ ਨਿਵਿਰਤੀ ਕੀਤੀ। ਅੱਧਾ ਰਾਜ ਦਿੰਦੇ ਸੀ ਨਾ ਮੁੜਿਆ (੩੭) (ਜਨਕ) ਇਕ ਪੈਰ ਕੜਾਹੇ ਮੇਂ ਇਕ ਬਾਹਰ ਸਮਾਨਤਾ ਜਨਾਈ। ਰਾਵਣ ਨੇ ਜੰਗ ਵਿਚ ਕਿਹਾ ਮਾਸਾਹਾਰੀ ਜਾਨਵਰਾਂ ਨੂੰ ਕਿ ਮੇਰਾ ਮਾਸ ਲੈ ਕੇ ਰਾਮ ਚੰਦ੍ਰ ਦੇ ਸਾਹਮਣੇ ਨੂੰ ਦੌੜਿਓ ਲੰਕਾ ਵੱਲ ਨਾ ਮੁੜਿਓ ਰਾਮ ਚੰਦ੍ਰ ਦਾ ਵਿਛੋੜਾ, ਤਲਾਅ ਗਰਮ ਹੋ ਜਾਂਦੇ ਸਨ ਵਿਚ ਵੜਨ ਤੋਂ (੪੬) (ਅਨਲਹੱਕ) ਮੈ ਖੁਦਾ ਹਾਂ (੪੯) (ਸੋ ਜਰਾਇ ਦੀ) ਦੇਹ ਸਾੜ ਦਿੱਤੀ (ਲਖੈ ਅਸੰਭਾ) ਅਸੰਭਵ ਗੱਲ ਦੇਖਕੇ (੫੦) (ਕਚ ਸ਼ੀਸ਼ੇ) ਮਰਤਬਾਨ ਆਦਿ ਕੱਚ ਦੇ ਭਾਂਡੇ ਵਿਚ ਪਾ ਕੇ (ਇਸ ਬਾਤ ਏਹੀ) ਗੱਲ ਏਸ ਨੇ ਮੈਲੀ ਕੀਤੀ ਹੈ (੯੬) (ਬੈਠਜੋ ਇਕ ਥਾਨਾ) ਪਰ ਹੈ ਤੁਸੀਂ ਝੂਠੇ ਏਹ ਜਾਣ ਲਵੋ ਸ਼ਹਿਰ ਵਿਚ ਆ ਕੇ ਇਕ ਜਗ੍ਹਾ ਬੈਠ ਗਿਆ।

## ਉਤਰਾਰਧ ਅਧਿਆਇ ੩੮

(੫) (ਚੰਦਰਾਤਿ ਪੁਨ ਤਾਂ ਦਿਨ ਸੋਈ) ਦੂਜ ਦੇ ਚੰਦ੍ਰਮਾ ਦੀ ਰਾਤ ਸੀ ਪੁਨਾ ਉਸ ਦਿਨ ਉਸ ਦੇ ਵਾ ਜਿਸ ਦਿਨ ਹੁਣ ਗੁਰੂ ਜੀ ਗਏ ਹਨ ਓਹੀ ਦੂਜ ਦੇ ਚੰਦ੍ਰਮਾਂ ਦੀ ਰਾਤ ਸੀ ਓਸ ਦਿਭ (੭) (ਸੇਮਰ) ਸਿੰਬਲ ਦਾ ਫਲ ਕੱਚਾ ਤਾਂ ਸੋਹਣਾ ਹੁੰਦਾ ਹੈ। ਲਾਲੀ ਦੇ ਸਹਿਤ ਪੱਕੇ ਕਰ ਰੂੰ ਬਣ ਕੇ ਉੱਡ ਜਾਂਦਾ ਹੈ (੨੮) (ਮੌਰੀ) ਖੰਮਣੀ (੪੨) (ਪੁਰਖ ਅਲੇਖ ਕਰਹਿ ਜੋ ਦਾਯਾ) ਜੋ ਅਲੇਖ ਪੁਰਖ ਹੈ ਉਹ ਦਇਆ ਕਰਦਾ ਹੈ। ਮੇਰਾ ਤਾਂ ਏਨ੍ਹਾਂ ਵਿਚ ਕੁਝ ਹੈ ਹੀ ਨਹੀਂ, ਸਾਰੇ ਪਦਾਰਥ ਪ੍ਰਮੇਸ਼ਰ ਦੇ ਹੀ ਹਨ। ਓਨ੍ਹਾਂ ਦੇ ਦਿੱਤੇ ਹੋਏ ਪਦਾਰਥਾਂ ਨਾਲ ਪ੍ਰਸੁਆਰਥ ਪ੍ਰਾਇਆ ਭਲਾ ਕਰਨ ਹੈ ਪਦਾਰਥ ਖਚ ਕੇ ਇਹ ਚੰਗੀ ਗੱਲ ਹੈ॥ ਬਾਲ ਗੁੰਦਾਈ ਦਾ ਭਖੜੇ ਦੀ ਰੋਟੀ ਦੇ ਸਾਗ ਇਹ ਅਸਰ ਸੀ (੬੧) (ਡੇਰਾ) ਘਰ (੬੫) (ਗੋਮੈਂ) ਸੁਕੇ ਗੋਹਿਆਂ ਦਾ ਗਹੀਰਾ ਸਲੋਕ (ਕੂੜੇ ਕੂੜੀ ਪਾਇ) ਝੂਠਿਆਂ ਦੀਆਂ ਝੂਠਿਆਂ ਪਾਏ=ਗੱਪਾਂ ਹਨ ਕਿ ਸਾਡੀ ਕਿਰਾੜ ਨਾਲ ਦੋਸਤੀ ਹੈ (ਜਾਪੈ) ਜਾਣਿਆ ਨਹੀਂ ਕਿਸ ਜਗ੍ਹਾ ਮੌਤ ਆਵਣੀ ਹੈ (੬੯) (ਨਿਜ ਸਦਨਾ) ਆਪ ਦੀ ਕੱਢ ਦੇ ਕੇ ਆਪ ਦੇ ਘਰੋਂ (੭੦) (ਮਮ ਜੀਵ ਬਿਦਾਰਜੋ) ਮੇਰਾ ਜੀਵਨ ਨਾਸ ਕਰ ਦਿੱਤਾ (੭੪) (ਬੈਠੇ ਦੇਖਿ) ਓਸ ਜਗ੍ਹਾ ਬਾਉਲੀ ਸਾਹਿਬ ਬਣੀ ਹੈ, ਜਿਸ ਜਗ੍ਹਾ 'ਤੇ ਹਮਜ਼ਾ ਗੌਂਸ ਪੀਰ ਨੂੰ ਮਿਲੇ ਸੀ। ਓਸ ਤੋਂ ਏਹ ਵੱਖਰੀ ਜਗ੍ਹਾ ਹੈ।

## ਉਤਰਾਰਧ ਅਧਿਆਇ ੩੯

(੧੫) ਨਿਜ ਪੁਰ ਸੁਨਿ) ਅਜਿੱਤੇ ਨੇ ਆਪ ਦੇ ਪਿੰਡ ਸੁਣਿਆ ਕਿ ਗੁਰੂ ਜੀ

ਕਰਤਾਰਪੁਰ ਆ ਗਏ॥ (੧੬) (ਸਿਵਰਾਤੀ) ਜਿਸ ਦਿਨ ਗੋਰਖ ਦੀ ਪੈਦਾਇਸ਼ ਹੋਈ ਹੈ ਓਸ ਦਾ ਨਾਮ ਸ਼ਿਵਰਾਤ੍ਰੀ ਹੈ। ਸ਼ਿਵ ਨੇ ਮੋਹਣੀ ਅਵਤਾਰ ਵੇਲੇ ਇਸ ਦੀ ਪੈਦਾਇਸ਼ ਕੀਤੀ ਸੀ। ਸਿਧ ਗੋਰਖ ਦਾ ਜਨਮ ਦਿਨ ਮਨਾਉਂਦੇ ਸਨ। ਸ਼ਿਵਰਾਤਰੀ ਵਾਲੇ ਦਿਨ। (੪੯) (ਤੇਰੀ ਮਾਤ) ਗੋਰਖ (੪੯) (ਭਾਂਡਾ) ਰਿਦਾ ਭਾਂਡਾ ਵਿਚਾਰ ਦੀ ਕੂਚੀ ਪ੍ਰੇਮ ਦਾ ਪਾਣੀ ਪਾ ਕੇ ਧੋਣਾ ਨਹੀਂ ਕੀਤਾ।

## ਸ਼ਬਦ ਆਰੰਭ ਹੋਇਆ ਹੈ

(ਅੰਗ ੧੪੭) (ਸਲੋਕੁ ਮਃ ੧ ॥ ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ ॥) ਗਰਮੀ ਦੀ ਰੁੱਤ ਵਿਚ ਅਗਨ ਦੇ ਬਸਤ੍ਰ ਪਹਿਰ ਲਈਏ, ਭੋਜਨ ਅਸਲੀ ਲੋਹੇ ਦਾ ਹੀ ਕਰ ਲਈਏ (ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ ॥ ) ਸਾਰੇ ਦੁੱਖਾਂ ਨੂੰ ਪਾਣੀ ਸਮਝ ਕੇ ਪੀ ਲਵਾਂ, ਭਾਵ ਦੁੱਖ ਸੁੱਖ ਨੂੰ ਸਮਾਨ ਸਮਝ ਲਵਾਂ, ਧਰਤੀ ਨੂੰ ਪਸ਼ੂਆਂ ਤਰ੍ਹਾਂ ਹੱਕ ਕੇ ਤੋਰ ਲਵਾਂ। (ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ ॥) ਰੱਖ ਕਰ ਕੇ ਤੱਕੜੀ ਵਿਚ ਧਰਤੀ ਤੇ ਅਕਾਸ਼ ਆਦਿਕ ਲੋਕਾਂ ਦੇ ਤਾਂਈਂ ਤੋਲ ਦਈਏ। ਪਿੱਛੇ ਵੱਟੇ ਦੇ ਥਾਂ ਸਾਢੇ ਚਾਰ ਮਾਸੇ ਦਾ ਟੰਕ ਚੜ੍ਹਾ ਦੇਈਏ। (ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ॥) ਐਡਾ ਵੱਡਾ ਵੱਧ ਜਾਵਾਂ ਕਿ ਮਿਣਤੀ ਦੇ ਵਿਚ ਨ ਆਵਾਂ, ਸਾਰਿਆਂ ਦੇ ਤਾਈਂ ਹੁਕਮ ਦੇ ਅਧੀਨ ਕਰਕੇ ਚਲਾ ਲਵਾਂ। (ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ ॥) ਇਤਨਾ ਮਨ ਦੇ ਅੰਦਰ ਜ਼ੋਰ ਹੋਵੇ ਕਿ ਆਪ ਭੀ ਕਰ ਲਈਏ ਅਤੇ ਜਿਸ ਨੂੰ ਚਾਹੀਏ ਉਸ ਦੇ ਪਾਸੋਂ ਭੀ ਆਖ ਕੇ ਕਰਾ ਦਈਏ। (ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ ॥) ਜਿਤਨਾ ਵੱਡਾ ਮਾਲਕ ਹੈ ਉਤਨੀਆਂ ਵੱਡੀਆਂ ਉਸ ਦੀਆਂ ਦਾਤਾਂ ਹਨ। ਦਾਤਾਂ ਪ੍ਰਮੇਸ਼ਰ ਆਗਿਆ ਵਿਚ ਚਲਾਉਣਾ ਕਰਦਾ ਹੈ। (ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ ॥ ੧ ॥ ) ਸ੍ਰੀ ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਦੇ ਉੱਪਰ ਨਦਰ ਕਰਦਾ ਹੈ ਉਸ ਨੂੰ ਸਤਨਾਮ ਜਪਣ ਦੀ ਵਡਿਆਈ ਦੇ ਦੇਂਦਾ ਹੈ।੧।

(ਅੰਗ ੪੬੮) (ਸਲੋਕੁ ਮਃ ੧ ॥ ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ ॥) ਸੱਚ ਦਾ ਕਾਲ ਪੈ ਗਿਆ, ਝੂਠ ਦਾ ਵਰਤਾਰਾ ਹੋ ਗਿਆ ਤੇ ਕਲਜੁਗ ਦੇ (ਕਾਲਖ) ਪਾਪਾਂ ਕਰਕੇ ਜੀਵ ਭੂਤਨੇ ਹੋ ਰਹੇ ਹਨ। (ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ ॥) ਪਿਛਲੇ ਜੁਗਾਂ ਦੇ ਵਿਚ ਜਗ ਆਦਿਕ ਕਰਮਾਂ ਦਾ ਬੀਜ ਬੀਜ ਕੇ ਆਪਣੀ ਇੱਜ਼ਤ ਨਾਲ ਉਹ ਪ੍ਰਲੋਕ ਨੂੰ ਗਏ। ਹੁਣ ਕਲਜੁਗ ਵਿਚ ਦਾਲ ਦੀ ਨਿਆਈ ਹੈ। ਕਿਸ ਤਰ੍ਹਾਂ ਇਹਨਾਂ ਕਰਮਾਂ ਦਾ ਫਲ ਪ੍ਰਾਪਤ ਹੋਵੇ। (ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ ॥) ਜੇਕਰ ਇਕ

ਕੋਈ ਸਾਬਤ ਕਰਮ ਜੋਗ ਆਦਿਕ ਕਰਮ ਹੋਵੇ, ਭਾਵ ਵਿਧੀ ਵੀ ਪੂਰੀ ਹੋਵੇ ਤਾਂ ਫਲ ਉਤਪੰਨ ਹੋ ਪਰ ਜੋਗ ਆਦਿਕਾਂ ਦੀ ਜੇ ਸਤਿਜੁਗ ਆਦਿਕ ਰੁੱਤ ਵਿਚ ਜੋ ਫਲਣ ਦੀ ਰੁੱਤ ਹੋਵੇ। (ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ ॥) ਸ੍ਰੀ ਗੁਰੂ ਸਾਹਿਬ ਜੀ ਕਹਿੰਦੇ ਹਨ, ਭੈ ਦੇ ਪਾਹ ਚਾਨ ਤੋਂ ਬਗੈਰ (ਕੋਰੈ) ਕਠੋਰ ਮਨ ਦੇ ਤਾਂਈਂ ਪ੍ਰੇਮ ਦਾ ਰੰਗ ਉਸ ਪ੍ਰਮੇਸ਼ਰ ਦਾ ਨਹੀਂ ਹੁੰਦਾ। (ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ ॥) ਜੇਕਰ ਭੈ ਦੇ ਵਿਚ ਚੱਲਣ ਰੂਪ ਮਨ ਰੂਪ ਬਸਤ੍ਰ ਦੇ ਤਾਈਂ ਖੁੰਬ ਚੜਾਈਐ ਅਤੇ ਵਿਰਾਗ ਦਾ ਪਾਹ ਸਰੀਰ ਦੇ ਵਿਚ ਹੋਵੇ (ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ ॥ ੧ ॥) ਸ੍ਰੀ ਗੁਰੂ ਸਾਹਿਬ ਜੀ ਕਹਿੰਦੇ ਹਨ ਜੇਕਰ ਭਗਤੀ ਵਿਚ ਰੰਗਿਆ ਜਾਵੇ ਤਾਂ ਉਸ ਪੁਰਸ਼ ਦੇ ਤਾਂਈਂ ਕੂੜੇ ਪਦਾਰਥਾਂ ਦੀ ਸੋਭਾ ਦੀ ਲੋੜ ਨਹੀਂ ਰਹਿੰਦੀ। (ਅੰਗ ੧੪੫) (ਸਲੋਕੁ ਮਃ ੧ ॥ ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥) ਕਲਜੁਗ ਦੀ ਕਿਰਿਆ ਛੁਰੀ ਹੈ, ਰਾਜੇ ਕਸਾਈਆਂ ਦੇ ਹੱਥ ਵਿਚ ਪਕੜੀ ਹੋਈ ਹੈ, ਧਰਮ ਪੰਖ ਲਾ ਕੇ ਉੱਡ ਗਿਆ ਹੈ। ਭਾਵ ਧਰਮ ਦਾ ਅਭਾਵ ਹੋ ਗਿਆ ਹੈ (ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥) ਝੂਠ ਮੱਸਿਆ ਦੀ ਰਾਤ ਤਰ੍ਹਾਂ ਫੈਲਿਆ ਹੈ ਤੇ ਸੱਚ ਚੰਦ੍ਰਮਾਂ ਕਿਤੇ ਚੜ੍ਹਿਆ ਨਹੀਂ ਦਿੱਸਦਾ। (ਹਉ ਭਾਲਿ ਵਿਕੁੰਨੀ ਹੋਈ ॥) ਹਉਮੈ ਵਿਚ ਸ੍ਰਿਸ਼ਟੀ ਭਾਲਦੀ ਹੋਈ ਵਿਆਕੁਲ ਹੋ ਗਈ। (ਆਧੇਰੈ ਰਾਹੁ ਨ ਕੋਈ ॥) ਸਾਰੀ ਸ੍ਰਿਸ਼ਟੀ ਅਗਿਆਨ ਦੇ ਹਨੇਰੇ ਵਿਚ ਹੈ। ਗਿਆਨ ਦਾ ਰਾਹ ਕਿਸ ਨੂੰ ਵੀ ਪ੍ਰਾਪਤ ਨਹੀਂ। (ਵਿਚਿ ਹਉਮੈ ਕਰਿ ਦੁਖੁ ਰੋਈ ॥) ਹਉਮੈ ਵਿਚ ਦੁੱਖ ਕਰਕੇ ਸ੍ਰਿਸ਼ਟੀ ਹੋ ਰਹੀ ਹੈ। (ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥ ੧ ॥) ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਸ੍ਰਿਸ਼ਟੀ ਦੀ ਮੁਕਤੀ ਕਿਸ ਤਰ੍ਹਾਂ ਹੋਵੈ॥ (ਅੰਗ ੯੫੧) (ਸਲੋਕੁ ਮਃ ੧ ॥ ਸਤੀ ਪਾਪੁ ਕਰਿ ਸਤੁ ਕਮਾਹਿ ॥) ਸਤੀਆਂ ਕਰਦੀਆਂ ਤਾਂ ਪਾਪ ਹਨ ਪਰ ਮੁੱਖੋਂ ਸਤੀਆਂ ਅਖਵਾਉਂਦੀਆਂ ਹਨ। (ਗੁਰ ਦੀਖਿਆ ਘਰਿ ਦੇਵਣ ਜਾਹਿ ॥) ਕਲਜੁਗੀ ਭੇਖੀ ਗੁਰੂ ਜੀਵਾਂ ਦੇ ਘਰਾਂ ਵਿਚ ਸਿਖਿਆ ਦੇਣ ਵਾਸਤੇ ਜਾਂਦੇ ਹਨ ਚੇਲਿਆਂ ਨੂੰ (ਇਸਤਰੀ ਪੁਰਖੈ ਖਟਿਐ ਭਾਉ ॥) ਇਸਤ੍ਰੀ ਦਾ ਪੁਰਸ਼ ਨਾਲ ਮਾਇਆ ਖਟੀ ਦਾ ਹੀ ਪ੍ਰੇਮ ਹੈ॥ (ਭਾਵੈ ਆਵਉ ਭਾਵੈ ਜਾਉ ॥) ਜੇ ਧਨ ਨ ਲਿਆਵੇ ਤਾਂ ਚਾਹੇ ਆਵੇ ਚਾਹੇ ਚੱਲਿਆ ਜਾਵੇ, ਮਨ ਹਿਤ ਸਹਿਤ ਨਹੀਂ ਹੁੰਦਾ। (ਸਾਸਤੁ ਬੇਦੁ ਨ ਮਾਨੈ ਕੋਇ ॥) ਸ਼ਾਸਤਰਾਂ ਤੇ ਵੇਦਾਂ ਨੂੰ ਕੋਈ ਨਹੀਂ ਮੰਨੇਗਾ। (ਆਪੋ ਆਪੈ ਪੂਜਾ ਹੋਇ ॥) ਆਪੋ ਆਪਣੀ ਪੂਜਾ ਹੁੰਦੀ ਹੈ। (ਕਾਜੀ ਹੋਇ ਕੈ ਬਹੈ ਨਿਆਇ ॥) ਕਾਜ਼ੀ ਨਿਆਉਕਾਰ ਹੋ ਕੇ ਨਿਆਉ ਕਰਨ ਵਾਸਤੇ ਬੈਠਦੇ ਹਨ। (ਫੇਰੇ ਤਸਬੀ ਕਰੇ ਖੁਦਾਇ ॥) ਅਰਥ—ਹੱਥ ਵਿਚ ਮਾਲਾ ਲੈ ਕੇ ਫੇਰਦੇ

ਹਨ ਖ਼ੁਦਾ ਖ਼ੁਦਾ ਬੋਲਦੇ ਹਨ। (ਵਢੀ ਲੈ ਕੈ ਹਕੁ ਗਵਾਏ ॥) ਵੱਢੀ ਲੈ ਕੇ ਹੱਕ ਗਵਾ ਦਿੰਦੇ ਹਨ ਤੇਲੀ ਤੇ ਕਾਜ਼ੀ ਦੇ ਬੈਲ ਵਾਲੀ ਸਾਖੀ (ਜੇ ਕੋ ਪੁਛੈ ਤਾ ਪੜਿ ਸੁਣਾਏ ॥) ਜੇ ਕੋਈ ਪੁਛੇ ਨਿਆਂ ਕਿਹੜੀ ਕਿਤਾਬ ਵਿਚ ਲਿਖਿਆ ਹੈ, ਤਾਂ ਅੰਦਰੋਂ ਕੋਈ ਪੁਸਤਕ ਕੱਢ ਕੇ ਇਹ ਪੜ੍ਹ ਕੇ ਸੁਣਾ ਦਿੰਦੇ ਹਨ। (ਲਾਲ ਕਿਤਾਬ ਵਖਾਨੇ ਇਉ ਤੇਲੀ ਬਲਦ ਪੜਾਇਆ ਕਿਉ॥ ਖਲ ਖਵਾਇ ਕੀਆਂ ਮਸੁਟੰਡ॥ ਬਲਦ ਕਾ ਬਲਦ ਤੀਹ ਰੁਪੇ ਦੰਡ॥) (ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ ॥) ਤੁਰਕਾਂ ਦਾ ਮੰਤ੍ਰ ਕੰਨਾ ਦੁਆਰਾ ਰਿਦੇ ਵਿਚ ਸਮਾ ਗਿਆ ਹੈ (ਲੋਕ ਮੁਹਾਵਹਿ ਚਾੜੀ ਖਾਹਿ ॥) ਲੋਕਾਂ ਨੂੰ ਸੁਣਾਉਂਦਾ ਹੈ (ਚਾੜੀ) ਚੁਗਲੀਆਂ ਸੁਣ ਕੇ ਲੋਕਾਂ ਨੂੰ ਲੁਟਦਾ ਹੈ॥ (ਚਉਕਾ ਦੇ ਕੈ ਸੁਚਾ ਹੋਇ ॥) ਹਿੰਦੂਆਂ ਦੀ ਹਾਲਤ ਇਹ ਹੈ ਕਿ ਚੌਕਾ ਦੇ ਕੇ ਸੁੱਚਾ ਹੋ ਜਾਂਦਾ ਹੈ॥ (ਐਸਾ ਹਿੰਦੂ ਵੇਖਹੁ ਕੋਇ ॥) ਐਸਾ ਹਿੰਦੂ ਹੋ ਰਿਹਾ ਹੈ ਵੇਖਣਾ ਕਰੋ ਕੋਈ॥ (ਜੋਗੀ ਗਿਰਹੀ ਜਟਾ ਬਿਭੂਤ ॥) ਜੋਗੀ ਗ੍ਰਹਿਸਤੀ ਬਣੇ ਹਨ 'ਤੇ ਸਿਰ ਤੇ ਜਟਾਂ ਤੇ ਬਿਭੂਤ ਲਾਈ ਹੈ। (ਡੰਡ ਕਮੰਡਲ ਮੋਢੇ ਭਾਰ॥ ਜੋਗੀ ਨਹੀ ਕਰਮਾ ਦੀ ਮਾਰ॥) (ਆਗੈ ਪਾਛੈ ਰੋਵਹਿ ਪੂਤ ॥) ਅੱਗੇ ਪਿੱਛੇ ਪੁੱਤਰ ਰੋਂਦੇ ਫਿਰਦੇ ਹਨ। (ਜੋਗੁ ਨ ਪਾਇਆ ਜੁਗਤਿ ਗਵਾਈ ॥) ਜੋਗ ਤਾਂ ਕੀ ਪਾਉਣਾ ਸੀ ਸਗੋਂ ਪ੍ਰਮੇਸ਼ਰ ਵਿਚ ਜੁੜਨ ਦੀ ਜੁਗਤੀ ਗਵਾ ਲਈ। (ਕਿਤੁ ਕਾਰਣਿ ਸਿਰਿ ਛਾਈ ਪਾਈ ॥) ਕਿਸ ਵਾਸਤੇ ਸਿਰ ਵਿਚ ਸੁਆਹ ਪਾਈ ਹੈ। (ਨਾਨਕ ਕਲਿ ਕਾ ਏਹੁ ਪਰਵਾਣੁ ॥) ਸ੍ਰੀ ਗੁਰੂ ਸਾਹਿਬ ਕਹਿੰਦੇ ਹਨ ਕਲਜੁਗ ਵਿਚ ਇਹ ਗੱਲਾਂ ਪਰਮਾਣੀਕ ਹਨ। (ਆਪੇ ਆਖਣੁ ਆਪੇ ਜਾਣੁ ॥ ੧ ॥) ਆਪੇ ਹੀ ਜਾਣ ਬੁਝ ਕੇ ਪ੍ਰਸ਼ਨ ਕਰਦੇ ਹਨ ਦੂਜੇ ਦੀ ਨਿਰਾਦਰੀ ਵਾਸਤੇ ਅਤੇ ਆਪੇ ਹੀ ਤਿਸ ਦੇ ਉੱਤਰ ਦਿੰਦੇ ਹਨ।੧।

## ਪ੍ਰਿਯਾਇ ਅਰੰਭ ਅਧਿਆਇ ੩੯

(੪੯) (ਜਮਯੋ ਨਾ ਦੂਧ) ਦੇਹ ਰੂਪੀ ਮਟਕੀ ਵਿਚ ਨਿਸ਼ਕਾਮ ਕਰਮਾਂ ਰੂਪੀ ਦੁਧ ਪਾ ਕੇ : ਸੁਰਮ ਸਮਾਇਣ : ਸੁਰਤ ਜੋੜਨ ਰੂਪ ਜਾਗ ਲਾ ਕੇ ਦੁਨੀਆਂ ਤੋਂ ਨਿਰਾਸ਼ ਹੋਣ ਰੂਪ ਜਮਾਉਣਾ ਸੀ। ਫੇਰ ਬਿਬੇਕ ਦੀ ਮਧਾਣੀ ਨੇਤ੍ਰਾਂ ਵਿਚ ਨੀਂਦ ਨਹੀਂ ਆਉਣ ਦੇਣੀ, ਏਹ ਨੇਤ੍ਰਾ ਪਾ ਕੇ ਸੰਕਲਪਾਂ ਵਿਕਲਪਾਂ ਦੀਆਂ ਗੁਲੀਆਂ ਮਨ ਦੇ ਸਾਧਨਾਂ ਰੂਪੀ ਹਥਾਂ ਮੈਂ ਪਕੜ ਕੇ ਰਸਾਨ ਤੋਂ ਨਾਮ ਜਪਣ ਰੂਪ ਰਿੜਕਸ਼ਾ ਸੀ। ਏਹ ਕੁਝ ਵੀ ਤੁਹਾਡੇ ਤੋਂ ਹੋਇਆ ਨਹੀਂ, ਇਸ ਕਰਕੇ ਬ੍ਰਹਮਾ ਨੰਦ ਰੂਪ ਮੱਖਣ ਤੁਹਾਡੇ ਹੱਥ ਨਹੀਂ ਆਇਆ (੫੬) (ਗੌਨ ਗੁਆਲ) ਨਾਮ ਹੈ (੬੪) (ਅੰਸ) ਜੋਤ (੬੯) (ਬੂਝੈ ਨਾ ਬੁਝਾਈ) ਈਰਖਾ ਦੀ ਅੱਗ (੭੧) (ਧਰੂਕੈਂ) ਧੜੂਕੇ ਪੌਂਦੇ ਹਨ (੭੮) (ਤੱਤ ਤੱਤ ਮੈਹਿਂ ਮਿਲਿ ਰਹੇ) (੭੮) (ਪਚਿਹਾਰੇ ਕਛੁ ਨਹਿਂ

ਲਖੈਂ) ਸ਼ਕਤੀਆਂ ਲਾ ਕੇ ਹੰਭ ਗਏ। ਹੁਣ ਕੁਝ ਵੀ ਇਓਂ ਨਹੀਂ ਜਾਣਦੇ ਕਿ ਹੋਰ ਕੇਹੜੀ ਸ਼ਕਤੀ ਲਾ ਕੇ ਇਨ੍ਹਾਂ ਨੂੰ ਦਬਾਈਏ।

## ਉਤਰਾਰਧ ਅਧਿਆਇ ੪੦

(੭) (ਦੀਨ ਮਨ) ਉਦਾਸ ਮਨ, ਢੱਠਾ ਹੋਇਆ ਮਨ (੭) (ਹੋਇ ਕ੍ਰਿਪਨ) ਤੇ ਬਾਣੀਆ ਕੰਜੂਸ (੧੦) (ਤੁਮਨੈ ਦੀਨੋ ਬਹੁਰ ਜਵਾਵਾ) ਤੁਸੀਂ ਹੀ ਏਸ ਨੂੰ ਪੁਨਾਂ ਜਵਾਉਣਾ ਕੀਤਾ ਹੈ ਭਾਵ ਤੁਹਾਨੂੰ ਚੜਾਉਣਾ ਕੀਤਾ ਹੈ ਇਸ ਕਰਕੇ ਜ਼ਿੰਦਾ ਰਿਹਾ ਹੈ (੧੨) (ਸੁਵਨ ਜੀਅ ਸੌਂਪਜੋ ਪ੍ਰਭ ਗੁਨ ਮੈਂ) ਮੇਰਾ ਪੁਤ੍ਰ ਜਿਓਂਦਾ ਰਹੇ ਹੇ ਪ੍ਰਭੂ ਮੈਂ ਇਓਂ ਵਿਚਾਰ ਕੇ ਆਪ ਨੂੰ ਸੌਂਪ ਦਿੱਤਾ ਸੀ ਮਨ ਵਿਚ (੧੨) (ਕਾਲ ਅੰਤ ਕਾ ਇਸ ਤੁਮ ਮਰਜ਼ੀ) ਇਸ ਦੇ ਅੰਤ ਦਾ ਸਮਾਂ ਹੁਣ ਤੁਹਾਡੀ ਮਰਜ਼ੀ, ਭਾਵ ਚਾਹੇ ਮਾਰੋ ਚਾਹੇ ਜਿਉਂਦਾ ਰੱਖੋ (੧੩) (ਫੂਕੀ) ਮਚ ਦਿੱਤੀ (ਭੇਦ ਪਾਰ) ਓਸਦੇ ਪਾਰਾ-ਵਾਰ ਦਾ ਭੇਦ (ਸਬਦ ਵਾਰ ਮਾਝ) ਗਰਮੀ ਵਿਚ ਤਾਂ ਅੱਗ ਪਹਿਣ ਲਈਏ, ਧੂਣੀ ਮੇਂ ਬੈਠ ਜਾਈਏ, ਠੰਢ ਵਿਚ (ਹਿਵੈ) ਠੰਢ ਦਾ ਘਰ ਹਿਮਾਲਾ ਉਸਮੇਂ ਘਰ ਬੰਨ੍ਹ ਲਈਏ। ਜੇ ਚਾਹੀਏ ਏਨੀ ਤਾਕਤ ਹੈ (ਸਾਰੁ) ਅਸਲੀ ਲੋਹਾ, ਜੋ ਦੁਨੀਆਂ ਦੇ ਸਾਰੇ ਦੁੱਖਾਂ ਨੂੰ ਪਾਣੀ ਦੀ ਤਰ੍ਹਾਂ ਪੀ ਜਾਈਏ। ਪਸ਼ੂਆਂ ਦੀ ਤਰ੍ਹਾਂ ਧਰਤੀ ਹੱਕ ਲਈਏ।

(ਧਰਿ ਤਾਰਾਜੀ ਅੰਬਰੁ ਤੋਲੀ) ਧਰਤੀ ਦੇ ਸਾਰੇ ਲੋਕਾਂ ਨੂੰ ਤੇ ਅਕਾਸ ਦੇ ਸਾਰੇ ਲੋਕਾਂ ਨੂੰ ਤੱਕੜੀ ਦੇ ਇਕ ਪੱਲੜੇ ਵਿਚ ਪਾ ਕੇ (ਟੰਕੁ) ਸਾਢੇ ਚਾਰ ਮਾਸੇ ਦਾ ਵੱਟਾ ਪਿੱਛੇ ਰੱਖ ਕੇ ਫੇਰ ਭੀ ਬਰਾਬਰ ਨਾ ਹੋ ਸਕੇ (ਵਧਾ) ਵਧ ਜਾਈਏ, ਮਿਣੇ ਹੀ ਨਾ ਜਾਈਏ। ਬਾਵਨ ਨੇ ਤਾਂ ਦੋ ਕਰਮਾਂ ਹੀ ਕੀਤੀਆਂ ਸੀ ਹੁਕਮ ਰੂਪ ਨੱਥ ਮੇਂ ਨੱਥ ਕੇ ਐਨਾ ਬਲ ਹੀ ਹੋਵੇ ਮਨ ਦੇ ਅੰਦਰ ਜਿਨ੍ਹਾਂ ਪਿੱਛੇ ਕਿਹਾ ਹੈ (ਕਰੀ) ਏਨਾ ਕੁਝ ਆਪ ਭੀ ਕਰ ਸਕੀਏ। ਜੇ ਚਾਹੀਏ ਹੋਰ ਭੀ ਕਿਸੇ ਨੂੰ ਆਖ ਕਰ ਕਰਾ ਲਈਏ ਜੈਸੇ ਮਰਦਾਨੇ ਤੋਂ ਮੁਰਦਾ ਹਾਥੀ ਜ਼ਿੰਦਾ ਕਰਾਇਆ ਸੀ, ਫੇਰ ਉਹ ਮਾਲਕ ਦਾਤਾਂ ਦੇ ਦੇ ਕੇ (ਰਜਾਈ) ਆਪ ਦੀ ਰਜ਼ਾ ਵਿਚ ਚਲਾਉਂਦਾ ਹੈ। ਨਦਰ ਵਾਲੇ ਨੂੰ ਸੱਚੇ ਨਾਮ ਦੀ ਵਡਿਆਈ ਮਿਲਦੀ ਹੈ (੩੭) (ਖੋਵਨ ਹੇਤਾ) ਇਸ ਦਾ ਮਾਨ ਮੇਟਣ ਵਾਸਤੇ ਸਲੋਕ ਆਸਾ ਦੀ ਵਾਰ (ਕਲਿ ਕਾਲਖ ਬੇਤਾਲ) ਕਲਜੁਗ ਵਿਚ ਪਾਪਭਾਂ ਕਰਕੇ ਜੀਵ ਭੂਤਨੇ ਹੋ ਰਹੇ ਹਨ। ਜਿਨ੍ਹਾਂ ਨੇ ਪਹਿਲੇ ਜੁੱਗਾਂ ਵਿਚ ਕਰਮ ਕਰਨ ਰੂਪੀ ਬੀਜ ਬੀਜੇ ਹਨ ਉਹ ਤਾਂ ਆਪ ਦੀ ਇੱਜ਼ਤ ਅਬਰੋ ਲੈ ਕੇ ਪ੍ਰਲੋਕ ਨੂੰ ਚੱਲੇ ਗਏ। (ਦਾਲਿ) ਅੱਧਾ ਦਾਣਾ ਏਹ ਨਹੀਂ ਉਗ ਸਕਦਾ। ਪਹਿਲੇ ਪੂਰਾ ਸਾਧਨ ਨਹੀਂ ਹੈ ਕਿ ਕੈਸੇ ਹੈ। ਜੇ ਸਾਧਨ ਹੈ ਤਾਂ ਉਸਦੀ ਪੂਰੀ ਬਿਧੀ ਨਹੀਂ ਕੀਤੀ ਜਾਂਦੀ, ਇਸ

ਕਰਕੇ ਦਾਲ ਹੈ ਜੇ ਦੋਵੇਂ ਚੀਜ਼ਾ ਸਾਬਤ ਹੋਵਨ, ਦਾਣੇਂ ਦੀ ਤਰ੍ਹਾਂ ਫੇਰ ਰੁੱਤ ਨਹੀਂ ਹੈ, ਬੇਰੁਤੇ ਨੂੰ ਫਲ ਨਹੀਂ ਪੈਂਦਾ ਜੈਸੇ ਪਿੜਾਂ ਮੇਂ ਦਾਣੇ ਉਗਦੇ ਹਨ। ਜੇ ਜੋਗ ਕਰਨਾ ਹੈ ਤਾਂ ਸਤਜੁਗ ਦੀ ਲੋੜ ਹੈ। ਜੇ ਜੱਗ ਕਰਨਾ ਹੈ ਤਾਂ ਤ੍ਰੇਤੇ ਦੀ ਲੋੜ ਹੈ। ਜੇ ਪੂਜਾ ਕਰਨੀ ਹੈ ਤਾਂ ਦੁਆਪੁਰ ਦੀ ਲੋੜ ਹੈ। (ਪਾਹੈ) ਕੋਰੇ ਬਸਤ੍ਰ ਨੂੰ ਰੰਗ ਨਹੀਂ ਚੜ੍ਹਦਾ (ਸੋਇ) ਓਸ ਕੋਰੇ ਬਸਤ੍ਰ ਨੂੰ (ਸਰਮ) ਲਜਾ ਵਾ ਵੈਰਾਗ ਧਾਰਨਾ ਹੈ ਵਿਸ਼ਜਾਂ ਤੋਂ ਭਗਤੀ ਦੀ ਮਟੀ ਵਿਚ ਪਾਕੇ ਨਾਮ ਦੇ ਰੰਗ ਵਿਚ ਜੇ ਕੋਈ ਮਨ ਬਸਤ੍ਰ ਨੂੰ ਫੇਰ ਕੋਈ ਵੀ ਉਸਦੀ ਸੋਇ : ਕਣਸੋ ਝੂਠੀ ਨਹੀਂ ਕਹਿੰਦਾ ਹੈ ਵਾ ਸੋਭ। ਕੋਈ ਵੀ ਝੂਠੀ ਗੱਲ ਨਹੀਂ ਕਹਿੰਦਾ (ਧਰਮੁ ਪੰਖ ਕਰਿ ਉਡਰਿਆ) ਉਡਣ ਦਾ ਭਾਵ ਸਭ ਦੇ ਰਿਦੇ ਵਿਚ ਅਲੋਪ ਹੋ ਗਿਆ। ਮੱਸਿਆ ਦੀ ਰਾਤ ਦੀ ਤਰਾਂ ਝੂਠ ਫੈਲਿਆ ਹੋਇਆ ਸੱਚ ਚੰਦ੍ਰਮਾਂ ਦੀ ਤਰ੍ਹਾਂ ਅਲੋਪ ਹੈ। ਕਿਸੇ ਭੀ ਰਿਦੇ ਰੂਪ ਅਕਾਸ ਮੇਜ ਚੜ੍ਹਿਆ ਨਹੀਂ ਦਿੱਸਦਾ ਹੈ। (ਵਿਕੁੰਨੀ) ਵਿਆਕਲ (ਆਧੇਰੈ) ਸਾਰੀ ਸ੍ਰਿਸ਼ਟੀ ਅਗਿਆਨ ਦੇ ਅਨੇਰੇ ਵਿਚ ਹੈ। ਗਿਆਨ ਦਾ ਰਾਹ ਕਿਸੇ ਨੂੰ ਵੀ ਪ੍ਰਾਪਤ ਨਹੀਂ ਹੈ। ਹਉਮੈ ਕਰਕੇ ਦੁੱਖ ਵਿਚ ਰੋ ਰਹੀ ਹੈ ਕਿ ਮੁਕਤੀ ਕੈਸੇ ਹੋਵੇ ਇਨ੍ਹਾਂ ਦੀ (ਸਲੋਕ ਰਾਮਕਲੀ ਦੀ ਵਾਰ) (ਸਤੀ) ਸਤੀਆਂ ਕਰਿਆ ਕਰਨਗੀਆਂ ਪਾਪ ਤੇ ਕਹਿਣਗੀਆਂ ਅਸੀਂ ਸਤ ਕਮਾਉਂਦੀਆਂ ਹਾਂ। ਇਹ ਸਾਡੇ ਸਤ ਦਾ ਬਲ ਹੈ ਦੀਵਾ ਜਗਾ ਕੇ ਦਿਖਾਉਣਾ (ਦੀਖਿਆ) ਉਪਦੇਸ਼ (ਖਟਿਐ) ਪੇਕਿਆਂ ਤੋਂ ਇਸਤ੍ਰੀ, ਪਤੀ ਬਾਹਰੋਂ ਨੌਕਰੀ ਤੋਂ (ਵਢੀ) ਬਲਦ ਲੈ ਲਿਆ ਸੀ। ਪੜ੍ਹ ਸੁਨਾਏ ਲਾਲ ਕਿਤਾਬ ਤੇਲੀ ਦਾ ਬਲਦ ਪੰਜਾਹ ਰੁਪਏ (ਚਾੜੀ) ਚੁਗਲੀ ਖਾ ਕੇ ਹਾਕਮ ਪਾਸ ਲੋਕਾਂ ਨੂੰ (ਮੁਹਾਵਹਿ) ਲੁੱਟਦੇ ਹਨ (ਚੌਂਕਾ) ਦੇ ਕੇ ਸੁੱਚਾ ਹੋਣ ਵਾਲਾ ਹਿੰਦੂ ਕੋਈ ਹੀ ਦੇਖੋਗੇ। ਜੋ ਜੋਗੀ ਹਨ ਏਹ ਗ੍ਰਹਿਸਤੀ ਹੋਣਗੇ, ਜੱਟਾਂ ਮੇ ਸੁਆਹ ਪਾਈ ਹੋਊ (ਨਾਨਕ ਕਲਿ ਕਾ ਏਹੁ ਪਰਵਾਣੁ) ਗੁਰੂ ਜੀ ਕਹਿੰਦੇ ਹਨ ਏਹ ਗੱਲਾਂ ਕਲਿਜੁਗ ਵਿਚ ਪ੍ਰਵਾਨਨੀਕ ਹੋਣਗੀਆਂ (ਆਪੇ ਆਖਣੁ ਆਪੇ ਜਾਣੁ) ਆਪ ਹੀ ਆਖ ਲਿਆ ਕਰਨਗੇ ਇਕ ਜਣਾ ਉਠ ਕੇ ਕਿ ਐਸੇ ਕਰਨਾ ਹੈ, ਦੂਜਾ ਤਾਈਦ ਕਰਦੂਗਾ, ਇਉਂ ਆਪੇ ਆਖਣ ਆਪੇ ਜਾਣ (ਵਾ) ਜਿਹੜੀ ਗੱਲ ਨੂੰ ਆਪ ਜਾਣਦੇ ਹੋਇਆ ਕਰਨਗੇ। ਉਹ ਗੱਲ ਦੂਜੇ ਦੀ ਨਿਰਾਦਰੀ ਕਰਨ ਵਾਸਤੇ ਉਸਤੋਂ ਪੁੱਛਿਆ ਕਰਨਗੇ, ਇਉਂ ਇਸ ਦਾ ਕੀ ਭਾਵ ਹੈ ਜੇ ਉਸ ਨੂੰ ਨਾ ਆਵੇ ਤਾਂ ਮੌਖਲ ਕਰਦਿਆਂ ਕਰਨਗੇ (੮੫) (ਸਿੱਧਿ ਗੋਸ਼ਟਿ ਕਰੀ) ਸਿਧ ਗੋਸਟ ਬਾਣੀ ਦੀ ਚਰਚਾ ਕਰਨਾ ਕੀਤੀ (੫੦) (ਆਰਣ) ਪਾਣੀ ਦਾ (ਸੁਤ) ਪੁੱਤ੍ਰ ਕਵਲ ਸਰੀਖੇ ਹੱਥ (੫੨) (ਕੇਤਿਕ ਸੇਵਕ ਸੰਗ ਸਿਧਾਰੇ) ਗੁਰੂ ਜੀ ਦੇ ਨਾਲ (੬੩) (ਇਕ ਸੋ ਬਨਯੋ ਬਨਾਉ ਤਹਿਂ) ਇਕੋ ਜਿਹੀ ਤਿਹ ਤਿਨਾ ਕੀ ਭਾਵ ਦੋਹਾਂ ਦੀ ਸਰੀਰ ਦੀ ਬਨਾਵਟ ਬਣੀ ਹੋਈ ਹੈ। ਜੋ ਏਕੰਕਾਰ ਹੈ

ਓਹੀ ਖ਼ੁਦਾ ਹੈ। ਜੋ ਰਾਮ ਹੈ ਏਹੀ ਰਹੀਮ ਹੈ। ਉਹ ਭੁਲੇ ਹੋਇ ਹਨ ਜੋ ਪੱਖ ਬੰਨ੍ਹਦੇ ਹਨ। (੬੫) (ਮਨੈ ਜਿ ਮਨਾਵੇ) ਜੋ ਮਨ ਵਿਚ ਮਨਾਉਂਦੇ ਹਨ (ਵਾ) ਮਨਦੇ ਮਨਾਉਂਦੇ ਹਨ ਹਿੰਦੂ ਤੇ ਤੁਰਕ ਦੋ ਭੇਦ (੬੫) (ਘਟ) ਸਰੀ ਭੱਜੇ ਤੋਂ ਸਰੀਰ ਜਦ ਨਾਸ ਹੋਵੇਗਾ, ਸਰੀਰ ਤਿਆਗੇ ਜਿਸ ਜੂਨ ਵਿਚ ਜਾਵੇਗਾ ਵੈਸਾ ਹੀ ਨਾਮ ਪਵੇਗਾ।

## ਉਤਰਾਰਧ ਅਧਿਆਇ ੪੧

(੨੬) (ਹੌ ਸੁ ਉਠਾਵੌਂ ਦੂਰ ਕਰਿ) ਮੈ ਉਠਾ ਕੇ ਦੂਰ ਕਰ ਦੇਵਾਂਗਾ (੨੯) (ਰਜ਼ਾਇ ਮਾਨ ਮੋ ਅਹੇ) ਮੋ ਮੇਰੀ (ਏਹ ਆਗਿਆ ਹੈ ਅਹੇ) ਹੈ ਮੰਨਣਾ ਕਰੋ (੩੫) (ਬਾਫਤਾ) ਜਰੀ ਬਾਫਤਾ ਦੋ ਸੋਨੇ ਦੀਆਂ ਤਾਰਾਂ ਵਾਲਾ (੪੨) (ਸੈ ਮੈਂ) ਸੈਂਕੜੇ ਬਸਤ੍ਰਾਂ ਵਿਚੋਂ (੪੨) (ਸੋਲਾਸਯਾ) ਬਸਤ੍ਰ ਕਹਾਉਂਦਾ ਹੈ ਜਿਸਦੇ ਤਾਣੇ ਵਿਚ ਸੋਲਾਂ ਸੈ ਤਾਰ ਪਥੀ ਹੋਵੇ (ਮਹਤ) ਵੱਡਾ ਉਦਾਰਾ : ਸ੍ਰੇਸ਼ਟ (੪੮) (ਹਕੀਕਤ) ਹਾਲਤ ਨੂੰ (੬੧) (ਲਖਯੋ ਆਜ ਕਸ ਚਲਾਉ ਬਾਢੋ) ਏਹ ਰਾਜਨੀਤੀ ਕਰਦਾ ਹੈ। ਗੁਰੂ ਜੀ ਨੂੰ ਦੇਖਕੇ ਕਹਿੰਦਾ ਹੈ ਮੈ ਜਾਣਿਆ ਅੱਜ ਕੈਸੇ ਚਾਉ ਰਿਦੇ ਵਿਚ ਵੱਧ ਰਿਹਾ ਹੈ। ਇਉਂ ਪਤਾ ਕਿ ਆਪ ਕੇ ਦਰਸ਼ਨ ਹੋਣੇ ਸਨ ਤਾਂ ਚਾਉ ਵਧ ਰਿਹਾ ਸੀ (੬੫)(ਗੁਨੀਏ) ਸਾਨੂੰ ਤਾਂ ਸਾਰੇ ਸੁੱਖ ਸਾਂਦ ਹੈ ਵਿਚਾਰਨਾ ਕਰੋ (ਨਹੀਂ ਖੈਰ) ਜੇਹੜਾ ਕਿਹਾ ਹੈ ਸੁੱਖ ਨਹੀਂ ਹੈ ਏਸਦਾ ਹਿਤ ਕਾਰਨ ਇਉਂ ਹੈ ਜਿਸ ਤਰ੍ਹਾਂ ਤੂੰ ਕਿਹਾ ਹੈ ਮੈਂ ਉਠਾ ਦੇਵਾਂਗਾ ਇਉਂ ਸੁੱਖ ਨਹੀਂ ਹੈ (੭੨) (ਮੋਰ ਠਿਕਾਨਾ) ਗੁਰੂ ਜੀ ਦੇ ਨਾਲ ਹੀ ਮੇਰਾ ਠਿਕਾਨਾ ਹੈ (ਲਾਗਹਿ ਪਾਪ) ਉਹ ਤੁਹਾਨੂੰ ਪਾਪ ਲਗੇਗਾ ਜੋ ਪਿਛੋਂ ਨਿੰਦਾ ਕਰਦੇ ਹੋ। ਗੁਰੂ ਜੀ ਦੇ ਪਾਸੇ ਹੋਣ ਤੋਂ ਏਹ ਤੁਹਾਡੀ ਚੰਗੀ ਗੱਲ ਨਹੀਂ ਹੈ (੭੭) (ਸ਼ਤਾਨ) ਸ਼ੈਤਾਨੀਆਂ (ਤੇਈ) ਓਸ ਚੇਲੇ ਨੂੰ। ਗੁਰੂ ਜੀ ਨੇ ਕਿਹਾ ਨਿਗਾਹ ਤਾਂ ਬਈ ਠੀਕ ਦੂਰ ਹੀ ਹੈ, ਇਕ ਅਕਾਲ ਪੁਰਖ ਦੇ ਪਾਸ ਹੀ ਰਹਿੰਦੀ ਹੈ। ਤਾਕੀ ਸਰਨ ਪਰਿਓ ਨਾਨਕ ਦਾਸ ਵਾ ਸਭ ਉੱਪਰ ਨਾਨਕ ਕਾ ਠਾਕੁਰ।

## ਉਤਰਾਰਧ ਅਧਿਆਇ ੪੨

(੧੪) (ਪਾਵਕ ਮੰਗਵਾਯਾ) ਅੱਗ ਕਿਸੇ ਹੋਰ ਘਰੋਂ ਮੰਗਵਾਈ (੧੯) (ਬੰਦੇ) ਬੰਦਨਾ ਕੀਤੀ (੨੦) (ਨਿਰਮਲ ਕੀਤੀ ਸੁਮਤਿ ਬਿਚਾਰੀ) ਏਹ ਨਿਰਮਲ ਵਿਚਾਰ ਕੀਤੀ ਹੈ ਸੰਗਤ ਵਿਚ ਮਿਲਨ ਸ੍ਰੇਸ਼ਟ ਮਤ ਦੁਆਰਾ ਬਾਲ ਉਮਰ ਮੇਂ ਹੀ (ਸਬਦ) (ਝੀਵਰੁ ਤ੍ਰਿਸਨਾ ਕਾਲੁ) ਜੋ ਤ੍ਰਿਸ਼ਨਾਲੂ ਜੀਵ ਹਨ ਉਹ ਮੱਛੀ ਦੀ ਤਰ੍ਹਾਂ ਹਨ। ਕਾਲ ਝੀਵਰ ਹੈ ਕਿਉਂਕਿ ਮੱਛੀ ਮਾਸ ਦਾ ਲਾਲਚ ਕਰਦੀ ਹੈ। ਉਹ ਕੁੰਡੀ ਮੇਂ ਫੱਸਦੀ ਹੈ। ਐਸੇ ਜੀਵ ਹੈ ਅੰਧੇ ਮਨ ਵਾਲੇ ਚੇਤੇ ਨਹੀਂ ਕਰਦੇ ਹਨ। (ਕੀੜ)

ਗੋਤ ਹੈ (੨੫) (ਚੰਚਲ ਚੀਤ ਨ ਜਾਇ ਤਮਾਸ਼ੇ) ਵੇਸਵਾ ਆਦਿ ਦੇ ਤਮਾਸ਼ੇ ਵਿਚ ਨਾ ਜਾਵੇ ਚਿਤ ਚੰਚਲ ਹੋ ਜਾਂਦਾ ਹੈ (੨੭) (ਚਾਇ) ਇੱਛਾ (ਚਾਲਾ) (ਸਿੱਧ ਸਾਧ) ਪਾਠ ਸ਼ੁੱਧ ਹੈ (੪੨) (ਨਹੀਂ ਕਿਹ ਥਾਈਂ) ਜਿਥੇ ਭੂਖਣ ਧਾਰੇ ਸੀ ਓਥੇ ਨਹੀਂ ਹਨ (ਸ੍ਰਵਣ) ਇਕ ਅਦੁੱਤੀ ਬ੍ਰਹਮ ਕੇ ਤਾਤ ਪ੍ਰਥਕਾ ਜੋ ਨਿਸਚਾ ਏਹ ਸ੍ਰਵਣ ਹੈ (ਮਨਨ) ਇਕ ਅਦੁੱਤੀ ਬ੍ਰਹਮ ਕੇ ਤਾਤ ਪ੍ਰਾਨ ਕੇ ਨਿਸਚੇ ਕਾ ਜੋ ਨਿਰਨਾ ਕਰਨਾ ਹੈ। ਏ ਮੰਨਣਾ ਹੈ (ਨਿਸ਼ਯਾਸ) ਸਜਾਤੀ ਬ੍ਰਿਤੀ ਦਾ ਪ੍ਰਵਾਹ ਤੇ ਵਜਾਤੀ ਬ੍ਰਿਤੀ ਕਾ ਤ੍ਰਿਸਕਾਰ ਰੂਪ ਨਿਧਿਆਸਣ ਹੈ (੫੫) (ਚਰਣ ਸ਼ਰਣ ਨਿਤ ਇਉ ਜਿ ਕਮਾਓ) ਜੇ ਇਓ ਨਿਤ ਕਮਾਈ ਕਰੋਗੇ ਫਿਰ ਤੁਸੀਂ ਸਾਰੇ ਚਰਨਾਂ ਦੀ ਸਰਣ ਵਿਚ ਹਮੇਸ਼ਾ ਰਹੋਗੇ (੫੯) (ਡਿਡੀ) ਗੋਤਸੀ (੬੭) (ਸੰਤ ਦਰਸ ਮਸਤਕ ਚਖ ਲਾਵਹਿ) ਸੰਤਾਂ ਦੇ ਮਥੇ ਦੇ ਭਾਵ ਚਿਹਰੇ ਦੇ ਦਰਸ਼ਨ ਕਰਨ ਵਿਚ ਨੇਤ੍ਰਾਂ ਨੂੰ ਲਾਵੇ (੭੪) (ਦੁਰ ਵਾਸਨਾਂ) ਜੋ ਖੋਟੀਆਂ ਵਾਸ਼ਨਾ ਫੁਰਦੀਆਂ ਹਨ ਏਹੀ ਦੀਰਘ ਰੋਗ ਹੈ (੭੫) (ਕਾਜੈ ਕਰਨ ਬਾਜ ਸਮ ਭਾਯੋ) ਜੈਸੇ ਕਾਜੇ ਕੀਤੇ ਘੋੜੇ ਨੂੰ ਮਸਾਲਾ ਮੁਆਫਕ ਆ ਜਾਂਦਾ ਹੈ ਐਸੇ ਘੋੜੇ ਦੇ ਸਦ੍ਰਸ ਜਦੋਂ ਮਨ ਦੁਰਵਾਸਨਾ ਵਲੋਂ ਹਟ ਕੇ ਸਬਦ ਦੇ ਧਿਆਨ ਵਿਚ ਜੁੜ ਗਆ ਫੇਰ ਏਸ ਨੂੰ ਸ਼ਬਦ ਅਭਿਆਸ ਕਰਨਾ ਭਾ ਜਾਵੇਗਾ।

## ਉਤਰਾਰਧ ਅਧਿਆਇ ੪੩

(੭) (ਗੋਤੇ) ਇੰਦ੍ਰੀਆਂ ਵਲੋਂ ਜੋ ਮਨ ਇਕਾਗਰ ਕਰਨਾ ਹੈ (੧੪) (ਅਪਰ ਰੁਪੱਯਨ) ਰੁਪਈਆਂ ਲੈਣ ਦੇਣ ਦਾ ਜੋ ਬਿਆਜ ਆਦਿ ਦਾ ਵਿਹਾਰ ਕਰਨ ਵਾਲੇ ਹਨ (੧੬) (ਗੁਨਨ) ਜੋ ਬਿਚਾਰਨਾ ਹੈ ਏਹੀ ਪੱਕੀ ਉਪਾਸ਼ਨਾ ਭਗਤੀ ਹੋ ਜਾਂਦੀ ਹੈ (੨੫) (ਸੁੱਕ੍ਰਿਤ ਸਾਮੁਹਿ ਸਾਖੀ ਬ੍ਰਿਤਿ ਕੋ) ਪੁੰਨਾਂ ਵਾਲੀ ਕ੍ਰਿਤ ਦੇ ਸਨਮੁਖ ਚਲਾਉਣਾ ਕਰੇ। ਬ੍ਰਿਤੀ ਕੋ ਬ੍ਰਿਤੀ ਦਾ ਸਾਖੀ ਹੋ ਕੇ ਭਾਵ ਬ੍ਰਿਤੀ ਵਿਚ ਆਪੇ ਪੂਰਾ ਖਿਆਲ ਰੱਖ ਕੇ ਟਿਕਾ ਕੇ ਕਿ ਠੀਕ ਪੁੰਨਾਂ ਵਾਲੀ ਬ੍ਰਿਤ ਵਿਚ ਹੀ ਪ੍ਰਵਿਰਤ ਹੈ, ਹੋਰ ਪਾਸੇ ਤਾਂ ਬ੍ਰਿਤੀ ਨਹੀਂ ਲੱਗੀ ਹੋਈ। ਜੇ ਆਪ ਦੀ ਬ੍ਰਿਤੀ ਦਾ ਆਪ ਸਾਖੀ ਨਾ ਹੋਵੇ ਤਾਂ ਬਾਣੀ ਪੜ੍ਹਦਿਆਂ-ਪੜ੍ਹਦਿਆਂ ਪਤਾ ਨਹੀਂ ਕਿਧਰ ਨੂੰ ਨਿਕਲ ਜਾਂਦੀ ਹੈ। ਸਾਖੀ ਉਸ ਨੂੰ ਕਹਿੰਦੇ ਹਨ ਜੋ ਪ੍ਰਕਾਸ਼ਤਾ ਹੋਵੇ ਤੇ ਨਿਕਟ ਹੋਵੇ ਅਤੇ ਉਦਾਸੀ ਨਾ ਹੋਵੇ (੬੨) (ਸੋ ਨਹਿੰ ਲਖੀ ਜਾਇ ਅਨਭਵ ਹੈ) ਉਹ ਜਿਹੜੀ ਸੱਤਿਆ ਹੈ, ਉਹ ਸੰਸਾਰ ਕਰਕੇ ਨਹੀਂ ਲਿਖੀ ਜਾਂਦੀ। ਆਪਣੇ ਆਪ ਤੋਂ (ਅਨਭਵ) ਪ੍ਰਕਾਸ਼ ਸਰੂਪ ਹੈ ਪ੍ਰਤੇ ਪ੍ਰਕਾਸ਼ ਨਹੀਂ ਹੈ। ਖਟ ਜੋਤੀਆਂ ਵਿਚ ਉਸਦਾ ਪ੍ਰਕਾਸ਼ ਹੈ, ਜੈਸੇ ਅੱਖਾਂ ਆਦਿ ਮੈਂ ਉਸਦਾ ਪ੍ਰਕਾਸ਼ ਹੈ, ਪਰ ਅੱਖਾਂ ਉਸਨੂੰ ਪਰਤ ਕੇ ਨਹੀਂ ਦੇਖ ਸਕਦੀਆਂ (੭੦) (ਅੰਤਰ ਸ੍ਵਾਸ) ਕਈ ਗੁਰਮੁਖ ਬਾਹਰ ਸੁਆਸ ਆਉਂਦੇ ਨਾਲ ਵਾਹ ਮਲਾਉਂਦੇ ਹਨ, ਅੰਦਰ ਨੂੰ ਜਾਂਦੇ ਨਾਲ ਗੁਰੂ ਅਤੇ ਕਈ ਨਾਭੀ ਮੇਂ ਵਾਵੇ

ਅੱਖਰ ਨੂੰ ਰਿਦੇ ਵਿਚ ਹਾਹੇ ਅੱਖਰ ਨੂੰ ਕੰਠ ਵਿਚ ਗੱਗੇ ਅੱਖਰ ਨੂੰ ਰਾਰੇ ਅੱਖਰ ਦਾ ਮਸਤਕ ਵਿਚ ਧਿਆਨ ਕਰਦੇ ਹੋਇ ਜਾਪ ਕਰਦੇ ਹਨ। (੭੨) (ਸੀਹੇਂ ਕੀ) ਸੀਹੇਂ ਕੀ ਕਾਫੀ ਉਮਰ ਹੈ। ਦੂਜੇ ਗੁਰਾਂ ਨੇ ਇਸ ਤੋਂ ਬੱਕਰੇ ਛੁਡਾਏ ਸਨ ਜੋ ਪੁੱਤਰ ਦੀ ਸ਼ਾਦੀ 'ਤੇ ਲੈ ਕੇ ਚੱਲਿਆ ਸੀ। ਤੀਜੇ ਗੁਰਾਂ ਦੇ ਪਾਸ ਦੂਜੀ ਲੜਕੀ ਦੀ ਸ਼ਾਦੀ ਕੀਤੀ ਸੀ। ਪ੍ਰੇਮੇ ਕੋਹੜੀ ਕੁਸ਼ਟ ਮੇਟ ਕੇ ਮਥੋ ਮੁਰਾਰੀ ਨਾਮ ਰੱਖਿਆ ਸੀ। (੮੧) (ਕੋਠੇ ਕੋ ਤਾਰਾ) ਜਿੰਦਾ ਲਾ ਕੇ ਬਾਰ ਅੱਗੇ ਬੈਠ ਕੇ ਜਪੁ ਜੀ ਦਾ ਪਾਠ ਕਰਕੇ ਅਰਦਾਸ ਕੀਤੀ ਤੇ ਬਾਰ ਖੋਲਿਆ (੮੬) (ਫਿਰਣਾ) ਨਾਮ ਮਹਿਰਾ ਗੋਤ ਹੈ (੮੬) (ਜੋਧ) ਨਾਮ, ਏਹ ਖਡੂਰ ਸਾਹਿਬ ਦਾ ਸੀ। ਏਸ ਤੋਂ ਬਾਣੀ ਸੁਣ ਕੇ ਦੂਜੇ ਗੁਰੂ ਜੀ ਸਾਰੇ ਸੰਗ ਨੂੰ ਕਰਤਾਰਪੁਰ ਲੈ ਗਏ ਸੀ।

## ਉਤਰਾਰਧ ਅਧਿਆਇ ੪੪

(੧) (ਨਮੋ ਸਾਰਦਾ ਕੋ ਸਦਾ) ਸਾਰ ਸ੍ਰੇਸਟ ਗਿਆਨ ਦਾ ਦੇਣ ਵਾਲੀ ਜੋ ਪ੍ਰਮੇਸ਼ਰ ਦੀ ਚੇਤਨ ਸਤਾ ਹੈ ਓਸ ਨੂੰ ਨਮਸਕਾਰ ਹੈ (੩) (ਪਰਕਾਸ਼ਾ) ਪ੍ਰਗਟ ਕਰ ਦਿੱਤਾ (੧੩) (ਸਹਸ) ਸੌ ਰੁਪਯਾ (੧੬) (ਤਿਸ ਕੋ) ਪਾਠ ਹੈ ਤਿਸਕੋ ਦੇ ਥਾਂ (੨੨) (ਗਯਾਨਾ) ਨਿਮ੍ਰਤਾ ਵਾਲੇ ਰਿਦੇ ਮੇਂ ਹੀ ਸਾਰੇ ਗੁਣ ਆ ਨਿਵਾਸ ਕਰਦੇ ਹਨ ਜੈਸੇ ਨੀਵੀਂ ਜਗਾ ਪਾਣੀ ਚੱਲ ਕੇ ਆ ਜਾਂਦਾ ਹੈ। ਨਿਮ੍ਰਤਾ ਗੁਣ ਸਤੋ ਅੰਸ ਹੈ ਸਤੋ ਸੰਜਾਇ ਤੇ ਗਿਆਨੀ (੩੮) (ਲਾਲਾ) ਨਾਮ ਵਾ ਸਭਾਗਾ ਦੋਵੇਂ ਬਾਣੀ ਵਿਚ ਆਏ ਹਨ (ਸਬਦ) ਬੱਚਾ ਤਾਂ ਗੁਰੂ ਜੀ ਅੱਗੇ ਬੇਨਤੀ ਕਰਦਾ ਹੈ।

ਸ਼ਬਦ ਅਰੰਭ ਹੋਇਆ ਹੈ (ਅੰਗ ੯੫੫) (ਮਃ ੧ ॥ ਨਾਨਕ ਇਹੁ ਜੀਉ ਮਛੁਲੀ ਝੀਵਰੁ ਤ੍ਰਿਸਨਾ ਕਾਲੁ ॥) ਸ੍ਰੀ ਗੁਰੂ ਸਾਹਿਬ ਜੀ ਕਹਿੰਦੇ ਹਨ ਇਹ ਤ੍ਰਿਸ਼ਨਾਲੂ ਜੀਵ ਮੱਛੀ ਦੀ ਨਿਆਈ ਹੈ। ਕਾਲ ਝੀਵਰੁ ਦੀ ਨਿਆਈਂ ਹੈ ਇਹਨਾਂ ਜੀਵਾਂ ਦੀ ਤ੍ਰਿਸ਼ਨਾ ਵਾਲਾ। (ਮਨੂਆ ਅੰਧੁ ਨ ਚੇਤਈ ਪੜੈ ਅਚਿੰਤਾ ਜਾਲੁ ॥) ਜੀਵ ਅਗਿਆਨੀ ਚੇਤੇ ਨਹੀਂ ਕਰਦਾ ਤੇ ਅਚਨਚੇਤ ਹੀ ਕਾਲ ਦਾ ਜਾਲ ਪੈ ਜਾਵੇਗਾ। (ਨਾਨਕ ਚਿਤੁ ਅਚੇਤੁ ਹੈ ਚਿੰਤਾ ਬਧਾ ਜਾਇ ॥) ਗੁਰੂ ਸਾਹਿਬ ਕਹਿੰਦੇ ਹਨ ਚਿਤ ਪ੍ਰਮੇਸਰ ਦੇ ਚਿੰਤਨ ਤੋਂ ਭੁਲਿਆ ਹੋਇਆ ਚਿੰਤਾ ਦਾ ਬਧਾ ਪ੍ਰਲੋਕ ਨੂੰ ਜਾਵੇਗਾ (ਨਦਰਿ ਕਰੇ ਜੇ ਆਪਣੀ ਤਾ ਆਪੇ ਲਏ ਮਿਲਾਇ ॥ ੨ ॥) ਹੇ ਵਾਹਿਗੁਰੂ ! ਤੂੰ ਆਪਣੀ ਕ੍ਰਿਪਾ ਕਰਕੇ ਆਪਣੇ ਨਾਲ ਮੇਲ ਹੀ ਲਏ। (ਅੰਗ ੯੯੧) (ਮਾਰੂ ਮਹਲਾ ੧ ॥ ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥) ਮੁੱਲ ਖ਼ਰੀਦਿਆ ਹੋਇਆ ਤੇਰੇ ਦਾਸਾਂ ਦਾ ਦਾਸ ਹਾਂ। ਮੇਰਾ ਨਾਮ ਸ੍ਰੇਸ਼ਟ ਭਾਗਾਂ ਵਾਲਾ ਹੋ ਗਿਆ। (ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ

ਲਾਇਆ ਤਿਤੁ ਲਾਗਾ ॥ ੧ ॥) ਗੁਰਾਂ ਦੇ ਬਚਨ ਰੂਪ ਹਟ ਵਿਚ ਵਿਕਾਇਆ ਹੋਇਆ ਹਾਂ। ਜਿਧਰ ਮੇਰਾ ਮਨ ਗੁਰਾਂ ਨੇ ਲਗਾਇਆ ਹੋਇਆ ਹੈ ਉਸੇ ਤਰਫ਼ ਲੱਗਾ (ਤੇਰੇ ਲਾਲੇ ਕਿਆ ਚਤੁਰਾਈ ॥) ਤੇਰੇ ਦਾਸ ਹਾਂ, ਸਾਡੀ ਕੀ ਚਤੁਰਾਈ ਹੈ। (ਸਾਹਿਬ ਕਾ ਹੁਕਮੁ ਨ ਕਰਣਾ ਜਾਈ ॥ ੨ ॥ ਰਹਾਉ ॥) ਹੇ ਮਾਲਕ ਆਪ ਦਾ ਹੁਕਮ ਮੰਨਿਆ ਨਹੀਂ ਜਾਂਦਾ ਹੈ। (ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ ॥) ਸੁਧ ਮਤੀ ਮੇਰੀ ਮਾਤਾ ਹੈ ਤੇਰੀ ਦਾਸੀ ਹੈ, ਸੰਤੋਖ ਮੇਰਾ ਪਿਤਾ ਹੈ ਤੇ ਤੇਰਾ ਦਾਸ ਹੈ। ਮੈਂ ਤਾਰਿਆਂ ਸੇਵਕਾਂ ਦਾ ਪੈਦਾ ਕੀਤਾ ਹੋਇਆ ਅਪਰੋਖ ਗਿਆਨ ਰੂਪ ਬਾਲਕ ਹਾਂ। (ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ ॥ ੨ ॥) ਮੇਰੀ ਸੁਧ ਬਧੀ ਮਾਤਾ ਸਤ ਅਸਤ ਦਾ ਨਿਰਨਾ ਰੂਪ ਤੇਰੇ ਆਗੇ ਨੱਚੀ ਹੈ, ਸੰਤੋਖ ਵਾ ਮਨ ਪਿਤਾ ਆਪ ਕਾ ਦਾਸ ਆਪ ਕੇ ਗੁਣਾਂ ਨੂੰ ਗਾਉਂਦਾ ਹੈ, ਤੇਰੀ ਭਗਤੀ ਕਰਦੇ ਹੈ। (ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ ॥) ਜੇਕਰ ਕਹੋ ਤਾਂ ਪ੍ਰੇਮ ਰੂਪੀ ਪਾਣੀ ਲਿਆਵਾਂ ਤੇ ਪਾਤਸ਼ਾਹ ਜੇਕਰ ਮੇਰੇ ਸਾਧਨ ਅੰਗੀਕਾਰ ਕਰਨਾ ਰੂਪ ਕਹੋ ਤਾਂ ਸਾਧਨਾ ਰੂਪੀ ਚੱਕੀ ਕਰ ਕੇ ਦੇਹ ਅਭਿਮਾਨ ਪੀਸਨ ਵਾਸਤੇ ਜਾਵਾਂ (ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ ॥ ੩ ॥) ਆਪ ਦਾ ਪੱਖ ਲੈਣ ਰੂਪ ਪੱਖਾਂ ਫੇਰੀਏ, ਚਰਨਾਂ ਦਾ ਧਿਆਨ ਕਰਨ ਰੂਪ ਚਰਣ ਮਲਣਾ ਕਰਾਂ। ਤੇਰੇ ਨਾਮ ਨੂੰ ਸਦਾ ਸਦਾ ਜਪਦਾ ਰਹਾਂ। (ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ ॥) ਤੇਰੇ ਪਦਾਰਥ ਦਿੱਤੇ ਹੋਏ ਖਾ ਕੇ ਮੈਂ ਦਾਸ ਹਰਾਮ ਕਰਦਾ ਹਾਂ। ਸ੍ਰੀ ਗੁਰੂ ਸਾਹਿਬ ਜੀ ਕਹਿੰਦੇ ਹਨ ਬਖਸ਼ ਲਉ ਤਾਂ ਆਪ ਦੀ ਵਡਿਆਈ ਹੈ। (ਆਦਿ ਜੁਗਾਦਿ ਦਇਆਪਤਿ ਦਾਤਾ ਤੁਧੁ ਵਿਣੁ ਮੁਕਤਿ ਨ ਪਾਈ ॥ ੪ ॥ ੬ ॥ ) ਸਰਬ ਜਗਤ ਦੇ ਆਦਿ ਵਿਚ ਜੁਗਾਂ ਆਦਿਕਾਂ ਵਿਚ (ਸਦਾ ਸਦਾ) ਦਇਆ ਆਦਿਕ ਗੁਣਾਂ ਦਾ ਤੂੰ ਆਪ ਹੀ ਦਾਤਾ ਹੈਂ, ਤੈਥੋਂ ਬਗੈਰ ਕਿਸੇ ਨੇ ਮੁਕਤੀ ਨਹੀਂ ਪ੍ਰਾਪਤ ਕੀਤੀ।੪।੬। (ਅੰਗ ੧੪੬) (ਸਲੋਕ ਮਃ ੨॥ ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥) ਅੱਠਾਂ ਪਹਿਰਾਂ ਦੇ ਵਿਚ ਅਠ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੇ ਰਜੋ ਸਤੋ ਤਮੋ ਇਹਨਾਂ ਨੂੰ ਕੱਟ ਕੇ ਨੌਂਵਾਂ ਸਰੀਰ ਦਾ ਦੇਹ ਅਧਿਆਸ ਕਟਣਾ ਕਰੋ। (ਉਥਾਨਕਾ) ਸੈਦੋ ਨੇ ਗੁਰੂ ਅੰਗਦ ਸਾਹਿਬ ਨੂੰ ਕਿਹਾ ਕਿ ਮਹਾਰਾਜ ਮੈਨੂੰ ਗੁਰੂ ਨਾਨਕ ਸਾਹਿਬ ਜੀ ਨੇ ਜੋ ਉਪਦੇਸ਼ ਦਿੱਤਾ ਸੀ ਸੋ ਉਹ ਮੈਨੂੰ ਭੁਲ ਗਿਆ ਹੈ, ਆਪ ਕ੍ਰਿਪਾ ਕਰਕੇ ਦੱਸਣਾ ਕਰੋ। ਤਾਂ ਗੁਰੂ ਅੰਗਦ ਸਾਹਿਬ ਜੀ ਨੇ ਇਹ ਸਲੋਕ ਬਖ਼ਸ਼ਿਸ਼ ਕੀਤਾ। (ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ ॥) ਤਿਸ ਰਿਦੇ ਵਿਚੋਂ ਨਵੇ ਨਿਧਿਆ ਦਾ ਦਾਤਾ, ਇਕ ਵਾਹਿਗੁਰੂ ਦਾ ਨਾਮ ਜੋ ਭਾਲਦੇ ਹਨ ਸੋ ਗੁਣਾਂ ਦੇ

ਸਮੁੰਦ੍ਰ ਹੋ ਗਏ ਹਨ। (ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ ॥) ਨਿਸਕਾਮ ਕਰਮਾਂ ਵਾਲਿਆਂ ਨੇ ਪ੍ਰਮੇਸ਼ਰ ਨੂੰ ਸਲਾਹੁਣਾ ਕੀਤਾ ਹੈ ਅਤੇ ਸ੍ਰੀ ਗੁਰੂ ਜੀ ਕਹਿੰਦੇ ਹਨ ਪੀਰ ਮੁਸਲਮਾਨਾਂ ਨੇ ਪੀਰ ਜਾਣ ਕੇ, ਗੁਰੂ ਹਿੰਦੂਆਂ ਨੇ ਗੁਰੂ ਜਾਣ ਕੇ, ਜਗਤ ਗੁਰੂ ਨਾਨਕ ਦੇਵ ਜੀ ਨੂੰ ਸਲਾਹੁਣਾ ਕੀਤਾ। (ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥) ਚੌਥੇ ਪਹਿਰ ਅੰਮ੍ਰਿਤ ਵੇਲੇ ਵਿਚ ਗਿਆਨ ਵਾਲਿਆਂ ਦੇ ਰਿਦੇ ਵਿਚ ਪ੍ਰੇਮ ਹੁੰਦਾ ਹੈ। (ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥) ਤਿਨ੍ਹਾਂ ਦੀ ਦਰਿਆਵਾਂ ਸਾਥ ਇਸ਼ਨਾਨ ਕਰਨ ਦੀ ਪ੍ਰੀਤੀ ਹੈ, ਮਨ ਕਰਕੇ ਸੱਚਾ ਨਾਮ ਜਪਦੇ ਹਨ ਤੇ ਮੁੱਖ ਕਰਕੇ ਮੁੱਖੀ ਪ੍ਰਮੇਸਰ ਨੂੰ। (ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ ॥) (ਉਥੇ) ਸਾਧ ਸੰਗਤਿ ਦੇ ਵਿਚ ਅੰਮ੍ਰਿਤ ਨਾਮ ਦਾ ਵਿਚਾਰ ਤੇ ਕੀਰਤਨ ਕਰਨਾ ਵੰਡੀਦਾ ਹੈ। ਭਾਗਾਂ ਵਾਲਿਆਂ ਦੇ ਤਾਂਈਂ ਕ੍ਰਿਪਾ ਕਰ ਕੇ ਦਾਤ ਪ੍ਰਾਪਤ ਹੁੰਦੀ ਹੈ। (ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ ॥) ਕੰਚਨ ਵਤ ਦੇਹ ਦੇ ਤਾਂਈ ਭਗਤੀ ਰੂਪੀ ਕਸਵੱਟੀ ਦੇ ਨਾਲ ਖਿੱਚ ਕੇ ਪਰਖੀਦਾ ਹੈ ਅਤੇ ਤੁਰੀਆ ਅਵਸਥਾ ਦੇ ਰੰਗ ਦਾ ਚੜ੍ਹਾਉ ਚੜ੍ਹਦਾ ਹੈ। (ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ ॥) ਜੇਕਰ ਗੁਰੂ ਸਰਾਫ ਦੀ ਨਦਰ ਹੋ ਜਾਵੇ ਤਾਂ ਫੇਰ ਮਾਤਾ ਦੇ ਗਰਭ ਦੀ ਅਗਨੀ ਦੇ ਵਿਚ ਨਹੀਂ ਪਾਇਆ ਜਾਂਦਾ। (ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥) ਸਤਾਂ ਪਹਿਰਾਂ ਵਿਚ ਸੱਚ ਬੋਲਣਾ ਚੰਗਾ ਹੈ (ਪੜਿਆ) ਆਤਮ ਦੀ ਵਿਚਾਰ ਵਾਲਿਆਂ ਦੇ ਪਾਸ ਬੈਠੀਏ। (ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥) ਸਾਧ ਸੰਗਤ ਵਿਚ ਪਾਪ ਤੇ ਪੁੰਨ ਦਾ ਵਿਚਾਰ ਹੁੰਦਾ ਹੈ। ਝੂਠ ਦੀ ਪੂੰਜੀ ਵਿਚਾਰ ਸੁਣ ਕੇ ਘਟ ਜਾਂਦੀ ਹੈ। (ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥) ਸਤ ਸੰਗਤ ਵਿਚ ਜਾ ਕੇ ਖੋਟੇ ਸੰਕਲਪ ਮਿਟਾ ਦੇਣੇ ਕਰੀਏ ਚੰਗੇ ਗੁਣਾਂ ਦਾ ਧੰਨਵਾਦ ਕਰ ਕੇ ਧਾਰਨ ਕਰੀਏ। (ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ ॥ ੧ ॥) ਭਾਣਾ ਮੰਨੇ ਬਗੈਰ ਜੋ ਬੋਲਣਾ (ਫਾਦਲ) ਬੇਅਰਥ ਹੈ। ਸ੍ਰੀ ਗੁਰੂ ਸਾਹਿਬ ਜੀ ਕਹਿੰਦੇ ਹਨ ਦੁੱਖ ਤੇ ਸੁੱਖ ਕਰਮਾਂ ਅਨੁਸਾਰ ਮਿਲਦੇ ਹਨ।੧।

## ਪ੍ਰਿਯਾਇ ਆਰੰਭ ਅਧਿਆਇ ੪੪

ਗੁਰੂ ਨਾਨਕ ਦੇਵ ਜੀ ਸਾਨੂੰ ਪ੍ਰਮੇਸ਼ਰ ਅੱਗੇ ਬੇਨਤੀ ਕਰਨ ਦਾ ਢੰਗ ਦੱਸਦੇ ਹਨ (ਲਾਲਾ ਗੋਲਾ) ਦਾਸਾਂ ਦਾ ਦਾਸ।

ਗੁਰਾਂ ਦੇ ਬਚਨਾਂ ਸੇ ਪ੍ਰਤੱਖ ਹਟੀ 'ਤੇ ਵਿਕਣ ਵਾਸਤੇ ਵਾ ਜਗਿਆਸੂ ਵਲੋਂ ਗੁਰਾਂ ਦੇ ਬਚਨਾਂ ਦੁਆਰਾ ਸੰਗਤ ਰੂਪੀ ਹੱਟੀ 'ਤੇ ਵਿਕੇ ਹੋਏ ਹਾਂ ਜਿਸ ਪਾਸ (ਚਤੁਰਾਈ) ਵਾਕਾਂ ਦੀ (ਸਾਹਿਬ ਕਾ ਹੁਕਮੁ ਨ ਕਰਣਾ ਜਾਈ) ਮਾਲਕ ਦਾ

ਹੁਕਮ ਸਾਥੋਂ ਪੂਰਾ ਨਹੀਂ ਮੰਨਿਆ ਜਾਂਦਾ, ਵਾ ਮਾਲਕ ਦੇ ਹੁਕਮ ਨੂੰ ਨਾਂਹ ਵੀ ਨਹੀਂ ਕੀਤੀ ਜਾਂਦੀ ਕਿ ਅਸੀਂ ਨਹੀਂ ਮੰਨ ਸਕਦੇ ਹਾਂ (ਮਾ ਲਾਲੀ) ਬਚਾ ਗੁਰਾਂ ਨੂੰ ਕਹਿ ਰਿਹਾ ਹੈ ਵਾ ਜਗਿਆਸੂ ਮਾਂ ਸੁੱਧ ਬੁੱਧੀ ਵੀ ਆਪ ਕੀ ਦਾਸੀ ਹੈ (ਪਿਉ) ਸੁੱਧ ਮਨ ਵੀ (ਹਉ ਲਾਲੇ) ਸੁੱਧ ਬੁੱਧੀ ਤੇ ਸੁੱਧ ਮਨ ਦਾ (ਜਾਇਆ) ਪੈਦਾ ਕੀਤਾ ਹੋਇਆ ਅਪ੍ਰੋਖ ਗਿਆਨ ਰੂਪੀ ਪੁਤ੍ਰ ਵੀ ਆਪ ਕਾ ਦਾਸ ਹਾਂ (ਨਾਚੈ) ਪ੍ਰਤੱਖ ਮਾਤਾ ਪਿਤਾ ਨਿਰਨਾ ਵਾ ਸੁਧ ਬੁਧੀ ਆਪ ਕਾ ਨਿਰਨਾ ਕਰਦੀ ਹੈ। ਸੁੱਧ ਮਨ ਵੀ ਆਪ ਦੇ ਹੀ ਗੁਣ ਗਾਉਂਦਾ ਹੈ। ਹੇ ਰਾਜਾ ਰੂਪ ਤੇਰੀ ਐਸੇ ਭਗਤੀ ਕਰਦੇ ਹਾਂ ਗੁਰੂ ਜੀ ਨੇ ਬੱਚੇ ਨੂੰ ਕਿਹਾ ਤੂੰ ਆਪਣੇ ਮਾਲਕ ਅੱਗੇ ਕਦੀ ਸੇਵਾ ਮੁੱਲ ਵਿਕ ਕੇ ਕਰੇਂਗਾ ਤਾਂ ਕਹਿੰਦਾ ਹੈ ਵਾ ਜਗਿਆਸੂ ਵਲੋਂ (ਪੀਅਹਿ ਤ ਪਾਣੀ) ਜੇ ਮਹਾਰਾਜਾ ਸਾਡੇ ਪ੍ਰੇਮ ਨੂੰ ਅੰਗੀਕਾਰ ਕਰੋ (ਆਣੀ ਮੀਰਾ) ਤਾਂ ਹੇ ਪਾਤਸ਼ਾਹ ਤੇਰੇ ਚਰਨਾਂ ਵਿਚ ਲਿਆਕੇ ਬ੍ਰਿਤੀ ਨੂੰ ਜੋੜੀਏ। (ਖਾਹਿ ਤ ਪੀਸਣ ਜਾਉ) ਜੇ ਤੁਸੀਂ ਸਾਡੇ ਸਾਧਨਾਂ ਨੂੰ (ਖਾਹਿ) ਧਾਰਨ ਕਰੋ ਤਾਂ ਅਸੀਂ ਸੰਗਤ ਵਿਚ ਜਾ ਕੇ ਸ੍ਰਵਣਾਦਿ ਦੀ ਚੱਕੀ 'ਤੇ ਪੀਸ ਕੇ ਲਿਆਈਏ ਸਾਧਨਾਂ ਕਰਨਾਂ ਰੂਪ ਆਗੇ ਨੂੰ (ਪਖਾ ਫੇਰੀ) ਜੋ ਦੁਨੀਆਂ ਵਲੋਂ ਪੱਖ ਫੇਰਨਾ ਹੈ (ਪੈਰ ਮਲੋਵਾ) ਜੋ ਚਰਨਾਂ ਵਿਚ ਮਨ ਮਿਲਾਉਣਾ ਹੈ, ਬੱਚੇ ਨੇ ਕਿਹਾ ਏਹ ਸਾਰੀ ਸੇਵਾ ਸ਼ਾਹ ਦੀ ਕਰਾਂਗਾ, ਪਰ ਨਾਮ ਆਪ ਕਾ ਹੀ ਜਪਦਾ ਰਹੂੰ (ਵਾ) ਜਗਿਆਸੂ ਕਹਿੰਦਾ ਹੈ ਤੇਰਾ ਨਾਮ ਜਪਦਾ ਰਹੀਏ (ਲੂਣ ਹਰਾਮੀ) ਆਪ ਕੇ ਦਿੱਤੇ ਹੋਇ ਪਦਾਰਥਾਂ ਨੂੰ ਖਾ ਕੇ ਭਜਨ ਨਹੀਂ ਕਰਦੇ ਹਾਂ। ਅਸੀਂ ਲੂਣ ਖਾ ਕੇ ਹਰਾਮ ਕਰਦੇ ਹਾਂ ਜੇ ਬਖਸ਼ ਲਵੋ ਤਾਂ ਆਪ ਕੀ ਹੀ ਵਡਿਆਈ ਹੈ (ਅਕਾਲ) ਸਦਾ-ਸਦਾ ਆਪ ਹੀ ਦਇਆ ਆਦਿ ਗੁਣਾਂ ਦੇ ਪਤੀ ਦਾਤੇ ਹੋ, ਆਪ ਤੋਂ ਬਿਨਾਂ ਕੋਈ ਮੁਕਤੀ ਨਹੀਂ ਦੇ ਸਕਦਾ। (੬੮) (ਪੈਰੀ ਪਾਨਾ) ਪਹਿਲਾਂ ਸਿਖਾਂ ਦਾ ਬੋਲਾ ਸੀ ਏਹ ਪੈਰੀ ਪਏ ਭਾਈ ਪੈਰੀ ਪਏ। ਅੰਮ੍ਰਿਤ ਛਕਾ ਕੇ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ਬਲਾਉਣ ਦੀ ਮਰਯਾਦਾ ਤੋਰੀ ਹੈ।

## ਉਤਰਾਰਧ ਅਧਿਆਇ ੪੫

(੩) (ਐਰਾਵਤੀ) ਰਾਣੀ (ਉਰ ਨਹੀਂ ਪਾਠ ਹੈ) ਸਲੋਕ ਮ : ੨ (ਵਾਰ ਮਾਝ) ਪਹਿਲੇ ਗੁਰਾਂ ਦਾ ਸਬਦ ਮਾਝ ਦੀ ਵਾਰ ਵਿਚ "ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ" ਏਹ ਹੈ ਇਕੋ ਰੂਪ ਹੋਣੇ ਤੇ ਦੂਜੇ ਗੁਰਾਂ ਦਾ ਸਲੋਕ ਅੰਮ੍ਰਿਤ ਵੇਲੇ ਦੀ ਮਹਿਮਾ ਦਾ ਲਿਖ ਦਿੱਤਾ ਹੈ (ਅਠੀ ਪਹਿਰੀ ਅਠ ਖੰਡ) ਜੋ ਅੱਠ ਪਹਿਰ ਹਨ ਇਨ੍ਹਾਂ ਨੂੰ ਹੀ ਅੱਠ ਖੰਡ ਜਾਨਣਾ ਕਰੋ, (ਨਾਵਾ ਖੰਡੁ ਸਰੀਰੁ) ਅਤੇ ਨੌਵਾਂ ਖੰਡ ਸਰੀਰ ਜਾਨਣਾ ਕਰੋ ਇਹਦੇ ਵਿਚ ਹੀ ਨਾਮ ਹੈ। ਨੌਂ ਨਿਧਾਂ ਨੂੰ ਦੇਣ

ਵਾਲਾ ਦਾਤਾ ਹੈ (ਵਾ) ਅਠਾਂ ਨੂੰ ਤਾਂ ਪਹਿਰਨਾ ਕਰੇ, ਚਾਰ ਵੈਰਾਗਾਦਿ ਤੇ ਚਾਰ ਹੀ ਸ੍ਰਵਣਾਦਿ ਅਤੇ ਅੱਠਾਂ ਦਾ ਖੰਡਨ ਕਰੇ, ਪੰਜ ਕਾਮਾਦਿ ਤਿੰਨ ਗੁਣ ਨੌਵਾਂ ਸਰੀਰ ਦਾ ਦੇਹ ਅਧਿਆਸ ਖੰਡਣਾ ਕਰੇ ਤਿਸ ਦੇਹ ਵਿਚ ਨਾਮ ਹੈ ਜੋ ਭਾਲਦੇ ਹਨ ਉਹ ਗੁਣਾਂ ਦੇ ਖਜ਼ਾਨੇ ਹੋ ਜਾਂਦੇ ਹਨ (ਕਰਮ ਵੰਤੀ) ਕਰਮਾਂ ਵਾਲਿਆਂ ਨੇ ਗੁਰੂ ਨਾਨਕ ਜੀ ਨੂੰ ਆਪਣਾ ਗੁਰੂ ਪੀਰ ਬਣਾਇਆ ਹੈ। (ਸਬਾਹ) ਸੁਭਾ ਦਾ ਜੋ ਹੈ (ਸੁਰਤਿਆ) ਗਿਆਨ ਵਾਲਿਆਂ (ਕੰਚਨ ਕਾਇਆ ਕਸੀਐ) ਜੈਸੇ ਸੁਨਾਰਾ ਸੋਨੇ ਨੂੰ ਕਸਵੱਟੀ 'ਤੇ ਲਾ ਕੇ ਪਰਖਦਾ ਹੈ ਐਸੇ ਹੀ ਗੁਰੂ ਜੀ ਵੀ ਸਿੱਖ ਦੀ ਦੇਹ ਨੂੰ ਪਰਖ ਦੀ ਕਸਵੱਟੀ 'ਤੇ ਲਾ ਕੇ ਪਰਖਦੇ ਹਨ, ਜਦ ਪੂਰਾ ਉਤ੍ਰਦਾ ਹੈ ਫੇਰ (ਵੰਨੀ) ਤੁਰੀਆ ਪਦ ਦੇ ਰੰਗ ਦਾ ਚੜ੍ਹਾ ਚੜ੍ਹਦਾ ਹੈ। ਜੇ ਸੋਨਾ ਸਰਾਫ ਦੀ ਨਿਗਾਹ ਵਿਚ ਠੀਕ ਹੋ ਜਾਵੇ, ਵੰਨੀ ਦਾ ਫੇਰ ਮੁੜਕੇ ਉਸਨੂੰ ਤਾਇਆ ਨਹੀਂ ਜਾਂਦਾ। ਐਸੇ ਹੀ ਜਦ ਸਿੱਖਾਂ ਪਰ ਗੁਰਾਂ ਦੀ ਨਦਰ ਹੁੰਦੀ ਹੈ ਕਿ ਠੀਕ ਪਰਖ ਵਿਚ ਪੂਰਾ ਉਤਰਿਆ ਹੈ ਫੇਰ ਮੁੜਕੇ ਮਾਤਾ ਦੇ ਗਰਭ ਵਿਚ ਵਾ ਨਰਕਾਂ ਵਿਚ ਪਾ ਕੇ ਨਹੀਂ ਤਾਇਆ ਜਾਂਦਾ, ਮੁਕਤ ਹੋ ਜਾਂਦਾ ਹੈ, ਸਿੱਖਾਂ ਕਿਹਾ ਜੀ ਇਕ ਪਹਿਰ ਤਾਂ ਦੱਸ ਦਿੱਤਾ ਕਿ ਅੰਮ੍ਰਿਤ ਵੇਲੇ ਇਸ਼ਨਾਨ ਨਾਮ ਨਾਲ ਪ੍ਰੀਤੀ ਕਰਨੀ ਚਾਹੀਏ, ਬਾਕੀ ਸੱਤਾ ਪਹਿਰਾਂ ਵਿਚ ਕੀ ਕਰਨਾ ਚਾਹੀਏ? ਤਾਂ ਦੱਸਦੇ ਹਨ (ਸਤੀ ਪਹਰੀ ਸਤੁ ਭਲਾ) ਸੱਤਾਂ ਪਹਿਰਾਂ ਵਿਚ ਸੱਚ ਬੋਲਣਾ ਤੇ ਸਤ ਪੁਰਖਾਂ ਦੀ ਸੰਗਤ ਕਰਨੀ, ਸਤ ਪ੍ਰਤੱਗੀ ਹੋਣਾ ਤੇ ਪੜ੍ਹਿਆਂ ਪਾਸ ਬੈਠਣਾ ਪੜ੍ਹੇ ਹੋਏ ਉਹ, ਜਿਨ੍ਹਾਂ ਨੇ "ਮਨ ਸਮਝਾਵਣ ਕਾਰਨੇ ਕਛੂਅਕ ਪੜੀਐ ਗਿਆਨ" ਓਥੇ ਪਾਪ ਤੇ ਪੁੰਨ ਦੀ ਵਿਚਾਰ ਕਰੀਏ ਕਿ ਕਿਹੜੇ ਕਰਮ ਕਰਨੇ 'ਤੇ ਪੁੰਨ ਹੁੰਦਾ ਹੈ ਕਿਸਦੇ ਕਰਨ ਸੇ ਪਾਪ ਝੂਠ ਦੀ ਰਾਸਿ ਪੂੰਜੀ ਸ਼ਰਧਾ ਅੰਦਰੋਂ ਘੱਟ ਜਾਂਦੀ ਹੈ। ਓਥੇ ਖੋਟੇ ਔਗਣਾ ਛੱਡਣੇ ਕਰੇ, ਖਰੇ ਚੰਗੇ ਗੁਣਾਂ ਨੂੰ (ਸਾਬਾਸਿ) ਧੰਨਤਾ ਜੋਗ ਜਾਣਕੇ (ਕੀਚਹਿ) ਗ੍ਰਹਿਣ ਕਰੇ, ਜੋ ਹੋਰ ਬੋਲਣਾ ਹੈ ਕਿ ਮੈਨੂੰ ਦੁੱਖ ਸੁੱਖ ਮਾਲਕ ਵਲੋਂ ਮਿਲਦਾ ਹੈ (੪੭) (ਤ੍ਰਿਣ ਚੁਣ ਪੰਖੀ ਕਰਿ ਇਕ ਠਾਇਂ) ਜੋ ਪੰਖੀਆਂ ਕੱਖ ਚੁਣ ਕੇ ਆਲਣੇ ਵਿਚ ਇਕ ਥਾਂ ਰੱਖ ਲਏ ਸਨ, ਉਹ ਆਲਣਾ ਉਨਾਂ ਨੇ ਉਤੋਂ ਸਿੱਟ ਦਿੱਤਾ।

## ਉਤਰਾਰਧ ਅਧਿਆਇ ੪੬

(੭) (ਗ੍ਰਾਮ) ਕਥੂ ਨੰਗਲ ਕਈਆਂ ਦਾ ਖਿਆਲ ਹੈ ਕਿ ਗੁਰੂ ਜੀ ਆਪ ਇਸ ਪਿੰਡ ਦੇ ਨਜ਼ਦੀਕ ਗਏ। ਅੱਠ ਕ ਕੋਹ ਦਾ ਕਰਤਾਰਪੁਰ ਤੋਂ ਫਾਸਲਾ ਹੈ (੨੬) (ਹ੍ਵੈ ਪ੍ਰਸੰਨ ਦੇਖਯੋ ਉਰ ਭਾਇ) ਤੇਰੇ ਰਿਦੇ ਦਾ ਪ੍ਰੇਮ ਦੇਖਕੇ ਹੀ ਅਸੀਂ ਪ੍ਰਸੰਨ ਹੋ ਗਏ। ਅੰਤਸ਼ਕਰਨ ਰੂਪ ਦੀਪਕ ਵਿਚ ਪ੍ਰੇਮ ਦਾ ਤੇਲ ਪਾ ਕੇ ਬ੍ਰਿਤੀ ਰੂਪ ਬੱਤੀ ਨੂੰ ਹੋਰ ਉਚਾ ਚੁਕੋ। ਸੰਸਾਰ ਦੇ ਪਦਾਰਥਾਂ ਤੋਂ ਅਗਿਆਨ ਦਾ ਅੰਧੇਰਾ ਮੇਟ

ਕੇ ਸਰੂਪ ਰੂਪੀ ਵਸਤੂ ਨੂੰ ਦਿਖਾਉਣਾ ਕਰੋ। ਭਾਈ ਪਦ ਅਜੇ ਨਹੀਂ ਦਿੱਤਾ ਸੀ, ਬੁੱਢਾ ਹੀ ਕਿਹਾ ਹੈ ਸਰੀਰ ਦੀ ਅਵਸਥਾ ਵੀ ਬਚਨ ਕਹਿਣ ਦੇ ਨਾਲ ਹੀ ਬਦਲ ਗਈ ਸੀ ਤਾਂ ਹੀ ਘਰ ਦੇ ਛੱਡ ਗਏ ਸਨ।

## ਉਤਰਾਰਧ ਅਧਿਆਇ ੪੭

(੧) (ਸਾਰਸੁਤੀ) ਸਾਰ ਸ੍ਰੇਸ਼ਟ ਗਿਆਨ ਦੇ ਇਸਥਿਤ ਕਰਨ ਵਾ ਜੋ ਬਾਣੀ ਹੈ ਏਸ ਦਾ ਸਿਮਰਨ ਸਮੁੰਦਰ ਵਤ ਹੈ (੨) (ਮਤੇ) ਦੀ ਸਰਾਂ ਦਾ ਨਾਮ ਹੈ, ਹੁਣ ਨਾਗੇ ਦੀ ਸਰਾਂ ਹੈ। ਨਾਂਗੇ ਦੇ ਬਸਾਉਣੇ ਕਰਕੇ ਗੁਰੂ ਨਾਨਕ ਦੇਵ ਜੀ ਏਥੇ ਗਏ ਸਨ। ਚਰਨ ਕਵਲ ਗੁਰਦੁਆਰੇ ਦਾ ਨਾਮ ਹੈ। ਦੂਜੇ ਗੁਰਾਂ ਦੇ ਮਾਤਾ ਪਿਤਾ ਗੁਰੂ ਜੀ ਪਾਸ ਆਏ ਕਿਹਾ "ਸੱਚੇ ਪਾਤਸ਼ਾਹ ਜੀ" ਹੋਣਦਾਰ ਪੁੱਤਰ ਬਖਸ਼ੋ ਤਾਂ ਗੁਰੂ ਜੀ ਨੇ ਕਿਹਾ ਆਪ ਦੀ ਜੋਤ ਵਿਚੋਂ ਬਖ਼ਸ਼ਦੇ ਹਾਂ। ਗੁਰੂ ਅੰਗਦ ਦੇਵ ਜੀ ਦਾ ਅਵਤਾਰ ਇਉਂ ਗੁਰੂ ਜੀ ਦੇ ਬਚਨਾਂ ਅਨੁਸਾਰ ਹੋਇਆ ਸੀ। ਆਪ ਜੀ ਇਕਲੌਤੇ ਹੀ ਮਾਤਾ ਪਿਤਾ ਦੇ ਘਰ ਸਨ ਏਹ ਸਰਾਂ ਲੁਟੀ ਜਾਣ ਤੋਂ ਸਹੁਰੇ ਘਰ ਖੰਡੂਰ ਆ ਕੇ ਮਾਈ ਭਰਾਈ ਦੇ ਘਰ ਏਨ੍ਹਾਂ ਦੇ ਪੁੱਤਰ ਕੋਈ ਨਹੀਂ ਸੀ (੮) (ਖੱਤ੍ਰੀ) ਦੇਵੀ ਚੰਦ (੧੩) (ਮੁਖਿ ਹ੍ਵੈ ਜਾਈ) ਭਾਈ ਮਨੀ ਸਿੰਘ ਜੀ ਨੇ ਲਿਖਯਾ ਹੈ ਪਹਿਲਾਂ ਦੇਵੀ ਚੰਦ ਗੁਰੂ ਜੀ ਦਾ ਸਹੁਰਾ ਸਾਰਿਆਂ ਦਾ ਮੁੱਖੀ ਹੋ ਕੇ ਜਾਂਦਾ ਸੀ। ਉਹ ਸਾਲ ਗੁਜ਼ਰ ਗਿਆ ਸੀ ਅਤੇ ਸਾਰੇ ਲੋਕਾਂ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਕਿਹਾ ਆਪ ਮੁਖੀ ਹੋ ਕੇ ਚਲੋ। ਆਪ ਜੀ ਨੇ ਕਿਹਾ ਕਿ ਅਸੀਂ ਤਾਂ ਚੱਲਾਂਗੇ ਜੇ ਕਰਤਾਰਪੁਰ ਦੇ ਵਿਚਦੀ ਚਲੋਂਗੇ, ਕਿਉਂਕਿ ਆਪ ਜੀ ਨੂੰ (੧੩) (ਏਕ ਸਿੱਖ) ਭਾਈ ਜੋਧ ਖੰਡੂ ਦੇ ਪਾਸੋਂ ਲਗਨ, ਬਾਣੀ ਸੁਣ ਕੇ ਲਗ ਚੁੱਕੀ ਸੀ। ਫੇਰ ਆਪ ਜੀ ਕਰਤਾਰਪੁਰੋਂ ਆਏ ਸਨ ਦੇਵੀ ਦੇ ਚਾਲੇ ਨਹੀਂ ਗਏ (੧੮) (ਪ੍ਰਿਵਰਤ) ਭਾਵ ਉਨ੍ਹਾਂ ਦੇ ਦਰਸ਼ਨ ਕਰਨ ਨਹੀਂ ਕੋਈ ਹੁਣ ਤੱਕ ਅਸੀਂ ਕਿਸੇ ਵੀ ਸੰਗਤ ਕਰਕੇ ਕੋਈ ਗੁਰੂ ਨਹੀਂ ਧਾਰਿਆ ਹੈ। (ਵਾ) ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿੱਖ ਦੀ ਹੁਣ ਤੱਕ ਸੰਗਤਿ ਨਹੀਂ ਹੋਈ ਸੀ, ਨਹੀਂ ਤਾਂ ਅੱਗੇ ਹੀ ਚੱਲੇ ਜਾਂਦੇ, ਹੁਣ ਭਾਈ ਜੋਧ ਦੀ ਸੰਗਤ ਹੋਈ ਹੈ।

## ਸ਼ਬਦ ਅਰੰਭ ਹੋਇਆ ਹੈ।

(ਅੰਗ ੭੨੯) (ਸੂਹੀ ਮਹਲਾ ੧ ॥ ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ ॥) ਜਿਨ੍ਹਾਂ ਦਾ ਹਿਰਦੇ ਰੂਪੀ ਭਾਂਡੇ ਵਿਚ ਪ੍ਰੇਮ ਹੈ ਉਹਨਾਂ ਦੇ ਤਾਂਈਂ ਵਾਹਿਗੁਰੂ ਪਿਛੇ ਸਵਾਰਦਾ ਸੀ ਹੁਣ ਸਵਾਰਦਾ ਹੈ ਅੱਗੇ ਨੂੰ ਸਵਾਰੇਗਾ। (ਸੂਖੀ ਕਰੈ ਪਸਾਉ ਦੂਖ ਵਿਸਾਰਸੀ ॥) ਸੁੱਖਾਂ ਦੀ ਦਾਤ ਦਿੰਦਾ ਹੈ ਤੇ ਦੁੱਖਾਂ ਦਾ ਵਿਸਰਜਨ ਕਰਦਾ ਸੀ ਤੇ ਕਰਦਾ ਹੈ ਤੇ ਕਰੇਗਾ (ਸਹਸਾ ਮੂਲੇ ਨਾਹਿ ਸਰਪਰ ਤਾਰਸੀ ॥ ੧ ॥) ਕਦਾਚਿਤ ਏਸ ਬਚਨਾਂ ਵਿਚ ਸੇਜਾ ਨਹੀਂ ਤਿੰਨੇ ਸਮੇਂ ਵਿਚ

ਤਾਰੇਗਾ। (ਤਿਨ੍ਾ ਮਿਲਿਆ ਗੁਰੁ ਆਇ ਜਿਨ ਕਉ ਲੀਖਿਆ ॥) ਤਿਨਾ ਨੂੰ ਸਤਿਗੁਰ ਆਪ ਹੀ ਮਿਲਦੇ ਹਨ ਜਿਨ੍ਹਾਂ ਦੇ ਮੱਥੇ 'ਤੇ ਲੇਖ ਲਿਖਿਆ ਹੈ। (ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ ॥) ਹਰੀ ਦੇ ਅੰਮ੍ਰਿਤ ਨਾਮ ਦੀ ਦੀਖਿਆ (ਸਿਖਿਆ) ਦਿੰਦੇ ਹਨ। (ਚਾਲਹਿ ਸਤਿਗੁਰ ਭਾਇ ਭਵਹਿ ਨ ਭੀਖਿਆ ॥ ੨ ॥) ਜੋ ਸਤਿਗੁਰਾਂ ਦੇ ਅਨੁਸਾਰ ਹੋ ਕੇ ਚੱਲਦੇ ਹਨ ਉਹ ੮੪ ਲੱਖ ਜੂਨਾਂ ਦੀ ਭਿਖਿਆ ਦੇ ਵਿਚ ਨਹੀਂ ਭਾਉਂਦੇ। (ਜਾ ਕਉ ਮਹਲੁ ਹਜੂਰਿ ਦੂਜੇ ਨਿਵੈ ਕਿਸੁ ॥) ਜਿਨ੍ਹਾਂ ਦੇ ਤਾਈਂ ਪ੍ਰਮੇਸ਼ਰ ਨੇ ਆਪਣੇ ਸਰੂਪ ਦਾ ਹਜ਼ੂਰੀ ਸੇਵਕ ਬਣਾ ਲਿਆ ਹੈ ਉਹ ਦੂਸਰੇ ਕਿਸ ਦੇ ਤਾਈਂ ਨਿਵਣ। (ਦਰਿ ਦਰਵਾਣੀ ਨਾਹਿ ਮੂਲੇ ਪੁਛ ਤਿਸੁ ॥) ਵਾਹਿਗੁਰੂ ਦੇ ਦਰ 'ਤੇ ਜੋ ਸੰਤ ਅੰਤਰਮੁਖ ਬ੍ਰਿਤੀ ਕਰਕੇ ਦਰਬਾਨਚੀ ਹਨ ਤਿਨ੍ਹਾਂ ਦੇ ਤਾਈਂ ਪੁਛ ਗਿਛ ਕਦੇ ਨਹੀਂ ਹੁੰਦੀ। (ਛੁਟੈ ਤਾ ਕੈ ਬੋਲਿ ਸਾਹਿਬ ਨਦਰਿ ਜਿਸੁ ॥ ੩ ॥) ਉਹਨਾਂ ਦੇ ਬਚਨ ਮੰਨ ਕੇ ਛੁਟਕਾਰਾ ਹੁੰਦਾ ਹੈ ਜਿਨ੍ਹਾਂ 'ਤੇ ਵਾਹਿਗੁਰੂ ਦੀ ਕ੍ਰਿਪਾ ਹੁੰਦੀ ਹੈ। (ਘਲੇ ਆਣੇ ਆਪਿ ਜਿਸੁ ਨਾਹੀ ਦੂਜਾ ਮਤੈ ਕੋਇ ॥) ਜਿਸ ਪ੍ਰਮੇਸ਼ਰ ਦੇ ਆਪ ਘਲੇ ਹੋਇ ਜੀਵ ਆਉਂਦੇ ਹਨ, ਜਿਸ ਦਾ ਦੂਸਰਾ ਸਲਾਹ ਦੇਣ ਵਾਲਾ ਕੋਈ ਨਹੀਂ ਰੱਖਿਆ। (ਢਾਹਿ ਉਸਾਰੇ ਸਾਜਿ ਜਾਣੈ ਸਭ ਸੋਇ ॥) ਆਪੇ ਹੀ ਕਾਮ ਕ੍ਰੋਧ ਆਦਿਕ ਸਾਜਿਆਂ ਨੂੰ ਢਾਹ ਦਿੰਦਾ ਹੈ, ਢਾਹੇ ਹੋਇ ਸਤ ਸੰਤੋਖ ਆਦਿਕਾਂ ਨੂੰ ਉਸਾਰ ਦਿੰਦਾ ਹੈ ਅਤੇ ਸਾਰਿਆਂ ਦੀ ਕਣਜ (ਖਬਰ) ਜਾਣਦਾ ਹੈ। (ਨਾਉ ਨਾਨਕ ਬਖਸੀਸ ਨਦਰੀ ਕਰਮੁ ਹੋਇ ॥ ੪ ॥ ੩ ॥ ੫ ॥) ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਨਾਮ ਦੀ ਬਖ਼ਸ਼ਿਸ਼ (ਨਦਰਿ) ਕਰਕੇ ਗੁਰਾਂ ਦੀ ਕ੍ਰਿਪਾ ਕਰਕੇ ਪ੍ਰਾਪਤ ਹੁੰਦੀ ਹੈ।੪।੩। (ਅੰਗ ੨੪) (ਸਿਰੀਰਾਗੁ ਮਹਲਾ ੧ ਘਰੁ ੪ ॥ ਏਕੁ ਸੁਆਨੁ ਦੁਇ ਸੁਆਨੀ ਨਾਲਿ॥) ਇਕ ਲੋਭ ਰੂਪੀ ਕੁੱਤਾ ਹੈ ਤੇ ਦੋ ਆਸਾ ਤੇ ਤ੍ਰਿਸ਼ਨਾ ਰੂਪੀ ਕੁੱਤੀਆਂ ਹਨ। (ਭਲਕੇ ਭਉਕਹਿ ਸਦਾ ਬਇਆਲਿ॥) ਹਮੇਸ਼ਾਂ ਉਠ ਕੇ ਭੌਂਕਦੇ ਹਨ (ਬਇਆਲ) ਦਿਨ ਚੜ੍ਹਦੇ ਨਾਲ ਵਾ ਭਿਆਨਕ ਨਰਕ ਸੁਰਗਾਂ ਦੀ ਇੱਛਾ ਕਰਕੇ। (ਕੂੜੁ ਛੁਰਾ ਮੁਠਾ ਮੁਰਦਾਰੁ ॥) ਝੂਠ ਦਾ ਛੁਰਾ ਹੈ ਜੋ ਲੁਟਣਾ ਹੈ ਮੁਰਦਾਰ ਖਾਣਾ ਹੈ। (ਧਾਣਕ ਰੂਪਿ ਰਹਾ ਕਰਤਾਰ ॥ ੧ ॥) (ਧਾਣਕ) ਸੰਹਸੀ ਨੀਚ ਦਾ ਰੂਪ ਸੰਸਾਰ ਕਰ ਰਿਹਾ ਹੈ "ਹੇ ਕਰਤਾਰ।" (ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ ॥) ਮੈਂ ਦੁਨੀਆਂ ਦੀ ਪਤ ਦੇ (ਪੰਦਿ) ਰਸਤੇ ਨਹੀਂ ਪਿਆ ਵਾ ਸਿਖਿਆ ਹੀ ਨਹੀਂ ਸੁਣੀ ਤੇ ਦੁਨੀਆਂ ਦੀ ਕਾਰ ਤਾਂ ਕੀ ਕਰਣੀ ਹੈ। (ਹਉ ਬਿਗੜੈ ਰੂਪਿ ਰਹਾ ਬਿਕਰਾਲ ॥) ਹਉਮੈ ਕਰਕੇ ਜੀਵ ਬਿਗੜੈ ਕੁਸਟੀ ਦੀ ਨਿਆਈਂ ਭੈਦਾਇਕ ਹੋ ਰਹੇ ਹਨ। (ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥) ਤੇਰਾ ਇਕ ਨਾਮ ਹੀ ਸੰਸਾਰ ਤੋਂ ਤਾਰੇਗਾ। (ਮੈ ਏਹਾ ਆਸ ਏਹੋ ਆਧਾਰੁ ॥ ੧ ॥ ਰਹਾਉ ॥) ਮੈਨੂੰ ਸਰੀਰ

ਕਰਕੇ ਤਾਂ ਇਸ ਲੋਕ ਵਿਚ ਨਾਮ ਦਾ ਹੀ ਆਸਰਾ ਹੈ ਅਤੇ ਇਹ ਨਾਮ ਹੀ ਮਨ ਦਾ ਵਾ ਪ੍ਰਲੋਕ ਦਾ ਅਧਾਰ ਹੈ। (ਮੁਖਿ ਨਿੰਦਾ ਆਖਾ ਦਿਨੁ ਰਾਤਿ ॥) ਮੁਖੋਂ ਨਿੰਦਿਆ ਰਾਤ ਦਿਨ ਆਖਦੇ ਹਨ। (ਪਰ ਘਰੁ ਜੋਹੀ ਨੀਚ ਸਨਾਤਿ॥) ਪਰਾਏ ਘਰਾਂ ਨੂੰ ਤਾੜਕੇ ਹਨ ਵਾ ਦੇਖਦੇ ਹਨ ਨੀਚ ਭੂਤਨਿਆਂ ਦੀ ਤਰ੍ਹਾਂ। (ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ ॥) ਕਾਮ ਤੇ ਕਰੋਧ ਇਹ ਚੂਹੜੇ ਸਰੀਰ ਵਿਚ ਵੱਸਦੇ ਹਨ। (ਧਾਣਕ ਰੂਪਿ ਰਹਾ ਕਰਤਾਰ ॥ ੨ ॥) ਹੇ ਕਰਤਾਰ ! ਏਸ ਤਰ੍ਹਾਂ ਨੀਚਾਂ ਦੇ ਸਰੂਪ ਵਿਚ ਸੰਸਾਰ ਹੋ ਗਿਆ ਹੈ। (ਫਾਹੀ ਸੁਰਤਿ ਮਲੂਕੀ ਵੇਸੁ ॥) ਲੋਕਾਂ ਨੂੰ ਫਸਾਉਣ ਵਿਚ ਬਿਰਤੀ ਲੱਗੀ ਹੈ (ਮਲੂਕੀ) ਉਪਰੋਂ ਸੁੰਦਰ ਪਾਤਸ਼ਾਹ ਵਰਗਾ ਲਿਬਾਸ ਹੈ। (ਹਉ ਠਗਵਾੜਾ ਠਗੀ ਦੇਸੁ ॥) ਹਉਮੈ ਵਾਲੇ ਜੀਵ ਠੱਗਣ ਵਾਲੇ ਹਨ। ਉਹਨਾਂ ਦੇ (ਦੇਸ) ਰਿਦੇ ਵਿਚ ਠੱਗੀ ਵੱਸਦੀ ਹੈ। (ਖਰਾ ਸਿਆਣਾ ਬਹੁਤਾ ਭਾਰੁ ॥) ਜੋ ਆਪਣੇ ਆਪ ਨੂੰ ਬਹੁਤ ਸਿਆਣੇ ਕਹਾਉਂਦੇ ਹਨ ਏਹ ਬਹੁਤਾ ਭਾਰ ਸਿਰ 'ਤੇ ਲਿਆ ਹੈ ਪਾਪਾਂ ਦਾ। (ਧਾਣਕ ਰੂਪਿ ਰਹਾ ਕਰਤਾਰ ॥ ੩ ॥) ਹੇ ਕਰਤਾਰ ! ਏਸ ਤਰ੍ਹਾਂ ਨੀਚਾਂ ਦੇ ਸਰੂਪ ਵਿਚ ਸੰਸਾਰ ਹੋ ਗਿਆ ਹੈ। (ਮੈ ਕੀਤਾ ਨ ਜਾਤਾ ਹਰਾਮਖੋਰੁ ॥) ਮਮਤਾ ਵਾਲੇ ਜੀਵਾਂ ਨੇ ਤੇਰਾ ਕੀਤਾ ਹੋਇਆ ਉਪਕਾਰ ਨਹੀਂ ਜਾਣਿਆ। ਤੇਰੇ ਦਿੱਤੇ ਹੋਏ ਪਦਾਰਥ ਖਾ ਕੇ ਹਰਾਮ ਕਰਦੇ ਹਨ। (ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ॥) ਹਉਮੈ ਵਾਲੇ ਜੀਵ ਕਿਆ ਮੂੰਹ ਦੇਣਗੇ, ਦੁਸਟਤਾਈ ਕਰਦੇ ਹਨ। ਨਾਮ ਦੇ ਜਪਣ ਤੋਂ ਚਿਤ ਨੂੰ ਚੁਰਾਉਣ ਵਾਲੇ ਚੋਰ ਹਨ। (ਨਾਨਕੁ ਨੀਚੁ ਕਹੈ ਬੀਚਾਰੁ ॥) ਗੁਰੂ ਸਾਹਿਬ ਜੀ (ਨੀਚੁ) ਨਿੰਮ੍ਰਤਾ ਦੁਆਰਾ ਕਥਨ ਕਰਦੇ ਹਨ ਵਾ ਨੀਚ ਦੇ ਵੀਚਾਰ ਕਥਨ ਕਰਦੇ ਹਨ। (ਧਾਣਕ ਰੂਪਿ ਰਹਾ ਕਰਤਾਰ ॥ ੪ ॥ ੨੯ ॥) ਸੰਹਮੀ ਨੀਚ ਦਾ ਸਰੂਪ ਸੰਸਾਰ ਕਰ ਰਿਹਾ ਹੈ। (ਅੰਗ ੪੬੭) (ਮਃ ੧ ॥ ਲਖ ਨੇਕੀਆ ਚੰਗਿਆਈਆ ਲਖ ਪੁੰਨਾ ਪਰਵਾਣੁ ॥) ਜੀਵਾਂ ਨਾਲ ਨੇਕੀਆਂ ਕਰਨੀਆਂ, ਆਪ ਚੰਗਿਆਈਆਂ ਵਾਲੇ ਹੋਣਾ, ਲੱਖਾਂ ਪੁੰਨਾਂ ਨੂੰ ਕਰਕੇ ਪ੍ਰਮਾਣੀਕ ਹੋਣਾ। (ਲਖ ਤਪ ਉਪਰਿ ਤੀਰਥਾਂ ਸਹਜ ਜੋਗ ਬੇਬਾਣ ॥) ਲੱਖਾਂ ਹੀ ਤੀਰਥਾਂ 'ਤੇ ਰਹਿ ਕੇ ਤਪ ਕਰਕੇ ਉਜਾੜ ਵਿਚ ਬੈਠ ਕੇ ਜੋਗ ਦੇ ਤਾਈਂ ਸਹਜੇ ਸਾਧਨਾ ਕਰਨੀ। (ਲਖ ਸੂਰਤਣ ਸੰਗਰਾਮ ਰਣ ਮਹਿ ਛੁਟਹਿ ਪਰਾਣ ॥) ਲਖ ਸੂਰਮਪੇਣ ਜੰਗ ਵਿਚ ਦਿਖਾਉਣੇ ਤੇ ਰਣ ਵਿਚ ਹੀ ਪ੍ਰਾਣਾਂ ਦਾ ਛੁਟ ਜਾਣਾ। (ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ ॥) ਲੱਖਾਂ (ਸੁਰਤੀ) ਬੇਦ ਪੜ੍ਹ ਲੈਣੇ, ਲਖਾਂ ਹੀ ਸਾਥੀਆਂ ਦੇ ਤੱਤਾਂ ਦਾ ਗਿਆਨ ਸਿਖਣਾ, ਲੱਖਾਂ ਪਤੰਜਲੀਆਂ ਵਾਲੇ ਧਿਆਨ ਲਾਉਣੇ ਤੇ ਵਿਦਿਆ ਵਿਆਕਰਣ ਦੇ ਪਾਠ ਤੇ ਵਿਆਕਰਣ ਪੜ੍ਹਦੇ ਰਹੀਏ। (ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣੁ ॥) ਜਿਸ ਕਰਤੇ ਨੇ ਸੰਸਾਰ ਕੀਤਾ ਹੈ, ਪਿਛਲੇ ਜਿਤਨੇ ਗਿਣੇ ਹਨ, ਸਾਰਿਆਂ

ਦੇ ਸਿਰ 'ਤੇ ਜਨਮ ਮਿਤੂ ਰੂਪ ਆਉਣਾ ਜਾਣਾ ਲਿਖਿਆ ਹੈ। (ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ ॥੨॥) ਸ੍ਰੀ ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਰਿਆਂ ਭੇਦ ਵਾਦੀਆਂ ਦੀਆਂ ਮਤਾਂ ਨੂੰ ਝੂਠੀਆਂ ਕਰਦੇ ਹਨ। ਵਾਹਿਗੁਰੂ ਦੀ ਕ੍ਰਿਪਾ ਸੱਚਾ ਨਾਮ ਜਪਣਾ ਹੈ ਏਹ ਸੱਚਾ ਪ੍ਰਵਾਨਾ ਹੈ। ਸੱਚੇ ਵਾਹਿਗੁਰੂ ਦੇ ਤਾਈਂ ਪ੍ਰਾਪਤ ਕਰਦਾ ਹੈ।੨।

## ਪ੍ਰਿਯਾਇ ਅਰੰਭ ਅਧਿਆਇ ੪੮

ਸ੍ਵਾਂਤੀ ਬੂੰਦ ਤੋਂ ਬਿਨਾਂ ਦੁੱਖੀ ਹੁੰਦਾ ਹੈ ਏਨ੍ਹਾਂ ਦੀ ਤੀਬਰ ਇਛਾ ਜਾਣਕੇ ਕਿਹਾ ਕਿ ਦੇਵੀ ਦੇ ਭਵਨ ਜਾ ਆਵੋ (ਦੁਤ ਪਾਵਹੁ) ਆਪ ਤਾਂ ਐਸੇ ਹੀ ਸੋਭਾ ਪਾਉਣਾ ਕਰੋ (ਬਹਿ) ਰੁੜਦੇ ਡੁਬਦੇ ਜਾਂਦੇ ਹਨ। (੧) (ਸਰਸੱਤੀ) ਸਰਸ੍ਵਤੀ ਗਿਆਨ ਦੇ ਇਸਥਿਤ ਕਰਨ ਵਾਲੇ ਨਾਮ ਹੈ ਏਹ ਤਾਂ ਮੁੱਢ ਹੈ। ਜੋ ਕਛਤਾ ਕਰਨੀ ਹੈ ਏਹ ਮੁੱਢ ਵਿਚੋਂ ਵੇਲੇ ਦਾ ਨਿਕਲਣਾ ਹੈ ਜੋ ਕਵਿਤਾ ਵਿਚ ਉਕਤੀਆਂ ਜੁਗਤੀਆਂ ਮਿਲਾਉਣੀ ਹੈ (ਲਖ) ਲਖਣਾ ਕਰੋ, ਏਹ ਫੁੱਲਾਂ ਫਲਾਂ ਦੇ ਸਹਿਤ ਸਮੁੰਦਰ ਵੇਲ ਹੈ। (ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਲਿਖਾ ਹੈ ਕਿ ਸਾਰੇ ਸੰਗ ਨੂੰ ਦੇਵੀ ਝਾੜੂ ਦਿੰਦੀ ਦਿਖਾਈ ਸੀ (੧੧) (ਸਰਲ ਰਿਦੇ ਥਾ) ਨਿਰਛਲ ਨਿਸ਼ਕਪਟ ਰਿਦਾ (੧੩) (ਤੁਰਨਤਾ) ਕਾਹਲੀ, ਹਰਨ ਤੇ ਪਤੰਗਾ ਵੀ ਅਜੇ ਸੜਨ ਤੇ ਸਿਰ ਦੇਣ ਵਿਚ ਦੇਰ ਕਰਦਾ ਹੈ (ਪਲਕ) ਅੱਖ ਫਰਕਣ ਜਿੰਨ੍ਹਾਂ ਚਿਰ (੧੬) (ਗਯੋ ਲਜਾਯੋ) ਜਾ ਸਹਿਤ ਹੋ ਗਏ ਏਹ ਕੌਣ ਹੈ (੨੦) (ਮਾਯਾ ਰੂਪ) ਏਹ ਮਾਯਾ ਹੀ ਸਰੂਪ ਧਾਰਕੇ ਆਈ ਸੀ ਜਿਸਨੇ ਸੰਸਾਰ ਦੇ ਆਦਮੀ (੩੧) (ਸੁਨਹਿ ਗੁਨਹਿ ਕੀਰਤਿ ਚਿਤ ਮਾਨੀ) ਮਹਾਰਾਜ ਦੇ ਕੀਰਤਨ ਨੂੰ ਸੁਣਦੇ ਹਨ (ਗੁਨਹਿ) ਵਿਚਾਰ ਰਕੇ ਚਿਤ ਚਿਤ ਮਾਨੀ ਮੰਨਣ ਕਰਦੇ ਹਨ (੩੪) (ਪਿੰਡਰੀ) ਪਿੰਜਣੀ (੫੭) (ਬ੍ਰਿਧ) ਵੱਡਾ ਮਾਇਆ ਆਦਿ ਦੇ (੫੯) (ਸਤ ਭਾਉ) ਸੱਚਾ ਪ੍ਰੇਮ ਜੋ ਕਿਤੇ ਨਿਸਚੇ ਦਾ ਵੀ ਵਾਚਕ ਹੁੰਦਾ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਦਾ ਨਾਮ ਲੈ ਕੇ ਮੁੱਖੋਂ ਉਸਤਤੀ ਕਰਦੇ ਹਨ (ਸਬਦ ਸੂਹੀ) ਪ੍ਰਚਾਰ ਵਾਸਤੇ ਪਹਿਲੇ ਗੁਰਾਂ ਦਾ ਸ਼ਬਦ ਉਚਾਰਿਆ (ਡਾਂਡੈ) ਰਿਦੇ ਭਾਂਡੇ ਵਿਚ (ਭਾਉ) ਪ੍ਰੇਮ ਹੈ (ਪਸਾਉ) ਦਾਤ ਦੇ ਕੇ ਪ੍ਰਮੇਸ਼ਰ ਉਨ੍ਹਾਂ ਨੂੰ ਸੁੱਖੀ ਕਰ ਦਿੰਦਾ ਹੈ (ਦੀਖਿਆ) ਦੀਆਂ ਮੰਤ੍ਰ ਅੰਮ੍ਰਿਤ ਰੂਪ ਹਰੀ ਦੇ ਨਾਮ ਦਾ ਬਖਸ਼ਦੇ ਹਨ। ਕੰਨਾਂ ਵਾਰੀ ਕੁਰਰੂ ਨਹੀਂ ਕਹਿੰਦੇ ਹਨ (ਭਾਇ) ਅਨਸਾਰੀ ਹੋ ਕੇ ਚਉਰਾਸੀ ਲੱਖ ਜੂਨ ਵਿਚ ਜਨਮ ਧਾਰਨ ਰੂਪ ਭਿਖਯਾ ਲੈਣ ਵਾਸਤੇ ਨਹੀਂ ਭੌਂਦੇ। ਮਹਲ ਜਿਨ੍ਹਾਂ ਨੇ ਸਰੂਪ ਰੂਪੀ ਮਹਿਲ ਨੂੰ ਪਾਸ ਜਾਣਿਆ ਹੈ ਉਹ ਦੂਜੇ ਦੇਵੀ ਦੇਵਤਿਆਂ ਨੂੰ ਨਹੀਂ ਮਨਾਉਂਦੇ (ਦਰਵਾਣੀ) ਜੋ ਸੰਤ ਦਰਵਾਨਚੀ ਹਨ ਪ੍ਰਮੇਸ਼ਰ ਦੇ ਦਰ ਤੇ ਉਨ੍ਹਾਂ ਨੂੰ

ਉਕਾ ਹੀ ਪੁੱਛ ਗਿਛ ਨਹੀਂ ਹੁੰਦੀ। ਜਿਨ੍ਹਾਂ ਪਰ ਮਾਲਕ ਦੀ ਨਿਗ੍ਹਾ ਹੈ ਉਨ੍ਹਾਂ ਦੇ ਤਾਂ ਬਚਨਾਂ ਨਾਲ ਹੀ ਜੀਵਾਂ ਦਾ ਛੁਟਕਾਰਾ ਹੋ ਜਾਂਦਾ ਹੈ। (ਘਲੇ ਆਣੇ ਆਪਿ) ਉਹ ਤਾਂ ਆਪ ਪ੍ਰਮੇਸ਼ਰ ਦੇ ਘਲੇ ਹੋਇ ਸੰਸਾਰ ਵਿਚ ਆਏ ਹਨ। ਜੀਵਾਂ ਦੇ ਭਲੇ ਵਾਸਤੇ, ਜਿਸ ਪ੍ਰਮੇਸ਼ਰ ਨੂੰ ਦੂਜਾ ਹੋਰ ਕੋਈ (ਮਤੈ) ਸਲਾਹ ਦੇਣ ਵਾਲਾ ਨਹੀਂ ਹੈ, ਵਜ਼ੀਰ (ਢਾਹਿ ਉਸਾਰੇ ਸਾਜਿ) ਔਗਣਾਂ ਨੂੰ ਢਾਹ ਕੇ ਗੁਣਾਂ ਨੂੰ ਆਪ ਹੀ ਸਾਜਦਾ ਹੈ, ਪ੍ਰਤੱਖ ਸ੍ਰਿਸ਼ਟੀ ਨੂੰ ਵੀ (ਸੋਇ) ਕਨਸੋਅ ਖ਼ਬਰ (ਨਦਰੀ ਕਰਮੁ ਹੋਇ) ਜਿਨ੍ਹਾਂ ਪਰ ਨਦਰੀ, ਗੁਰਾਂ ਦੀ ਕਿਰਪਾ ਹੁੰਦੀ ਹੈ ਉਨ੍ਹਾਂ ਨੂੰ ਨਾਮ ਦੀ ਬਖਸ਼ਿ ਹੁੰਦੀ ਹੈ। (੬੩) (ਚੰਦ ਚਕੋਰ ਚੀਤ ਚਿਤ ਚਾਹੀ) ਚਕੋਰ ਚੰਦ ਦੇ ਤਾਈਂ (ਚੀਤ) ਚਿਤ ਵਿਚ ਚਿਤਵਦਾ ਹੈ (ਚਾਹੀ) ਇੱਛਾ ਕਰਕੇ।

## ਉਤਰਾਰਧ ਅਧਿਆਇ ੪੯

(੧) (ਮਾਲੀ ਪੋਖ) ਹੇ ਮਨ ਮਾਲੀ ਹੋ ਕੇ ਏਨ੍ਹਾਂ ਗੁਣਾਂ ਦੀ (ਪੋਖ) ਪਾਲਣਾ ਕਰ (ਖਲਵਾਰੇ) ਲਾਣ ਦੇ ਢੇਰ (੧੧) (ਘੂਮਰ) ਘੁੰਮ ਕੇ (ਘਿਰ) ਘੇਰਾ ਘੱਤ ਕੇ ਆਇਆਂ (ਛਹਿਬਰ) ਝੜੀ (੧੪) (ਭ੍ਰਿਤ) ਲਖਮੀ ਦਾਸ ਨਾਲ ਭ੍ਰਿਤਪਦ ਲੱਗ ਜਾਂਦਾ ਹੈ। ਚੰਦ ਦੇ ਥਾਂ ਲਖਮੀ ਦਾਸ ਨਾਮ ਹੈ (ਵਾ) ਹੋਰ ਨੌਕਰ ਦਾਸ ਜਾਨਣੇ (੨੪) (ਲਹਿਣਾ) ਤੇਰੇ ਹੀ ਭਾਗ ਹਨ ਤੂੰ ਹੀ ਲੈਣਾ ਹੈ (ਪਰ ਪਟ) ਸਰੀਰ ਉਪਰ ਲਾ ਚਾਦਰਾ (੩੦) (ਦੁਤਿਯ ਸਾਦਮੈਂ ਮਿਲਯੋ ਅਹਾਰਾ) ਦੂਸਰਾ ਭੋਜਨ ਬੜੇ ਸੁਆਦ ਵਿਚ ਮਿਲਿਆ ਹੋਇਆ ਹੈ (੩੦) (ਭਏ ਤਿਪਤ) ਕਹਿੰਦੇ ਹਨ ਹੁਣ ਬਸ ਰਜ ਗਏ ਹਾਂ, ਇਉਂ ਮੁਖੋਂ ਕਹਿੰਦੇ ਹਨ (੩੬) (ਕਰਿ ਬਿਚਾਰ ਹੁਇ ਚਿੱਤ ਸੁ ਖੇਮਾ) ਸ਼ਕਤੀ (੩੭) (ਬੇਣ) ਬੇਨੂੰ ਰਾਜੇ ਨੇ ਸੁਕਰਾਚਾਰਜ ਦੀ ਦੇਵ ਜਾਨੀ ਲੜਕੀ ਦਾ ਸਤ ਭੰਗ ਕੀਤਾ ਸੀ ਸੁਕਰਾਚਾਰਜ ਨੇ ਸਰਾਪ ਦਿੱਤਾ ਕਿ ਦਸ ਹਜ਼ਾਰ ਬਰਸ ਕੰਕਰੀਆਂ ਰੋੜਾਂ ਦੀ ਰੇਤੇ ਦੀ ਹਨ੍ਹੇਰੀ ਦੀ ਬਾਰਸ਼ ਹੋਵੇਗੀ, ਮੀਂਹ ਨਹੀਂ ਪਵੇਗਾ, ਇਉਂ ਸਤਿਜੁਗ ਵਿਚ (ਕਲੀਕਾਲ) ਕਲਜੁਗ ਦਾ ਸਮਾਂ ਸਤਿਜੁਗ ਗਿਚ ਵਰਤਾਇਆ ਸੀ। ਚੋਰ ਦੁਸਟ ਬੜੇ ਪਾਪ ਕਰਨ ਲੱਗ ਪਏ (੩੭) (ਨਹਿੰ ਸਤਿਸੰਗਤਿ) ਸਤ ਸੰਗਤ ਨਹੀਂ ਹੋਵੇਗੀ (ਹ੍ਵੈ ਨਾ ਬਿਬੇਕਾ) ਨਾ ਹੀ ਕਿਸੇ ਨੂੰ ਗਿਆਨ ਹੋਵੇ, ਏਹ ਹਾਲਤ ਹੋ ਗਈ ਸਤਜੁਗ ਵਿਚ। ਉਹ ਦਸ ਹਜ਼ਾਰ ਵਰਾ ਹੁਣ ਕਲਜੁਗ ਵਿਚ ਗੁਰੂ ਜੀ ਨੇ ਵਰਤਾਇਆ ਹੈ ਭਾਵ ਸਤਜੁਗ ਵਰਤਾਏ ਦਿੱਤਾ (੪੬) (ਅਚੇਤ) ਹਿਲਣ ਤੋਂ ਰਹਿਤ (੫੧) (ਨਾਨਕ ਪੰਥੀ) ਸਿੱਖ ਨਾਮ ਜਿੰਨਾਂ ਦਾ ਹੈ।

ਰਿਦੇ ਖੇਤ ਦਾ ਕੀ ਸਧਾਰਨਾ ਹੈ ਜੋ ਸਾਰੇ ਵਿਕਾਰਾਂ ਦਾ ਤਿਆਗਣਾ ਹੈ (ਅਸ) ਪਾਠ ਹੈ ਅਬ ਦੇ ਥਾਂ।

## ਉਤਰਾਰਧ ਅਧਿਆਇ ੫੦

(੮) (ਨਰ ਸੋਈ) ਲਾਂਗਰੀ ਸਿੰਘ ਕਿ ਅਠੀ ਪਹਿਰੀ ਲੰਗਰ ਤਿਆਗ ਹੋਇਆ ਕਰੇ (੧੦) (ਕੇਤਿਕ ਚਤਰ ਪੰਚ ਦਿਨ ਰਹੇ) ਕਿਤਨੇ ਕ ਚਾਰ ਦਿਨ ਕੋਈ ਪੰਚ ਦਿਨ ਰਹੇ (ਕਰੀ ਕ੍ਰਿੱਤ) ਕਿਉਂਕਿ ਨਾਲੇ ਤਾਂ ਖੇਤੀ ਕਰਨੀ ਪੈਂਦੀ ਹੈ, ਨਾਲੇ ਕੁਝ ਭੁੱਖ ਦੇ ਸਾੜੇ ਹੋਏ ਹਨ (੨੦) (ਉਤੰਗੇ) ਉਚੇ ਮਤ ਵਾਲੇ (੨੨) (ਅਬ ਤੁਮ ਬਚਨ ਮਾਨਿਯੇ ਐਸੇ॥ ਰਿਦੇ ਤੁਮਾਰੇ ਲਾਗਹਿ ਜੈਸੇ॥) ਜਿਸ ਤਰ੍ਹਾਂ ਲਾਲਚ ਤੋਂ ਰਹਿਤ ਹੋਣ ਵਾਸਤੇ ਤੁਹਾਡੇ ਰਿਦੇ ਵਿਚ ਵੀ ਚੰਗੇ ਲੱਗਣ ਲਾਲਚ ਛੁਡਾਉਣਾ ਚਾਹੁੰਦੇ ਹਨ। ਅੰਨ ਡਡਾਉਣ ਦਾ ਭਾਵ ਏਹ ਹੈ ਕਿਸੇ ਤਰ੍ਹਾਂ ਸਾਡੀ ਕ੍ਰਿਤ ਨੂੰ ਦੇਖ ਕੇ ਭਰਮ ਜਾਣ ਕਿਉਂਕਿ ਪਰਖ ਜੋ ਕਰਨੀ ਹੈ (੩੪) (ਕੈਸੇ ਹਟੇ) ਹੁਣ ਹਟਣ ਵੀ ਕੈਸੇ ਪਿਛੋਂ ਜਦੋਂ ਸਭ ਕੁਝ ਮਨ ਤਨ ਧਨ ਅਰਪਨ ਗੁਰੂ ਜੀ ਨੂੰ ਕੀਤਾ ਹੈ। (੩੫) (ਸ੍ਰੀ ਰਾਗ ਸ਼ਬਦ) ਪ੍ਰਮੇਸ਼ਰ ਦੇ ਸਨਮੁਖ ਕਹਿੰਦੇ ਹਨ ਤੇ ਗੁਰੂ ਜੀ ਦੇ ਨਾਲ ਏਹ ਚੀਜ਼ਾਂ ਲੈਣੇ ਤੇ ਲੋਕ ਗੁਰੂ ਜੀ ਕਹਿੰਦੇ ਹਨ।

(ਏਕੁ ਸੁਆਨੁ ਦੁਇ ਸੁਆਨੀ ਨਾਲਿ) ਸਾਰੇ ਜੀਆਂ ਦੇ ਨਾਲ ਇਕ ਲੋਭ ਰੂਪੀ ਕੁੱਤਾ ਹੈ ਤੇ ਦੋ ਕੁਤੀਆਂ ਹਨ। ਆਸਾ ਤ੍ਰਿਸ਼ਨਾ ਰੂਪ ਜੇ ਅਸੀਂ ਪ੍ਰਤੱਖ ਲਾ ਲਈਆਂ ਹਨ ਤਾਂ ਕੀ ਹੋਇਆ ਹੈ। ਜੈਸੇ ਕੂਕਰਾਂ ਦਾ ਸੁਭਾ ਹੁੰਦਾ ਹੈ ਜਦੋਂ ਭੌਂਕਦੇ ਉਦੋਂ ਅਕਾਸ਼ ਵੱਲ ਮੂੰਹ ਕਰਕੇ ਭੌਂਕਦੇ ਹਨ। (ਸਦਾ ਬਇਆਲ) ਐਸੇ ਹੀ ਜੀਵਾਂ ਦੇ ਅੰਦਰ ਲੋਭ ਤੇ ਆਸਾ ਤ੍ਰਿਸ਼ਨਾ ਕੁੱਤੀਆਂ (ਬਇਆਲ) ਅਕਾਸ਼ ਵੱਲ ਮੁੱਖ ਸੁਰਗ ਜੋ ਅਕਾਸ਼ ਵਿਚ ਹੈ ਉਸਦੇ ਪਦਾਰਥਾਂ ਦੀ ਇੱਛਾ ਵਾਸਤੇ ਹਮੇਸ਼ਾਂ ਭੌਂਕਦੇ ਹਨ। ਅਕਾਸ਼ ਬਾਣੀ ਹੋਈ ਕਿ ਜੋ ਜੋ ਵੀ ਅਵਤਾਰ ਪੈਗ਼ੰਬਰ ਹਨ, ਸਭ ਆਪ ਦੀ ਇੱਜ਼ਤ ਕਰਦੇ ਸਨ, ਤੁਸੀਂ ਏਹ ਕੀ ਕੀਤਾ ਹੈ ਤਾਂ ਕਹਿੰਦੇ ਹਨ (ਮੈ ਪਤਿ ਕੀ ਪੰਦਿ ਨ) ਅਸੀਂ ਤਾਂ ਇੱਜ਼ਤ ਕਰਾਉਣ ਵਾਸਤੇ ਕਿਸੇ ਨੂੰ (ਪੰਦ) ਰਸਤੇ ਨਹੀਂ ਪਾਉਂਦੇ ਆਪ ਤਾਂ ਕੀ ਇਜ਼ਤ ਕਰਾਉਣ ਵਾਲੀ ਕਾਰ ਕਰਨੀ ਸੀ। (ਹਉ ਬਿਗੜੈ ਰੂਪਿ ਰਹਾ ਬਿਕਰਾਲ) ਅਸੀਂ ਬਿਗੜ ਰੂਪ ਹੋ ਰਹੇ ਹਾਂ ਭਾਵ ਭਿਆਨਕ (ਵਾ) ਹਉਮੈ ਕਰਕੇ ਜੀਵ ਬਿਗੜ ਰੂਪ ਹੋ ਰਹੇ ਹਾਂ ਭਿਆਨਕ ਕੋਹੜੀ (ਮੈ ਏਹਾ ਆਸ) ਮੇਰੀ ਤਾਂ ਏਹ ਨਾਮ ਹੀ ਆਸ ਹੈ ਟੇਕ, ਜੀਵਾਂ ਦੀ ਏਹ ਹਾਲਤ ਹੈ ਕਿ ਨਿੰਦਾ ਕਰਦੇ ਹਨ (ਨੀਚ ਸਨਾਤਿ) ਨੀਚ ਕਰਮ ਕਰਕੇ (ਸਨਾਤਿ) ਭੂਤਨਿਆਂ ਦੀ ਤਰ੍ਹਾਂ ਹੋ ਰਹੇ (ਧਾਣਕ) ਭਿਆਨਕ ਸੈਹਮੀਆਂ ਵਾਲੇ ਰੂਪ ਵਾਲੇ ਸਾਰੇ ਜੀਵ ਹੋ ਰਹੇ ਹਨ, ਜੇ ਅਸੀਂ ਐਸਾ ਰੂਪ ਕਰ ਲਿਆ ਤਾਂ ਕੀ ਹੋ ਗਿਆ। ਹੇ ਪ੍ਰਮੇਸ਼ਰ! (ਫਾਹੀ ਸੁਰਤਿ) ਏਨ੍ਹਾਂ ਦੀ ਸੁਰਤੀ ਤਾਂ ਪਾਹੀ ਵਿਚ ਫਸਾਉਣ ਨੂੰ ਲੱਗੀ ਹੋਈ ਹੈ ਜੈਸੇ ਬ੍ਰਾਹਮਣ ਕਸ਼ਮੀਰ ਦੇ ਅਨੰਤ ਆਦਿ ਘਾਟਿ ਤੇ ਜਾ ਕੇ ਨਾਲੇ ਤਾਂ ਗੀਤਾ ਦਾ ਪਾਠ ਕਰ

ਆਉਂਦੇ ਹਨ ਅਤੇ ਨਾਲੇ ਕੁੰਡ ਸਿੱਟ ਛੱਡਦੇ ਹਨ। ਪਾਣੀ ਮੇਂ ਤੇ ਭਾਜੀ ਜੋਗੀਆਂ ਜਲ ਤੋਰੀਆਂ ਲੈ ਆਉਂਦੇ ਹਨ (ਮਲੂਕੀ ਵੇਸੁ) ਤੇ ਲਿਬਾਸ ਉਪਰੋਂ ਮਲੂਕੀ ਪਾਤਸ਼ਾਹ ਵਾਲਾ ਹੈ ਵਾ ਕੋਮਲ ਲਿਬਾਸ ਹੈ ਵੈਸ਼ਨੋਂ ਵਾਲਾ (ਹਉ ਠਗਵਾੜਾ) ਅਸੀਂ ਠਗਾਂ ਵਾਲੇ ਕਾਮਾਦਿਕ ਵਾੜੇ ਵਿਚ ਵੱਸਦੇ ਹਾਂ, ਸਾਡੇ ਰਿਦੇ ਵਿਚ ਵੀ ਕਾਮਾਦਿਕਾਂ ਦਾ ਵਾਸਾ ਹੈ (ਖਰਾ ਸਿਆਣਾ) ਜੀਵ ਅਤਿਅੰਤ (ਖਰੇ) ਸਿਆਣੇ ਹੋ ਰਹੇ ਹਨ, ਪਰ ਬਹੁਤਾ ਭਾਰ ਪਾਪਾਂ ਦਾ ਸਿਰ 'ਤੇ ਚੁੱਕੀ ਫਿਰਦੇ ਹਨ। ਹੇ ਕਰਤਾਰ ਐਸੇ ਭਿਆਨਕ ਰੂਪ ਵਾਲੇ ਹੋ ਰਹੇ ਹਨ। ਮੈਂ ਹਰਾਮਖੋਰ ਹਾਂ, ਤੇਰਾ ਕੀਤਾ ਹੋਇਆ ਪਰਉਪਕਾਰ ਨਹੀਂ ਜਾਣਿਆ। ਅਸੀਂ ਕੀ ਮੂੰਹ ਆਪਣੇ ਅੱਗੇ ਦੇਈਏ (ਦੁਸਟੁ ਚੋਰੁ) ਅਸੀਂ ਦੁਸ਼ਟਤਾਈ ਕਰਕੇ ਆਪ ਦੇ ਨਾਮ ਤੋਂ ਚਿਤ ਚੁਰਾ ਰਹੇ ਹਾਂ (ਨਾਨਕੁ ਨੀਚੁ ਕਹੈ ਬੀਚਾਰੁ) ਗੁਰੂ ਜੀ ਕਹਿੰਦੇ ਹਨ ਏਹ ਨੀਚਤਾਈ ਦੀ ਬੀਚਾਰ ਕਹੀ ਹੈ ਨੀਚਾਂ ਪੁਰਖਾਂ ਦੀ। (੪੧) (ਮੋਹ) ਮੈਨੂੰ (੪੬) (ਸੁਧ ਦੈਨੰ) ਜੈਸੇ ਫੌਜ ਮਾਰੀ ਹੋਈ ਦੀ ਖਬਰ ਦੇਣ ਵਾਸਤੇ ਭੱਜ ਕੇ ਖ਼ਬਰ ਦੇਣ ਲਈ ਹਲਕਾਰਾ ਆਉਂਦਾ ਹੈ, ਐਸੇ ਆਪ ਭੱਜ ਕੇ ਆਉਂਦੇ ਹਨ (ਸਮੋਧ) ਸਮਝਾਉਣ ਗਤੀ ਕਰਨ ਵਾਲੀਆਂ ਤੇ ਕੋਮਲ ਬਾਣੀ ਦੁਆਰਾ ਜਦੋਂ ਵਿਸ਼ਵਾਮਿਤ੍ਰ ਨੇ ਸੂਰ ਬਣਕੇ ਬਾਗ਼ ਪੁੱਟਣਾ ਸ਼ੁਰੂ ਕੀਤਾ ਸੀ (੫੫) (ਹੇਤ ਕਪੋਤ) ਸਾਖੀ ਸਿਵੀ ਰਾਜਾ ਦੀ ਪਰਖ ਵਾਸਤੇ ਇੰਦ੍ਰ ਸ਼ਿਕਾਰੀ ਦਾ ਰੂਪ ਧਾਰ ਕੇ ਆਇਆ ਤੇ ਅਗਨ ਦੇਵਤਾ ਨੂੰ ਕਬੂਤਰ ਬਣਾਇਆ। ਅਗਨ ਦੇਵਤਾ ਆ ਕੇ ਸਿਵੀ ਰਾਜਾ ਦੀ ਸ਼ਰਨ ਪਾਇਆ। ਇੰਦਰ ਨੇ ਕਿਹਾ ਕਬੂਤਰ ਦੇ ਦੇਉ ਕਿਹਾ ਮੇਰੀ ਸ਼ਰਣ ਆਇਆ ਹੈ ਏਸ ਵਟੇ ਮਾਸ ਲੈ ਲਵੋ ਪਰ ਪਾੜ ਕੇ ਮਾਸ ਦੇਣ ਲੱਗਾ ਉਹ ਕਬੂਤਰ ਭਾਰਾ ਹੁੰਦਾ ਜਾਵੇ ਪਰ ਉਹ ਪਰੀਖਿਆ ਵਿਚ ਪੂਰਾ ਉਤਰਿਆ (੫੫) (ਮੋਰਧੁਜ) ਏਸ ਦੀ ਪਰੀਖਿਆ ਲਈ।

ਕ੍ਰਿਸ਼ਨ ਜੀ ਨੇ ਅਰਜਨ ਨੂੰ ਸ਼ੇਰ ਬਣਾ ਕੇ ਲਿਆ ਕਰ ਕਿਹਾ ਏਸ ਨੂੰ ਆਪਣੇ ਲੜਕੇ ਦਾ ਮਾਸ ਖੁਆ। ਉਸ ਦਾ ਲੜਕਾ ਵੀ ਤਿਆਰ ਹੋ ਗਿਆ। ਇਉਂ ਪ੍ਰੀਖਿਆ ਕੀਤੀ ਸੀ (ਭੈ ਅਚਰਜਯੁਤ) ਭੈ ਤੇ ਹੈਰਾਨੀ ਦੇ ਸਹਿਤ ਹੋਇ (੬੮) (ਸੋਈ ਸਾਬਤ) ਜਦੋਂ ਅੰਮ੍ਰਿਤਸਰ ਦੀ ਸੇਵਾ ਕਰਨ ਤੋਂ ਸਿੱਖਾਂ ਨੂੰ ਮਾਣ ਹੋ ਗਿਆ ਸੀ ਤਾਂ ਮਾਣ ਮੇਟਣ ਵਾਸਤੇ ਬਾਬਾ ਬੁੱਢਾ ਜੀ ਨੇ ਸੂਰਜ ਪ੍ਰਤਾਪ ਮੇਂ ਕਥਾ ਸੁਣਾਈ। ਏਹ ਭੀ ਲਿਖਾ ਹੈ ਕਿ ਪਹਿਲੇ ਰਸਤੇ ਮੇਂ ਪੈਸੇ ਦਿਖਾਏ ਕਾਫੀ ਪੰਡਾਂ ਬੰਨ੍ਹ ਕੇ ਉਥੋਂ ਤੁਰ ਗਏ ਅੱਗੇ ਜਾ ਕੇ ਰੁਪਈਏ ਮੋਹਰਾਂ ਲਾਲ ਦਿਖਾਏ। ਪੰਡਾਂ ਬੰਨ੍ਹ ਸਾਰੇ ਮੁੜ ਗਏ। ਫੇਰ ਆ ਕੇ ਰਲ ਜਾਵਾਂਗੇ ਭਾਈ ਭਗੀਰਥ ਅਤੇ ਸਧਾਰਣ, ਬਾਬਾ ਬੁੱਢਾ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਏਹ ਚਾਰ ਨਾਲ ਰਹੇ। ਜਦ ਮੁਰਦਾ ਦਿਖਾਕੇ ਪਰਖਣੇ ਚਾਹੇ ਉਦੋਂ ਬਾਬਾ ਜੀ ਸਮੇਤ ਭਗੀਰਥ ਤੇ ਸਧਾਰਣ ਜੀ ਝਾੜੀਆਂ ਦੇ ਓਹਲੇ ਹੋ

ਗਏ (੭੧) (ਮਾਨਉ ਬਚਨ) ਬਚਨ ਮੰਨਦੇ ਹੋ ਇਉਂ ਕਰੋ ਘਰ ਨੂੰ ਜਾਂਦੇ ਹੋ ਤਾਂ ਫੇਰ ਇਉਂ ਕਰੋ (੭੫) (ਕੁਟਣ) ਫਫਾ ਕੁਟਣਿਓ (੭੮) (ਹਮ ਹੈਂ ਸਿਖ ਸ਼ਰਨਾਗਤਿ ਹੋਈ) ਮੈਂ ਆਪ ਕੀ ਸਰਨ ਵਿਚ ਪ੍ਰਾਪਤ ਹੋ ਕੇ ਸਿੱਖ ਹੋਇਆ ਹਾਂ।

## ਉਤਰਾਰਧ ਅਧਿਆਇ ੫੧

(੩) (ਤੱਤ) ਸਿਧਾਂਤ ਦੇ ਤਾਈਂ ਸੁਖਾਨੀ ਚੰਗੀ ਲੱਗਦੀ ਹੈ ਜਿਨ੍ਹਾਂ ਨੂੰ (ਕਰਪਾਠ ਹੈ) ਕਥ ਦੇ ਥਾਂ (੮) (ਝੂਠ ਜਗ ਖੇਦਾ) ਝੂਠਾ ਜੋ ਜਗਤ ਹੈ (ਖੇਦਾ) ਦੁਖਦਾਈ (੯) (ਘਨਾਨੰਦ ਪੂਰਨ ਇਕਸਾਰ) ਬੜਾ ਅਨੰਦ ਸਰੂਪ ਹੇ ਸਾਰੇ ਪੂਰਨ ਹੈ ਇਕ ਰਸ (੧੧) (ਕਲਪਤਿ ਸੰਗ ਉਪਾਧਿ ਸੋ) ਕਲਪਤਿ ਉਪਾਧੀਆਂ ਦੇ ਸੰਗ ਕਰਨੇ ਕਰਕੇ ਜੈਸੇ ਜਸੀ ਕਲਪਤ ਉਪਾਧੀ ਸੇ ਸੱਪ ਸਰੂਪ ਭਾਸਦੀ ਹੈ ਸਿੱਪੀ ਚਾਂਦੀ ਐਸੇ ਹੀ ਸੋ ਤੇਰਾ ਸਰੂਪ ਸਾਖੀ ਹੈ, ਉਹ ਏਸ ਬਿਧੀ ਦਾ ਆਪਣੇ ਆਪ ਨੂੰ ਜੰਮਣ ਮਰਣੇ ਵਾਲਾ ਹੋ ਗਿਆ। ਦੁੱਖ ਸੁੱਖ ਭੋਗਣ ਆਦਿ ਮਨ ਸੰਕਲਪ ਉਗਾਉਂਦਾ ਹੈ॥ ਚਿਤ॥ ਚਿਤਵਣੀ ਕਰਦਾ ਹੈ ਕਿ ਇਹੋ ਚੀਜ਼ ਲੈ ਆਈਏ (ਹੰਕਾਰ) ਮੈਂ ਆਹ ਚੀਜ਼ ਲੈ ਲਈ ਹੈ ਏਹੋ ਲੈਣੀ ਹੈ। (ਬੁੱਧੀ) ਨਿਹਚਾ ਕਰਦੀ ਹੈ ਜੈਸੇ ਕੰਧ ਉਪਰ ਸੂਰਜ ਦੀ ਧੁੱਪ ਹੀ ਪੈਂਦੀ ਹੈ ਅਤੇ ਪਾਣੀ ਵਿਚ ਨਾਲੇ ਪ੍ਰਤੀਬਿੰਬ ਤੇ ਆਤਸੀ ਸ਼ੀਸ਼ੇ ਵਿਚ ਨਾਲੇ ਧੁੱਪ ਨਾਲੇ ਪ੍ਰਤੀਬਿੰਬ ਨਾਲੇ ਅਗਨੀ ਪੈਦਾ ਹੋ ਕੇ ਕੱਖਾਂ ਨੂੰ ਸਾੜ ਦਿੰਦੀ ਹੈ, ਐਸੇ ਹੀ ਜੋ ਅਗਿਆਨੀ ਹਨ ਉਨ੍ਹਾਂ ਦੇ ਅੰਤਸ਼ਕਰਨ ਮੈਲੇ ਹਨ। ਕੰਧ ਤੇ ਧੁੱਪ ਪੈਣ ਦੀ ਤਰ੍ਹਾਂ ਪ੍ਰਮੇਸ਼ਰ ਦੀ ਹੈ। ਤਾਂ ਰੂਪ ਕਰਕੇ ਹੀ ਪ੍ਰਤੀਤ ਹੈ ਕਿ ਪ੍ਰਮੇਸ਼ਰ ਹੈ ਜੈਸੇ ਬੱਚਾ ਅਕਾਸ਼ ਦੀ ਤਰਫ ਹੱਕ ਕਰਦਾ ਹੈ। ਜੋ ਜਗਿਆਸੂ ਹਨ ਉਨ੍ਹਾਂ ਅੰਦਰ ਹੈ। ਤਾਂ ਰੂਪ ਕਰਕੇ ਪ੍ਰਤੀਬਿੰਬ ਰੂਪ ਕਰਕੇ ਪ੍ਰਤੀਤੀ ਹੈ। ਕਦੀ ਚਿਤ ਦੇ ਟਿਕਾਅ ਵਿਚ ਝਲਕਾਰਾ ਪੈ ਜਾਂਦਾ ਹੈ ਫੇਰ ਹਿਲਣ ਵਤ ਬ੍ਰਿਤੀ ਹਿਲਣ ਤੋਂ ਪੂਰਾ ਨਹੀਂ ਦਿੱਸਦਾ। ਜੋ ਬ੍ਰਹਮ ਗਿਆਨ ਹਨ ਉਨ੍ਹਾਂ ਅੰਦਰ ਹੈ। ਤਾਂ ਰੂਪ ਕਰਕੇ ਵੀ ਗਿਆਤ ਹੈ ਅਤੇ ਪ੍ਰਤਿਬਿੰਬ ਵੀ ਹੈ ਤੇ ਉਨ੍ਹਾਂ ਅੰਦਰ ਅਗਨੀ ਦੀ ਨਿਆਈਂ ਪ੍ਰਗਟ ਹੋ ਕੇ ਸਭ ਪਾਪਾਂ ਦੀ ਮੈਲ ਨੂੰ ਨਾਸ ਕਰ ਦਿੰਦਾ ਹੈ ਉਨ੍ਹਾਂ ਹਿਰਦਾ ਸ਼ੀਸ਼ੇ ਵਾਂਗ ਸਾਫ ਹੋਣੇ ਤੇ ਹਰ ਵਕਤ ਪ੍ਰਮੇਸ਼ਰ ਦੇ ਦਰਸ਼ਨ ਪ੍ਰਗਟ ਰਹਿੰਦਾ ਹੈ ਸੋਮੇ ਦੇ ਪਾਣੀ ਦੀ ਤਰ੍ਹਾਂ (੧੬) (ਪੰਚ ਭੂਤ ਤਨ ਮਾਤ੍ਰਾ ਜਾਨਾ) ਪੰਜ ਤੱਤ (ਤਨ ਮਾਤ੍ਰਾ) ਸੂਖਮ ਜੋ ਹਨ (ਨੇਤ ਨੇਤ) ਨਾਇਤੀ ਕਾਰਜਾਂ ਨਾ ਇਤੀ ਕਾਰਨਾਂ ਆਦਿ ਕਹਿੰਦੇ ਹਨ ਸੇ ਨਹੀਂ ਅੰਤ ਆਉਂਦਾ, (੨੦) (ਨੇਤਿ ਨੇਤਿ) ਨੇਤ-ਨੇਤ ਕਰਕੇ ਕੈਸੇ ਪ੍ਰਾਪਤ ਹੁੰਦੀ ਹੈ, ਹੇ ਗੁਰੂ ਜੀ ਕਹਿਣਾ ਕਰੋ (੨੯) (ਤਾਤੁਕ) ਤੱਤਾਂ ਆਦਿਕ ਦਾ ਉਹ ਤਾਂ ਤਾਂਤਕਾ ਸੁਧ ਸਰੂਪ (੩੦) (ਫੂਲ ਮਾਲ ਕੋ ਤਾਂਕੋ ਮਾਨੇ) ਰਸੀ ਨੂੰ (੩੩) (ਕ੍ਰਿਪਾ ਸੁ ਅਸ ਪ੍ਰਕਾਸ਼ ਨਿਰਮਏ) ਕਿਰਪਾ ਕਰਕੇ ਐਸਾ ਪ੍ਰਕਾਸ਼ ਅੰਦਰ (ਨਿਰਮਏ) ਪ੍ਰਗਟ

ਕਰ ਦਿੱਤੇ (੩੬) (ਪਖੰਡੰ ਨਿਕੰਦੰ ਪ੍ਰਮਾਥੰ) ਪਖੰਡ ਦੇ ਤਾਈਂ ਚੰਗੀ ਤਰ੍ਹਾਂ ਕੱਟਕੇ ਚੰਗੀ ਤਰ੍ਹਾਂ ਮਥਨ ਵਾਲੇ ਹੋ (੩੭) (ਪ੍ਰਮੰ ਪੁਰਮ ਈਸ਼ੰ) ਵੱਡਿਆਂ ਤੋਂ ਵੱਡੇ ਈਸ਼ਰ ਹੋ। ਪੰਜ ਈਸ਼ਰ ਮੰਨੇ ਹਨ-ਸੂਰਜ, ਸ਼ਕਤੀ, ਗਣੇਸ਼, ਬਿਸ਼ਨ, ਸ਼ਿਵ (ਪ੍ਰਮੰ ਪਰਮ ਆਸ਼ੋ੍) ਵੱਡੇ ਪ੍ਰੇਮੀਆਂ ਦੇ ਪਾਸ ਹੋ ਵਾ ਪਰਮ ਪ੍ਰੇਮੀਆਂ ਦੀ ਪ੍ਰੇਮ ਦੀ ਫਾਹੀ ਵਿਚ ਫਸੇ ਹੋ (੩੮) (ਅਪੋ੍ਖੰ ਸੋ ਪੋ੍ਖ) ਗਿਆਨੀਆਂ ਮੇਂ ਪ੍ਰਗਟ ਅਗਿਆਨੀਆਂ ਮੇਂ ਗੁਪਤ (੩੯) (ਸੁ ਜਾਨੰ ਭਨੀਜੈ) ਜਾਣੀ ਜਾਣ ਕਹੀਦੇ ਹੋ (ਪੁਰਾਨੰ) ਪੁਰਾਤਨ ਸਰੂਪ ਹੋ (ਸੁਬਾਨੰ) ਸੁਤੇ ਪ੍ਰਕਾਸ਼ ਸਰੂਪ ਹੋ ਪਰ ਤੇ ਪ੍ਰਕਾਸ਼ ਨਹੀਂ (ਪ੍ਰੇਮੰ ਪਵਿੱਤ੍ਰੰ) ਆਪ ਪਵਿੱਤ੍ਰ ਪ੍ਰੇਮੀ ਹੋ ਝੂਠੇ ਨਹੀਂ, ਲਾਲਚ ਲਿਪਸਾ ਵਾਲੇ ਵਾ ਪ੍ਰੇਮੀਆਂ ਨੂੰ ਪਵਿੱਤ੍ਰ ਕਰਦੇ ਹੋ (੪੦) (ਅਜਾ ਤੇ) ਮਾਯਾ ਤੋਂ ਪਰੇ ਨਿਹਚੇ ਕਰਕੇ ਤੇਰਾ ਸਰੂਪ ਹੈ, ਯੇਹ ਨਹਿ ਯੇਹ ਨਹਿ ਹੋਈ॥ ਇਨ ਤੇ ਪਰੇ ਸਤ ਹੈ ਸੋਈ॥ ਧਰਤੀ ਪਰੇ ਪਾਣੀ ਪਾਣੀ ਤੇ ਪਰੇ ਅਗਲੀ ਐਸੇ ਘਟਾਵੋਂ ਪ੍ਰਕ੍ਰਿਤੀ ਤੋਂ ਭੀ ਪਰੇ ਹੈ ਮਾਯਾ ਰੋਮ ਜਿਨੇ ਥਾ ਵਿਚ ਹੈ (ਵਾ) ਇੰਦ੍ਰੀਆਂ ਭਯਾ ਬਰਥਾ ਯਰਥਾ ਪਠਾ ਭਯਾ ਮਨਾ ਮਨਾ ਸ਼ਸ਼ਤ੍ਰ ਪਰਾ ਬੁਧੀ ਬੁਧੇਰ ਮਾਤੁਮਾ ਮਹਾਨ ਪਰਾ (੪੧) (ਅਕਿੱਤਯੰ) ਕਰਨ ਤੋਂ ਰਹਿਤ ਕੀਤਾ ਨਾ ਹੋਇ (ਅਮਾਯੰ ਸੁ ਦਾਸੰ ਸਹਾਯੰ ਤ ਚਿੱਤਯੰ) ਮਾਇਆ ਤੋਂ ਰਹਿਤ ਹੋ ਦਾਸਾਂ ਦੀ ਸਹਾਇਤਾ ਕਰਦੇ ਹੋ, ਚੇਤਨ ਸਰੂਪ ਵਾ ਚੇਤੇ ਕਰਨੇ ਜੋਗ ਹੋ (ਨਿਰੀਹੰ) ਨਰਿਛਤ (ਦੁੰਦ) ਦੁਖ ਜੰਮਣ ਮਰਣ ਆਦਿ ਤੋਂ ਰਹਿਤ ਹੋ (ਨ੍ਰਿਬਾਣੰ) ਦੁੱਖ ਤੇ ਬੰਧਨਾਂ ਆਦਿਤਾਂ ਰਹਿਤ ਹੋ (੪੮) (ਸੋ ਤੌ ਨੀਕੇ ਹਿਰਦੇ ਮਾਂਹੀ) ਓਸਨੂੰ ਤਾਂ ਹਿਰਦੇ ਮਾਹੀ ਵਿਚ ਚੰਗੀ ਤਰ੍ਹਾਂ ਧਾਰੇ (੫੩) (ਉਤਮ ਗਰਵ) ਜੈਸੇ ਹੁੰਦਾ ਹੈ ਅਤੇ ਭਾਰੀ ਵਯੇਸ ਕਰਕੇ ਮਨੋਂ ਪਰ ਐਸੇ ਕਫ ਵਾਲੇ ਦੀ ਤਰ੍ਹਾਂ ਜੈਸੇ ਛਾਤੀ ਬੋਝਲ ਘੀ ਸੇ ਹੈ ਐਸੇ ਅਗਿਆਨ ਕਰਕੇ ਹੰਕਾਰ ਕਰ ਭਾਰੀ ਹੋ ਕੇ ਆਪ ਦੇ ਸਮਾਨ ਕਿਸੇ ਨੂੰ ਨਹੀਂ ਜਾਣਦਾ ਅਤੇ ਜੋ ਪਿਤੇ ਵਾਲਾ ਹੈ ਓਸਨੂੰ ਅਤੀਸਾਰ ਕੀ ਜੋ ਖੁੱਲ੍ਹਾ ਹੋ ਕੇ ਵਿਕਾਰਾਂ ਮੇਂ ਪਰਵਿਰਤ ਹੋ ਜਾਂਦਾ ਹੈ (੫੭) (ਠਟੇ ਅਮੇਜ਼ ਤਾਂਹਿ ਕੋ ਸੋਈ) ਉਹ ਸਿਆਣੇ ਆਦਮੀ ਤਾਹਿ ਕੋ ਤਿਸ ਘਿਓ ਵਿਚ (ਅਮੇਜ਼) ਮਿਲਾਕੇ ਚਟੌਂਦੇ ਹਨ ਨੌ ਲੌਣ ਸੁੰਦਰ ਗੁਣ ਕਰਦੇ ਹਨ (੫੮) (ਕੁਢਾਲੀ) ਖੋਟੇ ਤਰੀਕੇ ਦੀ ਜਿਸ ਗਿਆਨ ਕਰਕੇ ਰੀਤੀ ਹੋ ਜਾਂਦੀ ਹੈ ਅਨੇਕਾਂ ਬਿਧੀਆਂ ਪੂਜਾ ਵਾਸਤੇ ਕਰਦਾ ਹੈ (੬੧) (ਦੁਖੋਈ) ਦੁੱਖਦਾ ਇਕ ਉਪਰੋਂ ਤਾਂ ਪ੍ਰੇਮਾ ਭਗਤੀ ਕਰਨੀ, ਚੰਗੇ ਤਰੀਕੇ ਨਾਲ ਅਤੇ ਰਿਦੇ ਵਿਚ ਗਿਆਨ ਹੋਵੇ ਇਉਂ ਜੀਵ ਦੀ ਗਤੀ ਹੋ ਜਾਂਦੀ ਹੈ।

## ਉਤਰਾਰਧ ਅਧਿਆਇ ੫੨

(੧੭) ਨਿਸ਼ਾ ਵਿਸ਼ੇਖੀ ਤਸੱਲੀ (੧੯) (ਇਸ਼ਟੀ) ਜਾਦੂਗਰ ਪੰਖ ਦਾ ਕਬੂਤਰ ਬਣਾ ਦੇਣਾ (੩੪) (ਖਯਨ ਪਰਤ੍ਰ) ਖਯਨ ਜੋ ਅਕਾਸ਼ ਵਿਚ ਪੈਣ ਵਾਲੀ

ਹੋਵੇ ਸੋ ਧੁੱਪ ਭਾਵ ਦੁਪਿਹਰਾ ਹੋ ਗਿਆ (੬੦) (ਸੁਹਾਵ ਜੋ) ਜੋ ਗੱਲ ਗੁਰੂ ਜੀ ਨੂੰ ਸੋਂਹਦੀ ਹੈ ਵਾ ਜੋ ਗੁਰੂ ਜੀ ਦਾ ਸਿਧਾਂਤ ਹੈ ਤਾਤਪਰਯ ਪਹਿਰ ਰਾਤ ਕਹਿਣ ਦਾ (੬੨) (ਕਾਲ) ਸਾਰੇ ਸਮਿਆਂ ਅੰਦਰ (੭੫) (ਅੰਤਰ ਧਯਾਨ ਰੂਪ ਅਨੁਰੂਪਾ) ਧਿਆਨ ਦੇ ਕੇ ਅੰਦਰ ਜੋ ਸਰੂਪ ਹੈ (ਪ੍ਰਗਟ ਹੈ) ਓਸਦੇ ਅਨਰੂਪ ਅਨਸਾਰੀ ਹੋ ਰਹੇ ਹਨ ਭਾਵ ਓਸ ਵਿਚ ਬ੍ਰਿਤੀ ਜੋੜ ਕੇ ਮਗਨ ਹੋ ਰਹੇ ਹਨ (੭੭) (ਛਾਜੇ) ਫਬੌਂਦੀ ਹੈ ਸਾਰ ਸੁੱਖ ਸਿਖਾਂ ਤਾਈਂ, (੭੯) (ਪ੍ਰਦੱਛਨ) ਪੰਜ ਪ੍ਰਕਰਮਾ ਦੀ ਮਰਯਾਦਾ ਤਾਂ ਦਸਮ ਗੁਰੂ ਜੀ ਤੋਂ ਚੱਲੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਤਾ ਗੱਦੀ ਦੇਣ ਵੇਲੇ ਪੰਜ ਕੀਤੀਆਂ ਸਨ। (੯੨) (ਮੂਲ ਮੰਤ੍ਰ) ਪਉੜੀਆਂ ਤਾਂ ਅੱਗੇ ਉਚਾਰਨ ਕੀਤੀਆਂ ਸੀ ਪਰ ਨੰਬਰਵਾਰ ਨਹੀਂ ਸਨ। ਉਹ ਆਪ ਕਹਿੰਦੇ ਹਨ ਕਿ ਸਾਨੂੰ ਸੁਣਾ ਕੇ ਹੇ ਗੁਣ ਖਾਨ ਦੇਖ ਕੇ ਸੁਧਾਰੋ ਭਾਵ ਨੰਬਰਵਾਰ ਕਰੋ (ਜਪੁ) ਨਾਮ ਰੱਖਿਆ, ਬਾਣੀ ਦਾ ਨੀਸਾਣੁ ਪਦ ਪੰਜਵੇਂ ਗੁਰੂ ਜੀ ਨੇ ਬੀੜ ਲਿਖਣ ਵੇਲੇ ਨਾਲ ਜੋੜਿਆ (ਭਾਈ ਸੰਤਖ ਸਿੰਘ) ਸਿੱਖ ਗੁਰੂ ਕਾ ਹੋਇ ਗਇਓ ਜਪੁਜੀ ਕੰਠ ਨ ਕੀਨ॥ ਤੰਦਲ ਬਿਨ ਤੁਖ ਕਾਮ ਕਿਹਿ ਤੈਸੇ ਸਿਖ ਕੋ ਚੀਨ॥ (ਵਾ) ਜਗਤ

ਇਹ ਜਪ ਕਰਤੇ ਪੁਰਖ ਕਾ ਸਚ ਨਾਨਕ ਕੀਆ ਵਖਾਨ। ਜਗਤ ਉਧਾਰਨੇ ਕਾਰਨੇ ਧੁਰੋਂ ਹੋਆ ਫੁਰਮਾਨ॥

## ਉਤਰਾਰਧ ਅਧਿਆਇ ੫੩

(੧) (ਸ੍ਰੀ ਸੁਰਸ੍ਵਤੀ) ਸ੍ਰੀ ਸ਼੍ਰੋਮਣੀ ਗੁਰਬਾਣੀ : ਸਰ : ਸ੍ਰੇਸ਼ਟ ਗਿਆਨ ਦੇ ਦੇਣ ਵਾਲੀ ਇਸਥਿਤ ਕਰਨ ਵਾਲੀ ਦਾ ਸਿਮਰਨ ਹੈ (੨੮) (ਭ੍ਰਮਾ ਵਰਤ) ਭਰਮ ਦੀ ਘੁੰਮਣ ਘੇਰੀ (੩੭) (ਪਿਸ਼ਾਚ) ਮਾਸ ਦੇ ਖਾਣ ਵਾਲੀ ਡੈਣ ਦਾ ਬਿਤਾਲ ਸ਼ਸਤ੍ਰ ਪਾਠ ਹੈ ਸਤ੍ਰ ਦੇ ਥਾਂ (੫੦) (ਪਰਤਾਪਾ) ਪਰ ਵਿਸੇਸੇ ਕਰਕੇ ਤਪਾਉਣ ਵਾਲੀ ਜੋ ਹੈ (੫੨) (ਜਿਉਂ ਤਰੁ ਬਡੈ), ਵੱਡਾ ਹੋ ਕੇ ਬ੍ਰਿਛ ਪੋਲਾ ਹੋ ਜਾਂਦਾ ਹੈ ਉਸ ਵਿਚ ਉਲੂ ਰਹਿਣ ਲੱਗ ਜਾਂਦੇ ਹਨ, ਐਸੇ ਬ੍ਰਿਧ ਸਰੀਰ ਵਿਚ ਗੁੱਸਾ ਰਹਿਣ ਲੱਗ ਜਾਂਦਾ ਹੈ (ਬੈਠਤ ਬਾਰਾਂ ਬੋਲਤ ਅਠਾਰਾਂ ਸੋਵਤ ਚਾਲੈ ਤੀਸ॥ ਮੈਥਨ ਕਰਤੇ ਚੌਸਠ ਚਾਲੈ ਕਿਉ ਨ ਭਜੈ ਜਗਦੀਸ॥ ਕਿਤਹੂੰ ਕਿਤ ਹੂੰ ਜਨਮਾਈ) ਪਾਠ ਸੁਧ ਹੈ (ਕਿਤਹੂੰ ਮਰੈ ਨ ਕਿਤਹੂੰ ਜਾਈ॥ ਹਮੇਸ਼ਾਂ (੭੨) (ਸੁਖਸਾਨੀ) ਸਿੱਖਾਂ ਦੇ ਸੁਖ ਨਾਲ ਮਿਲੀ ਹੋਈ ਬਾਣੀ ਦੁਆਰਾ ਉਪਦੇਸ਼ ਦਿੰਦੇ ਹਨ।

## ਉਤਰਾਰਧ ਅਧਿਆਇ ੫੪

(੩) (ਰੰਚਕ ਮੇਰੁ) ਮੇਰੀ ਮੱਤ ਰਤੀ ਦੀ ਨਿਆਈਂ ਹੈ ਗੁਰਾਂ ਦੀ ਅਕਥ ਕਥਾ ਸੁਮੇਰ ਦੀ ਤਰ੍ਹਾਂ (੬) (ਨਿਜ ਜੂਹਾ) ਆਪਣੀ ਹੱਦ ਵਿਚੋਂ (੫) (ਕਮਲਾ) ਨਾਮ

ਹੈ ਦਾਸ ਦਾ ਪਿੰਡ ਨੂੰ ਮੁੜਨ ਲੱਗਾ ਸੁਨੇਹੇ ਵਾਸਤੇ ਫੇਰ ਹਿਰਦੇ ਵਿਚ ਏਹ ਵਿਚਾਰ ਹੋਈ (੧੧) (ਗੁਨਿਕੈ) ਵਿਚਾਰ ਕੇ ਏਨਾਂ (੧੧) (ਆਇਸੁ) ਜੋਗੀਆਂ ਨੂੰ ਕਿਹਾ (੧੨) (ਮੁਸ਼ਕ) ਇਕ ਘਾਸ ਦੀ ਮੁੱਠੀ ਪਟਕੇ ਓਹੀ ਉਸਦਾ ਭਾਰ ਬਣਾ ਦਿੱਤਾ ਤਾਕਤ ਨਾਲ (੧੮) (ਕਹਿ) ਇਉਂ ਕਹਿ ਕੇ ਤੁਹਾਨੂੰ ਉਨਾਂ ਨੇ ਸੁਨੇਹਾ ਦਿੱਤਾ ਹੈ (੧੮) (ਸੰਦੇਸ਼ਾ) ਸਾਰਿਆਂ ਤਿੰਨਾਂ ਨੇ ਕਿਹਾ ਵਾ ਸਾਰਿਆਂ ਵਿਚ ਵੱਸਣ ਵਾਲੇ (ਨਿਚੰ) ਨੀਤ ਚੰਗੇ (ਉਰ ਮਾਂਹਿ ਅਸ ਧਯਾਨ) ਹਿਰਦੇ ਵਿਚ ਜੋ ਐਸੇ ਗੁਰਾਂ ਦਾ ਧਿਆਨ ਧਾਰਦੇ ਹੈਨ। (੮੨) (ਤਬੈ ਸਥਲ) ਇਹ ਸਸਕਾਰ ਕਰਨ ਵਾਲੀ ਜਗ੍ਹਾ ਆਪ ਹੀ ਦੱਸਦੇ ਹਨ ਕਿ ਇਹ ਸਸਕਾਰ ਕਰਨ ਵਾਲੀ ਜਗ੍ਹਾ ਕੋਈ ਚਿਰ ਪਾ ਕੇ ਰਾਵੀ ਵਿਚ ਪ੍ਰਵਾਹ ਹੋ ਗਈ ਸੀ ਜੋ ਡੇਰਾ ਬਾਬਾ ਨਾਨਕ ਯਾਦਗਾਰ ਹੈ ਏਹ ਬੇਦੀਆਂ ਵਿਚੋਂ ਧਰਮ ਚੰਦ ਦਾ ਪੁੱਤ੍ਰ ਮੇਹਰ ਗੁਰੂ ਜੀ ਦੇ ਪੜੋਤਰੇ ਹਨ ਇਨ੍ਹਾਂ ਨੇ ਬਣਵਾਇਆ ਹੈ ਤੇ ਸ਼ਹਿਰ ਅਬਾਦ ਕੀਤਾ ਹੈ (ਅਬਸਾਹੀ) ਦਬਾਈ ਆਉਂਦੀ ਹੈ (ਪ੍ਰਦ) ਦੇਣ ਵਾਲੀ (੮੧) (ਪਵਿ) ਪਹਾੜ=ਪੱਥਰ।

## ਉਤਰਾਰਧ ਅਧਿਆਇ ੫੫

(੧੧) (ਉਚੇ ਥਲ) ਸਰਾਧ ਦੀ ਆਪ ਵੀ ਭਾਈ ਨੂੰ ਸੰਕਾ ਫੁਰ ਗਈ ਅਤੇ ਉਤਰਾਰਧ ਦੇ ਛੇਵੇਂ ਅਧਿਆਇ ਵਿਚ ਪਿਤਾ ਜੀ ਨੂੰ ਆਪ ਸਿਖਿਆ ਦਿੱਤੀ ਹੈ ਕਿ ਤੁਹਾਡੇ ਪਿਤ੍ਰ ਐਸੀ ਜਗ੍ਹਾ ਪਹੁੰਚ ਗਏ ਹਨ ਜਿਥੇ ਸ੍ਰਾਧਾਂ ਦੀ ਲੋੜ ਨਹੀਂ ਹੈ। ਜੋ ਇਥੇ ਸਰਾਧ ਪਦ ਵਰਤਿਆ ਹੈ ਅਸਲ ਵਿਚ ਏਹ ਜੱਗ (ਖੁੱਲਾ ਭੰਡਾਰਾ) ਕੀਤਾ ਹੈ। ਜਦ ਸਤਿਗੁਰੂ ਜੋਤੀ ਜੋਤ ਸਮਾਉਂਦੇ ਪਹਿਲਾਂ ਜਗ ਖੁੱਲ੍ਹਾ ਭੰਡਾਰਾ ਗਰੀਬਾਂ ਵਾਸਤੇ ਕਰਦੇ ਸਨ, ਜੈਸੇ ਦੂਜੇ ਗੁਰਾਂ ਨੇ ਵੀ ਕਰਾਇਆ ਸੀ, ਦਸਵੇਂ ਗੁਰਾਂ ਨੇ ਵੀ ਕਰਵਾਇਆ ਸੀ (੩੪) (ਅਨਿਮਖ) ਸਿਖਾਂ ਦੀਆਂ ਅੱਖਾਂ ਮੀਚਣ ਝਮਕਣ ਤੋਂ ਰਹਿਤ ਇਕ ਟੱਕ ਲੱਗ ਰਹੀਆਂ ਹਨ (੩੬) (ਸੰਪਦ) ਚੱਲਣ ਵਾਲੀ ਪਰਭੰਜਨ ਪੌਣ ਵਿਚ ਆਪ ਵੇਸ ਰੂਪ ਹੋ ਇਕ ਨਿਸਪੰਥ ਖੜੀ ਰਹਿਣ ਵਾਲੀ ਪੌਣ ਹੁੰਦੀ ਹੈ (੩੭) (ਬਾਨਜੰ) ਵਨਜ ਰੂਪ (ਸੁ ਸੇਵ ਸੂਦ੍ਰ ਵਾਨਯੰ) ਸੂਦਰਾਂ ਮੇਂ ਸੇਵਾ ਰੂਪ ਹੋ (੩੯) (ਬੀਜਤਾ) ਅੰਕੁਰ ਸ਼ਕਤੀ ਰੂਪ (ਪ੍ਰਸੀਜ) ਦੁੱਖੀ ਦੇਖ ਕੇ ਕ੍ਰਿਪਾ ਮੇਂ ਢਲਣ ਵਾਲੇ ਹਨ, ਪਰ ਜੋ ਪਿਛੇ ਕਿਹਾ ਹੈ ਐਸਾ ਭਾਸਦਾ ਹੈ ਉਨ੍ਹਾਂ ਨੂੰ (੪੬) (ਪੰਥਿ ਬਧੇਰੇ) ਰਾਹ ਭਰੇ ਹੋਇ ਆ ਰਹੇ ਹਨ (੪੭) (ਕੋਸ) ਇਕ-ਇਕ ਕੋਹ ਚਾਰ ਚੁਫੇਰੇ (੫੧) (ਮੁਖਰ ਬਰ) ਮੁਖੋ ਬਰ ਸ੍ਰੇਸ਼ਟ ਜੈ ਜੈ ਕਾਰ ਓਸ ਸਮੇਂ ਹੋ ਗਿਆ (੫੫) (ਦਿਵਸ ਸਪਤਮੀ ਜੈਸ) ਜੈਸੇ ਸਪਤਮੀ ਵਾਲੇ ਦਿਨ ਸਮਾਉਂਦੇ ਸਨ, ਹੁਣ ਸਾਨੂੰ ਬੁਲਾਉਂਦੇ ਹਨ ਅੱਜ ਵੀ ਉਹ ਜਿਹੇ ਜੋਤੀ ਜੋਤ ਸਮਾਉਣਗੇ, ਇਹ ਨਿਮਰਥਕ ਰਿਦੇ ਤੋਂ ਭਾਵਨਾ ਤੋਂ ਬਗੈਰ ਏਹ ਕਹਿ ਦਿੱਤੀ ਹੈ ਜਦ ਉਦੋਂ ਕਹਿ ਕੇ

ਨਹੀਂ ਸਮਾਏ, ਅੱਜ ਵੀ ਉਸੇ ਤਰ੍ਹਾਂ ਹੀ ਕਰਨਗੇ (੫੮) (ਬੇਦ ਸਬਦ ਧੁਨ) ਬੇਦਾਂ ਦੀ ਧੁਨ ਦੇ ਸ਼ਬਦਾਂ ਦੀ ਵੀ ਧੁਨ ਹੋ ਰਹੀ ਹੈ (ਬੇਦ) ਗਿਆਨ ਦੇਣ ਵਾਲੇ ਹਨ ਉਨ੍ਹਾਂ ਦੀ ਧੁਨ ਹੋ ਰਹੀ ਹੈ (ਵਾ) ਸ਼ਬਦ ਬ੍ਰਹਮ ਦਾ ਬੇਦ : ਗਿਆਨ ਕਰਾਉਣ ਵਾਲੀ ਸਤਿਨਾਮ ਦੀ ਧੁੰਨੀ ਹੋ ਰਹੀ ਹੈ। (ਵਾਹਿਗੁਰੂ)

## ਉਤਰਾਰਧ ਅਧਿਆਇ ੫੬

(੧) (ਹਰਿ ਨਾ ਭਜਨੋ) ਹਰੀ ਦਾ ਭਜਨ ਕਰੋ ਸੰਸਾਰ ਦਾ ਕਰਤਾ ਜਾਣ ਕੇ ਤਰਨਾ ਚੰਚਲ ਮਨ ਸਰੀਰ ਵਿਚ ਇਸਥਿਤ ਨਹੀਂ ਰਹਿੰਦਾ ਹੈ (ਵਾ) ਤਰਨਾ ਜੁਬਾ ਅਵਸਥਾ ਵੀ ਜਿਸਦਾ ਮਾਣ ਕਰਕੇ ਪ੍ਰਮੇਸ਼ਰ ਨੂੰ ਭੁਲਾਇਆ ਹੈ (੭) (ਬਿਖਾਦ) (ਧਨੁਖ ਅਭਾਵ) ਅਭਾਵ ਕਰਨ ਰੂਪੀ ਜਿਸਦੇ ਹੱਥ ਵਿਚ ਧਨੁੱਖ ਫੜਿਆ ਹੈ (੩੦) (ਸ਼੍ਰੇਨੀ) ਜਮਾਤ ਪੌੜੀ (੪੨) (ਸ਼ਸ਼ਾਂਕ) ਸੱਚੇ ਦੇ ਚਿੰਨ੍ਹ ਵਾਲਾ ਦੂਜ ਦਾ ਚੰਦ (੪੪) (ਬੁੱਧਿ ਬਿਸ਼ਾਰਦ) ਸੁਰਸਤੀ (ਕੌਸਕ) ਕੁਸਾ ਤੋਂ ਪੈਦਾ ਹੋਣੇ ਤੇ ਨਾਮ ਪਿਆ ਹੈ ਗਾਧਵ ਰਿਖੀ ਦਾ ਪੁਤ੍ਰ (ਕੌਸਕ ਪਾਠ ਹੈ ਕੌਸਭ ਦੇ ਥਾਂ ਕੰਬ) ਸੰਖ ਦੀ ਤਰ੍ਹਾਂ ਗਰਦਨ 'ਤੇ ਤਿੰਨ ਲਕੀਰਾਂ ਸੋਂਹਦੀਆਂ ਹਨ (੫੪) (ਹਾਸ ਮਿਦਲ) ਕੋਮਲ ਹੱਸਦੇ ਹਨ (੫੫) (ਅਤਿ ਸੁਖ ਮੰਡਲ) ਅਤਿਅੰਤ ਹੀ ਮੰਡਲ ਸਮੂੰਹ ਸੁੱਖ ਦੇਣ ਵਾਲੀ ਹੈ।

## ਉਤਰਾਰਧ ਅਧਿਆਇ ੫੭

(੬) (ਭੂਲੇ ਪਸ਼ਚਾਤਾ) ਜੋ ਅਸੀਂ ਪਿਛੇ ਭੁੱਲ ਕੀਤੀ ਹੈ (ਦੁਹਾਈ) ਸੁਗੰਦ (੭) (ਪੂਰਬ ਜਿਉਂ) ਪਹਿਲਾਂ ਜਿਵੇਂ ਸਤਵੀਂ ਤੋਂ ਲੈ ਕੇ ਦਸਵੀਂ ਤੱਕ ਦਰਸ਼ਨ ਦਿੱਤੇ ਹੈਨ ਚਾਰ ਦਿਨ (੧੯) (ਭਾਵਈ) ਭਾਉ ਨਦੀ ਹੈ ਕਰਉ ਪਾਠ ਕਹਉ ਦੇ ਥਾਂ (੧੮) (ਆਸਾ ਜੀ ਦੀ ਵਾਰ ॥ ਮ : ੧) ਆਪਣੇ ਮਨ ਦੀ ਮੱਤ ਕਰਕੇ ਜੇਕਰ ਕੋਈ ਲੱਖਾਂ ਚੰਗਿਆਈਆਂ ਤੇ ਪਰਉਪਕਾਰ ਕਰਨ ਆਦਿ।

ਲੱਖਾਂ ਪੁੰਨ ਕਰਦਾ ਹੋਵੇ ਪ੍ਰਵਾਨਨੀਕ ਹੋਵੇ, ਲੱਖਾਂ ਤੀਰਥਾਂ ਤੇ ਜਾ ਕੇ ਲੱਖਾਂ ਤਰ੍ਹਾਂ ਤੱਪ ਕਰਦਾ ਹੋਵੇ, ਪੁੱਠਾ ਲਮਕਣਾ ਤੇ ਧੂਣੀਆਂ ਤਾਪਣੀਆਂ ਜੋਗ ਆਦਿ ਵੀ ਸਹਿਜੇ ਕਰਦਾ ਹੋਵੇ ਵਾ ਸਹਿਜ ਜੋਗ ਦਾ ਵੀ ਇਕ ਨਾਮ ਹੈ (ਬੇਬਾਣ) ਉਜਾੜਾਂ ਵਿਚ ਤੁਰਿਆ ਫਿਰੇ, ਜੰਗਾਂ ਵਿਚ ਜਾ ਕੇ ਲੱਖਾਂ ਸੂਰਮਤਾਈਆਂ ਦਿਖਾਵੇ, ਜੰਗ ਵਿਚ ਹੀ ਪਰਾਣ ਛੱਡ ਦੇਵੇ, ਐਸਾ ਸੂਰਮਾ ਹੋਵੇ ਪਿੱਛੇ ਨਾ ਹਟੇ। ਲੱਖਾਂ ਸੁਰਤੀਆਂ ਜਾਣਦਾ ਹੋਵੇ। ਪਰਾਣਾਂ ਦਾ ਪਾਠ ਪੜਦਾ ਹੋਵੇ। ਇਨ੍ਹਾਂ ਕੁਝ ਕਰਨ ਦੇ ਬਾਵਜੂਦ ਵੀ ਜਿਸ ਕਰਤੇ ਨੇ (ਕਰਣਾ) ਸੰਸਾਰ ਕੀਤਾ ਹੈ ਉਸ ਪੁਰਖ ਦੇ ਸਿਰ ਪ੍ਰਮੇਸ਼ਰ ਨੇ ਆਉਣਾ ਜਾਣਾ ਹੀ ਲਿਖਯਾ ਹੈ, ਕਿਉਂਕਿ ਉਸ ਨੇ ਮਨ ਦੀ ਮੱਤ ਨਾਲ ਸਾਰੇ

ਕਰਮ ਕੀਤੇ ਹਨ। ਏਹ ਮੱਤ ਸਭ ਮਿਥਿਆ ਹਨ, ਜੋ ਮਹਾਰਾਜ ਦੀ ਕਰਮ ਕਿਰਪਾ ਹੈ ਇਹ ਸੱਚਾ (ਨੀਸਾਣੁ) ਲੇਖ ਹੈ ਵਾ ਜੋ ਕਰਮ ਦਾ ਨੀਸਾਣ ਲੇਖ ਹੈ ਇਹ ਸੱਚਾ ਹੈ, ਕਰਮਾਂ ਤੋਂ ਬਗੈਰ ਕੋਈ ਚੀਜ਼ ਨਹੀਂ ਮਿਲ ਸਕਦੀ (੧੮) (ਏਕ ਸਿਧਿ) ਇਕ ਵੀ ਸਿਧ ਕਰਾਮਾਤ ਓਸ ਮੇ ਹੋ ਸਕਦੀ (ਚਾਰੋ) ਜੋਰ (੨੯) (ਅੰਸ਼ਮਾਲੀ) ਅੰਸ ਕਿਰਨਾਂ ਦੀ ਮਾਲਾ ਵਾਲਾ ਸੂਰਜ ਜੈਸੇ ਚੜ੍ਹਦਾ ਹੈ, ਚੜ੍ਹਦੇ ਸੂਰਜ ਦੀ ਤਰ੍ਹਾਂ ਬਾਲ ਅਵੱਸਥਾ ਵਾਲਾ ਸੂਰਜ ਚੜ੍ਹਦੇ ਦਾ ਨਾਮ ਹੈ (੩੦) (ਰਸੀਲੇ) ਸੁੰਦਰ (ਸੁਸ਼ੀਲ) ਸੀਲ ਗੁਫਾ ਵਾਲੇ (ਛਬੀਲੇ) ਸਮੁੰਦਰ ਗੁਰੂ ਜੀ ਉਪਕਾਰ ਵਾਲੇ ਸਭ ਤਰਫੀ ਤਕਦੇ ਹਨ (੩੨) (ਉੱਤਮ ਵਾਹਿਗੁਰੂ ਸਤਿਨਾਮ) ਸੱਚਾ ਨਾਮ ਜੋ ਵਾਹਿਗੁਰੂ ਉੱਤਮ ਹੈ (੩੭) (ਸੋ ਤਤਕਾਲ ਬਿਲੀਨ ਕਰੈ) ਸੋ ਅਗਿਆਨ ਨੂੰ ਝੱਟ ਹੀ ਵਿਸ਼ੇਸ਼ ਕਰਕੇ ਲੈ ਕਰ ਦੇਵੇ, ਪ੍ਰਕਾਸ਼ ਹੋ ਜਾਵੇ ਏਸ ਨੂੰ ਵਾਹਿਗੁਰੂ ਕਹਿੰਦੇ ਹਨ। (੪੨) (ਬਿਸਮਾਵਤਿ) ਨਾਮ ਵੀ ਅਸਚਰਜ ਦਾ ਹੈ ਜੋ ਬੜਾ ਭਾਰੀ ਅਸਚਰਜ ਤੋਂ ਅਸਚਰਜ ਹੈ ਓਸ ਨੂੰ ਵਾਹਿਗੁਰੂ ਕਹੋ ਪਹਿਲੇ ਸੱਵਯੇ ਮੇਂ ਅੱਖਰੀ ਅਰਥ ਕੀਤੇ ਹਨ, ਅਗਲੇ ਸੱਵਯੇ ਮੇਂ ਵਾਹਿਗੁਰੂ ਦਾ ਇਕੱਠਾ ਅਰਥ ਕਰੀ ਜਾਣਗੇ ਅੱਖਰੀ ਨਹੀਂ (੩੮) (ਅਨੇਕ ਫੁਰੂ) ਅਨੇਕ ਤਰ੍ਹਾਂ ਸੇ (ਫੁਰੂ) ਸਫੁਰਨ ਹੋ ਰਿਹਾ ਚੌਰਾਸੀਹ ਲੱਖ ਜੂਨਾਂ ਦੇ ਵਜਾ ਦਾ ਜਿਸ ਨੂੰ ਆਸਰਾ ਹੈ (੩੭) (ਤਾਰ ਤਮੈ) ਨਿਊਨ ਤਮੈ ਅਧਕ ਜੂਨਾਂ ਵਿਚ ਜਮਦਾ ਮਰਦਾ ਹੈ (੩੮) (ਭਾਸਤਿਬੀਚ ਪੂਰੂ) ਭਾਸਦਾ ਹੈ ਉਹ ਸਾਰਿਆਂ ਵਿਚ ਪੂਰਿਆ ਹੋਇਆ ਜੋ ਏਨ੍ਹਾਂ ਦੇ ਵਿਵਹਾਰ ਕਰਾਉਂਦਾ ਹੈ ਇਸ ਨੂੰ ਚੇਤਨ ਕਹਿੰਦੇ ਹਨ ਇਹ ਰੂਪ ਦਾ ਅਰਥ ਹੈ (੩੯) (ਧੁਰੂ) ਜਨਮ ਤੋਂ ਹੀ ਜੋ ਜਨਮ ਪਰਾਣਾਂ ਦਾ ਆਸਰਾ ਹੈ (ਅਚੇਤਨ) ਜੜ ਤੋਂ ਸਮੂੰਹ ਇੰਦ੍ਰੀਆਂ ਦੀ ਸੁਨਣ ਸੁੰਘਣ ਦੀ ਕ੍ਰਿਆ ਹੁੰਦੀ ਹੈ (੩੯) (ਤੇ ਚਿਤ ਕੈ) ਓਸ ਚੇਤਨ ਕਰਕੇ ਹੀ ਜੁੜ ਬੁੱਧੀ ਆਦਿ ਵਿਚ ਫੁਰਨੇ ਫੁਰਦੇ ਹਨ। ਹੁਣ ਦੱਸਦੇ ਹਨ ਸਰਗੁਣ ਸਰੂਪ ਮੇਂ ਹਜਾਰਾਂ ਅੰਗ ਨਿਰਗੁਣ ਮੇਂ ਕੋਈ ਨਹੀਂ (ਅਨੈਨ) ਸਹਿਤ ਹਜ਼ਾਰਾਂ ਨੇਤ੍ਰਾਂ ਦੇ ਸਰਗੁਣ ਸਰੂਪ ਹੋ ਕੇ ਹਜ਼ਾਰਾਂ ਰੂਪ ਧਾਰਦਾ ਹੈ ਨਿਰਗੁਣ ਮੇਂ ਇਵ ਵੀ ਨਹੀਂ (੪੦) (ਸ੍ਰੋਣ ਕਰੂ) ਸੁਣਨਾ ਕਰਦਾ ਹੈ (ਅਨੁਰੂ) ਨਿਰਗੁਣ ਸਰੂਪ ਮੇਂ ਉਰੂ ਪਟਾਂ ਤੋਂ ਰਹਿਤ ਹੈ ਸਰਗੁਣ ਮੇਂ ਉਰੂ ਪਟਾਂ ਸਹਿਤ ਹੈ (੪੧) (ਲੋਰਤਿ ਜੀਵਨ ਅੰਤਕੁਰੂ) ਲੋਰਤ ਚੌਹਦੀ ਹੈ ਜੀ ਦਾ ਅੰਤ ਕਰਨਾ ਜਿਸ ਦੇ ਡਰ ਕਰਕੇ ਮੋਹ ਦੌੜਦੀ ਹੋਈ ਜਿਸ ਵਾਹਿਗੁਰੂ ਦੇ ਡਰ ਕਰਕੇ (੪੧) (ਧਰਾਧਰ ਕੋ) ਪਹਾੜਾਂ ਨੂੰ ਧਰਤੀ ਧੀਰਜ ਨਾਲ ਧਾਰੀ ਰੱਖਦੀ ਹੈ ਭਾਵ ਅਸਹਿ ਭਾਰ ਚੁੱਕੀ ਰੱਖਦੀ ਹੈ। ਜੇ ਨਾ ਹੋਵੇ ਤਾਂ ਕਿਉਂ ਚੁੱਕੇ ਜਿਸਦੇ ਡਰ ਕਰਕੇ ਪੌਣ ਤਿਨਾਂ ਲੋਕਾਂ ਵਿਚ ਤੁਰਦੀ ਹੈ (੪੧) (ਗੌਨ) ਚੱਲਦਾ ਹੈ (੪੧) (ਪੁਰੂ) ਪੁਰੀ ਹੋਈ ਅੱਗ ਡਰ ਵਿਚ ਪ੍ਰਕਾਸ਼ ਕਰਦੀ ਹੈ (੪੨)

(ਧੁਰੂ) ਧਾਰਦਾ ਹੈ ਬਲ ਅਤਿਅੰਤ ਹੀ ਬਲ ਕਾਲ (੪੨) (ਬਿਦਤੈ) ਪ੍ਰਗਟ ਹੈ (ਤੁਰੂ) ਸੀ ਘਰ ਹੀ (ਅੰਤਰੇ ਸੋ) ਸਾਰਿਆਂ ਦੇ ਅੰਦਰ ਹੈ ਜੜ ਚੇਤਨਾ ਦੇ (੪੩) (ਨਿਦੇਸ਼ ਧੁਰੂ) ਧੁਰੂ ਤੋਂ ਹੀ ਸ਼ੇਸ਼ ਨਾਗ ਜਿਸ ਦੀ ਆਗਿਆ ਵਿਚ ਲੱਗਦਾ ਹੈ। ਗੁਪਤ ਰੂਪ ਹੋ ਕੇ ਐਸੇ ਸਾਰੇ ਵੀ ਬਧ ਰਿਹਾ ਹੈ, ਜੈਸੇ ਏਹ ਦ੍ਰਿਸ਼ਟਾਂਤ ਹੈ, ਏਕਮ ਵਾਲੇ ਦਿਨ ਇਕੋ ਹੀ ਕਲਾ ਚੰਦ ਦੀ ਹੁੰਦੀ ਹੈ ਬਾਕੀ (੧੫) ਕਲਾਂ ਵਿਚ ਹੀ ਗੁਪਤ ਹੁੰਦੀਆਂ ਹਨ ਐਸੇ (ਗੁਲ) ਫੁਲ ਵਿਚ ਖੁਸ਼ਬੋ ਸਾਰੇ ਕਹਿੰਦੇ ਹਨ ਦਿਸਦੀ ਨਹੀਂ (ਪੈ) ਦੁਧ ਵਿਚ (ਸਨ) ਸਹਿਤ ਅੰਬ ਵਿਚ ਮਿਠਾਸ ਜ਼ਹਿਰ ਵਿਚ ਜ਼ਹਿਰ ਦੀ ਤੇਜ਼ੀ ਜੈਸੇ ਹੁੰਦੀ ਹੈ, ਇਉਂ ਸਾਰਿਆਂ ਵਿਚ ਬਿਰਾਜ ਰਿਹਾ ਹੈ (੪੪) (ਸਫਰੂ) ਸਫੂਰਨ ਹੋ ਕੇ (੪੯) (ਜੋਗੀ) ਜੁੜੇ ਹੋਏ ਹੋ ਸਾਰਿਆਂ ਵਿਚ (੪੯) (ਭੋਗ ਅਭੋਗੀ) ਭੋਗਦੇ ਹੋਏ ਵੀ ਫੇਰ ਅਭੋਗੀ ਹੋਂ (੫੫) (ਭਜੇ) ਜੋ ਭਜਨ ਕਰਦਾ ਹੈ ਧਿਆਨ ਧਰਦਾ ਹੈ ਵਾ ਸ਼ਰਨ ਪੈਂਦਾ ਹੈ ਆਪ ਦੀ ਕੋਈ (੫੪) (ਅੰਗ) ਰਿਦੇ ਵਿਚ ਸ਼ੇਰ ਦੀ ਨਿਆਈ ਅੰਗੀਂ ਪਖ ਕਰਨ ਵਾਲਾ ਹੈ (ਜਾਈ) ਕਿਸ ਵੀ ਜਗ੍ਹਾ ਕੋਈ ਰੋਮ ਵਿੰਗਾ ਨਹੀਂ ਕਰ ਸਕਦਾ (੫੬) (ਬਿਲਾਸੋ) ਅਨੰਦ ਦੇਣ ਵਾਲੇ ਹੋ ਸਾਰਿਆਂ ਨੂੰ (੭੦) (ਕਾਹੀਂ) ਜਿਸ ਵਾਸਤੇ (੭੧) (ਦੋਨੋਂ ਕੋ ਖੋਵਨ) ਦੋਹਾਂ ਨੂੰ ਮੇਟਕੇ ਵੱਖਰਾ ਹੈ ਭਾਵ ਏਨ੍ਹਾਂ ਦੇ ਮਾਰਨ ਦਾ ਨਹੀਂ ਭਾਵ ਕਿ ਨਾ ਹਿੰਦੂਆਂ ਵਾਲਾ ਮੱਤ ਹੈ ਗੁਰੂ ਕਾ, ਨਾ ਤੁਰਕਾਂ ਵਾਲਾ, ਏਹ ਦੋਵੇਂ ਹੀ ਛੱਡ ਕੇ ਵੱਖਰਾ ਹੈ (੭੫) (ਦਾਸਾ) ਭਾਈ ਸਧਾਰਣ (੭੩) (ਸ਼ੋਰਾ) ਸੋਗ ਵਾ ਸੋਰ ਪੈ ਰਿਹਾ ਹੈ ਜੈ ਜੈ ਕਾਰ ਦੇ ਸਬਦ ਦਾ (੮੦) (ਮਜਲ) ਕਬਰ ਵਿਚ ਵਾਹਿਗੁਰੂ (ਗਾਢੇ) ਤਕੜੇ ਬਹੁਰ ਰੀਤ ਸੋ ਬਚਨ ਉਚਾਰੇ ਤੁਰਕਾਂ ਨੇ ਜ਼ੋਰ ਜਾਣਕੇ ਫੇਰ (ਬਹਰ) ਹੋਰ ਰੀਤੀ ਦੇ ਬਚਨ ਕਰੇ, ਕਹਿਣ ਲੱਗੇ ਹੋਰ ਕੰਮ ਨ ਕਰੋ ਲੜਾਈ ਆਦਿਕ ਦਾ, ਗੁਰੂ ਜੀ ਦਾ ਅਵਾਜ਼ਾ ਲਵੋ (੮੪) (ਦ੍ਵੈ ਸਿਖ) ਭਾਈ ਭਗੀਰਥ ਤੇ ਸਧਾਰਨ (੮੫) (ਉਘਾਰਿ) ਢੱਕ ਕੇ ਬਾਹਰ ਨਿਕਲੇ ਕਹਿਣ ਲੱਗੇ ਬੜੀ ਅਸਚਰਜ ਦੀ ਗੱਲ ਹੋਈ ਹੈ (੮੮) (ਕਾਰੀ) ਕਰਦੇ ਹਨ ਬੰਦਨਾ ਆਪਦੇ ਮੁਖੋਂ ਜਿਥੇ ਗੁਰਾਂ ਨੇ ਕਿਹਾ ਸੀ ਕਿ ਇਥੇ ਸਸਕਾਰ ਕਰਨਾ (੮੯) (ਧਰਿ) ਰੱਖ ਕੇ ਭਲੀ ਪ੍ਰਕਾਰ (ਕੰਧ ਹੀ ਸੰਨ ਹੈ) ਕਬਰ ਤੇ ਸਸਕਾਰ ਵਾਲੀ ਇਕੋ ਜਗ੍ਹਾ ਹੈ ਸਿਰਫ ਵਿਚਾਲੇ ਕੰਧ ਹੈ ਉਮਰ (੭੦) ਸਾਲ ਪੰਜ ਮਹੀਨੇ (੭) ਦਿਨ ਦੀ ਹੈ ਲੋਕਨ ਪਾਠ ਹੈ ਲੋਚਨ ਦੇ ਥਾਂ (੧੦੧) (ਸ੍ਰੀ ਮਤਿ) ਸ਼੍ਰੋਮਣੀ ਮਤ ਵਾਲੇ ਗੁਰਾਂ ਦੇ ਸਿਮਰਨ ਵਿਚ ਜਿਨ੍ਹਾਂ ਦੀ ਪ੍ਰੀਤੀ ਹੈ (੧੦੨) (ਲਖੈ ਜੁ ਨੇਮ ਜਮੁਨਾ) ਜੋ ਦਾਸ ਯਮ ਨੇਮ ਸਾਧਨਾਂ ਨੂੰ ਲਿਖਦਾ ਹੋਵੇ (੧੦੨) (ਪਾਵਨਤਾ) ਪਵਿੱਤਰ ਜਲ ਨਾਲ ਪਵਿੱਤਰ ਕਰ ਦਿੰਦੀ ਹੈ (ਵਾ) ਸਰੀਰ ਨੂੰ ਵਿਚ ਪਾਉਣੇ ਕਰਕੇ ਪਵਿੱਤ੍ਰ ਕਰ ਦਿੰਦੀ ਹੈ, ਜੋ ਕ੍ਰਿਸ਼ਨ ਚੰਚਲ ਤੇ ਅਛਲ ਹੈ ਜਿਸ ਨੇ ਕਾਲ

ਜਮਨ ਨੂੰ ਮੁਚਕੰਦ ਰਿਖੀ ਤੇ ਦੁਪੱਟਾ ਪਾ ਕੇ ਛਲਿਆ ਸੀ (੧੦੨) (ਬਿਘਨ ਗੁਨ ਸਮਨਾ) ਸਮੂੰਹ ਬਿਘਨਾਂ ਨੂੰ ਜੋ (ਸਮਨਾ) ਨਾਸ ਕਰਨ ਵਾਲੀ ਹੈ (੧੦੪) (ਲਿਖੀ ਦੇਖਿ ਕੇਤੀ ਬਹੁ ਥਾਈਂ) ਕਿਤਨੀ ਕੁ ਕਥਾ ਤਾਂ ਬਹੁਤ ਸਾਰੇ ਥਾਵਾਂ ਨੂੰ ਆਪ ਦੇਖਕੇ ਲਿਖੀ ਹੈ ਜੈਸੇ ਸਾਖੀਆਂ ਸਨ ਕਿਤਨੀ ਕੁ ਸੁਣਕੇ ਲਿਖੀ ਹੈ ਜੋ ਮਨ ਵਿਚ ਚੰਗੀ ਲੱਗੀ (੧੧੦) (ਕਾਤਿਕ ਪੂਰਨਮਾ)

ਕੱਤਕ ਦੀ ਪੂਰਨਮਾਸੀ ਵਾਲੇ ਦਿਨ ਜਿਸ ਦਿਨ ਗੁਰੂ ਜੀ ਦਾ ਅਵਤਾਰ ਹੋਇਆ ਹੈ। ਸਤਿ ਸੰਗਤਿ ਕਰਨ ਦਾ ਵਰ ਮੰਗਦੇ ਹਾਂ (੧੧੨) (ਬ੍ਰਿੱਧਤਾ) ਵਧ ਰਹੀ ਹੈ (੧੧੨) (ਫਰਦ ਕੀ) ਫਰਿਸਤ (ਝੂਰ ਝੂਰ) ਝੋਰਿਆਂ ਕਰਕੇ ਝੁਰ ਰਹੀ ਹੈ, ਅਵਿਦਿਆ ਦੀ ਪੀੜਤਾ (੧੧੨) (ਸੋ ਲਖਿ ਦੁਖ ਭੂਰ) ਕੱਲੀ ਨਾਰਦ ਦੀ ਨਿਆਈਂ ਗੁਰਾਂ ਨੇ ਮੈਨੂੰ ਬਹੁਤਾ ਦੁੱਖ ਜਾਣਕੇ ਸਰਨ ਪਇਆਂ ਦੀ ਰੱਖਿਆ ਕਰਨ ਵਾਸਤੇ ਸੂਰਮੇਂ (੧੧੩) (ਪ੍ਰਭਾਉ) ਪ੍ਰਤਾਪ ਚੰਗੇ ਗੁਣ ਜਾਣਕੇ ਦੇਖ ਕੇ ਲੈ ਲੈਂਦੇ ਹਨ, ਥੋੜ੍ਹੀ ਭੇਟਾ ਸ਼ਰਧਾ ਦੀ (੧੧੩) (ਜਮ ਕੀ ਅਭੇਟ ਦੇਤਿ) ਜਮਾਂ ਦੇ ਮਿਲਣ ਤੋਂ ਰਹਿਤ ਪਦਵੀ ਦਿੰਦੇ ਹਨ (ਮਨ ਲੇਤਿ) ਦਾਸਾਂ ਦੇ ਮਨ ਲੈ ਕਰਕੇ ਚਰਨਾਂ ਵਿਚ ਹਿਰਦੇ ਵਿਚ ਜੀਵ ਈਸ ਦੀ ਏਕਤਾ ਦੇ ਦਿੰਦੇ ਹਨ ਅਥਿ ਸ੍ਰੀ ਗੁਰ ਨਾਨਕ ਪ੍ਰਕਾਸ਼ ਪ੍ਰਬੋਧ ਉਤਰਾਰਧ ਅਧਿਆਇ ਪ੍ਰਯਾਇ ੫੭ ਸੰਪੂਰਨ ਹੋਇਆ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

